ੴ ਸਤਿਗੁਰ ਪ੍ਰਸਾਦਿ॥



ਗੁਰਮਤਿ ਸਾਚੀ ਸਾਚਾ ਵੀਚਾਰੁ॥



# ਗੁਰਮਤਿ ਪ੍ਰਕਾਸ਼

(ਧਰਮ ਪ੍ਰਚਾਰ ਕਮੇਟੀ ਦਾ ਮਾਸਿਕ-ਪੱਤਰ)

ਜੇਠ-ਹਾੜ, ਸੰਮਤ ਨਾਨਕਸ਼ਾਹੀ ੫੪੮ ਜੂਨ **2016**

**ਜਿਲਦ ੬੦** **ਅੰਕ ੩**




*ਸੰਪਾਦਕ*

**ਸਤਵਿੰਦਰ ਸਿੰਘ ਫੂਲਪੁਰ**

## ਚੰਦਾ

| (ਦੇਸ਼) | | (ਵਿਦੇਸ਼) | |
|---|---|---|---|
| ਪ੍ਰਤੀ ਕਾਪੀ | ` ੫ | ਸਾਲਾਨਾ | ` ੧੨੫੦ |
| ਸਾਲਾਨਾ | ` ੫੦ | ਪੰਜ ਸਾਲ | ` ੫੦੦੦ |
| ਪੰਜ ਸਾਲ | ` ੨੫੦ | ਲਾਈਫ਼ | ` ੧੦੦੦੦ |
| ਲਾਈਫ਼ | ` ੫੦੦ | | |

## ਚੰਦਾ ਭੇਜਣ ਦਾ ਪਤਾ

**ਸਕੱਤਰ**
**ਧਰਮ ਪ੍ਰਚਾਰ ਕਮੇਟੀ**
**(ਸ਼੍ਰੋਮਣੀ ਗੁ: ਪ੍ਰ: ਕਮੇਟੀ)**
**ਸ੍ਰੀ ਅੰਮ੍ਰਿਤਸਰ-੧੪੩੦੦੬**

**Secretary**
**Dharam Parchar Committee**
**(S.G.P.C.)**
**Sri Amritsar-143006**

**ਫੋਨ :** 0183-2553956-59 **ਐਕਸ** 304 **ਫੈਕਸ :** 0183-2553919

**website : www.sgpc.net**

**e-mail :gurmatparkashmonthly@gmail.com,**
**gyan_gurmat@yahoo.com**

**ਡਾਕ ਰਾਹੀਂ 'ਗੁਰਮਤਿ ਪ੍ਰਕਾਸ਼' ਨਾ ਪੁੱਜਣ ਬਾਰੇ ਉਪਰੋਕਤ ਫੋਨ ਨੰਬਰ ਮਿਲਾ ਕੇ ਇੰਚਾਰਜ ਗੁਰਮਤਿ ਪ੍ਰਕਾਸ਼ ਨਾਲ ਐਕਸ: 303 'ਤੇ ਸੰਪਰਕ ਕਰੋ ਜੀ।**

Approved for School libraries by the Director of Public Instructions Punjab
Vide Circular No. 4580-2/25-58-B-49154 Dated Oct. 1958

# ਤਤਕਰਾ

# ਗੁਰਬਾਣੀ ਵਿਚਾਰ

*ਆਸਾੜੁ ਤਪੰਦਾ ਤਿਸੁ ਲਗੈ ਹਰਿ ਨਾਹੁ ਨ ਜਿੰਨਾ ਪਾਸਿ॥*
*ਜਗਜੀਵਨ ਪੁਰਖੁ ਤਿਆਗਿ ਕੈ ਮਾਣਸ ਸੰਦੀ ਆਸ॥*
*ਦੁਯੈ ਭਾਇ ਵਿਗੁਚੀਐ ਗਲਿ ਪਈਸੁ ਜਮ ਕੀ ਫਾਸ॥*
*ਜੇਹਾ ਬੀਜੈ ਸੋ ਲੁਣੈ ਮਥੈ ਜੋ ਲਿਖਿਆਸੁ॥*
*ਰੈਣਿ ਵਿਹਾਣੀ ਪਛੁਤਾਣੀ ਉਠਿ ਚਲੀ ਗਈ ਨਿਰਾਸ॥*
*ਜਿਨ ਕੌ ਸਾਧੂ ਭੇਟੀਐ ਸੋ ਦਰਗਹ ਹੋਇ ਖਲਾਸੁ॥*
*ਕਰਿ ਕਿਰਪਾ ਪ੍ਰਭ ਆਪਣੀ ਤੇਰੇ ਦਰਸਨ ਹੋਇ ਪਿਆਸ॥*
*ਪ੍ਰਭ ਤੁਧੁ ਬਿਨੁ ਦੂਜਾ ਕੋ ਨਹੀ ਨਾਨਕ ਕੀ ਅਰਦਾਸਿ॥*
*ਆਸਾੜੁ ਸੁਹੰਦਾ ਤਿਸੁ ਲਗੈ ਜਿਸੁ ਮਨਿ ਹਰਿ ਚਰਣ ਨਿਵਾਸ॥ (ਪੰਨਾ ੧੩੪)*

ਸ੍ਰੀ ਗੁਰੂ ਅਰਜਨ ਦੇਵ ਜੀ "ਬਾਰਹ ਮਾਹਾ ਮਾਂਝ" ਦੇ ਇਸ ਪਦੇ ਵਿਚ ਹਾੜ ਮਹੀਨੇ ਦੇ ਰੁੱਤ ਵਰਣਨ ਦੇ ਪ੍ਰਥਾਏ ਮਨੁੱਖੀ ਜੀਵ-ਇਸਤਰੀ ਨੂੰ ਸੰਸਾਰਕ ਖ਼ਾਹਿਸ਼ਾਂ ਦਾ ਦਿਲੋਂ ਤਿਆਗ ਕਰਦਿਆਂ ਪਰਮਾਤਮਾ ਦੀ ਸੱਚੀ-ਸੁੱਚੀ ਪ੍ਰੇਮਾ-ਭਗਤੀ ਦਾ ਗੁਰਮਤਿ ਮਾਰਗ ਦਰਸਾਉਂਦੇ ਹਨ। ਗੁਰੂ ਜੀ ਫੁਰਮਾਨ ਕਰਦੇ ਹਨ ਕਿ ਹਾੜ ਦਾ ਮਹੀਨਾ ਤਪਸ਼ ਵਾਲਾ ਉਸ ਜੀਵ ਨੂੰ ਲੱਗਦਾ ਹੈ, ਜਿਸ ਦੇ ਮਨ ਵਿਚ ਪਰਮਾਤਮਾ-ਪਤੀ ਦੀ ਸੁਹਾਵੀ ਯਾਦ ਵਾਸ ਨਹੀਂ ਕਰ ਰਹੀ। ਇਸ ਮਹੀਨੇ ਤਾਪ ਉਸ ਨੂੰ ਮਹਿਸੂਸ ਹੁੰਦਾ ਹੈ, ਜਿਸ ਨੇ ਜਗਤ 'ਤੇ ਜੀਵਨ ਦੇ ਮੂਲ ਆਧਾਰ ਸਰਬ ਸ਼ਕਤੀਮਾਨ ਪਰਮਾਤਮਾ ਨੂੰ ਤਿਆਗ ਦਿੱਤਾ ਅਰਥਾਤ ਭੁਲਾ ਦਿੱਤਾ ਹੈ ਅਤੇ ਪਰਮਾਤਮਾ ਤੋਂ ਆਸ-ਉਮੀਦ ਨੂੰ ਫਲ ਲੱਗਣ ਦੀ ਤਵੱਕੋਂ ਛੱਡ ਕੇ ਬੰਦੇ ਵਾਲੀ ਆਸ ਰੱਖ ਲਈ ਹੈ। ਗੁਰੂ ਜੀ ਗੁਰਮਤਿ ਸਿਧਾਂਤ ਦੀ ਕਲਿਆਣਕਾਰੀ ਰਮਜ਼ ਬਖ਼ਸ਼ਿਸ਼ ਕਰਦੇ ਹਨ ਕਿ ਮਨੁੱਖ ਨੂੰ ਦੂਜੇ ਮਨੁੱਖਾਂ ਤੋਂ ਵਿਭਿੰਨ ਲੋੜਾਂ ਖ਼ਾਹਿਸ਼ਾਂ ਦੀ ਪੂਰਤੀ ਦੀ ਆਸ ਤਿਆਗ ਕੇ ਸਰਬ ਦਾਤਾਂ ਦੇ ਅਥਾਹ ਅਮੁੱਕ ਖ਼ਜ਼ਾਨੇ ਸਰਬ ਪ੍ਰਤਿਪਾਲਕ ਪਰਮਾਤਮਾ ਦੇ ਦਰ-ਘਰ ਤੋਂ ਹੀ ਆਸ ਕਰਨੀ ਚਾਹੀਦੀ ਹੈ। ਗੁਰੂ ਜੀ ਸਪੱਸ਼ਟ ਕਰਦੇ ਹਨ ਕਿ ਪਰਮਾਤਮਾ ਨੂੰ ਛੱਡ ਕੇ ਕਿਸੇ ਦੂਸਰੇ, ਕਿਸੇ ਹੋਰ ਨਾਲ ਪਿਆਰ ਕਰਨ 'ਚ ਖੁਆਰੀ ਹੀ ਹੈ, ਜੋ ਮਨੁੱਖ ਦੇ ਗਲ 'ਚ ਫਾਹੀ ਦੇ ਤੁਲ ਹੈ। ਗੁਰੂ ਜੀ ਫੁਰਮਾਉਂਦੇ ਹਨ ਕਿ ਜਿਸ ਤਰ੍ਹਾਂ ਦਾ ਕੋਈ ਜੀਵ ਬੀਜ ਬੀਜਦਾ ਹੈ ਇਸ ਮਾਤ-ਲੋਕ ਦੀ ਕਰਮਭੂਮੀ ਤੋਂ ਉਸ ਤਰ੍ਹਾਂ ਦਾ ਉਸ ਨੇ ਫਸਲ ਰੂਪ ਵਿਚ ਕੱਟਣਾ ਹੁੰਦਾ ਹੈ। ਚੰਗੇ ਜਾਂ ਮੰਦੇ ਕਰਮ ਨਾਲ ਇਨਸਾਨ ਦੇ ਮੱਥੇ 'ਤੇ ਲੇਖ ਉਕਰਿਆ ਜਾਂਦਾ ਹੈ। ਚੰਗੇ ਕਰਮ ਕਮਾਉਣ ਲਈ ਪ੍ਰਾਪਤ ਜੀਵਨ ਰੂਪੀ ਰਾਤ ਮੰਦੇ ਕਰਮ ਕਮਾਇਆਂ ਗੁਆ ਲੈਣ 'ਤੇ ਪਿੱਛੋਂ ਮਨੁੱਖ ਦੇ ਪੱਲੇ ਪਛਤਾਵਾ ਹੀ ਪੈਂਦਾ ਹੈ। ਮੰਦੇ ਕਰਮ ਕਮਾ ਕੇ ਜੀਵ-ਇਸਤਰੀ ਜੀਵਨ-ਮਨੋਰਥ ਦੀ ਪੂਰਤੀ ਤੋਂ ਬਿਨਾਂ ਨਿਰਾਸ਼ ਮਨੋਸਥਿਤੀ 'ਚ ਇਸ ਦੁਨੀਆ ਤੋਂ ਜਾਂਦੀ ਹੈ। ਉਕਤ ਪ੍ਰਚਲਿਤ ਅਣਇੱਛਤ ਵਰਤਾਰੇ ਤੋਂ ਸੁਚੇਤ ਕਰਦੇ ਹੋਏ ਗੁਰੂ ਜੀ ਹੋਏ ਫੁਰਮਾਉਂਦੇ ਹਨ ਕਿ ਜਿਨ੍ਹਾਂ ਨੂੰ ਸਾਧੂ-ਭਾਵ ਸਮਰੱਥ ਪੱਥ-ਪ੍ਰਦਰਸ਼ਕ (ਗੁਰੂ) ਮਿਲ ਪੈਂਦਾ ਹੈ ਉਹ ਪਰਮਾਤਮਾ ਦੇ ਦਰ 'ਤੇ ਮੁਕਤ ਭਾਵ ਪ੍ਰਵਾਨ ਹੋ ਜਾਂਦੀਆਂ ਹਨ। ਹੇ ਮਾਲਕ ਪਰਮਾਤਮਾ! ਆਪ ਜੀ ਖ਼ੁਦ ਹੀ ਮਿਹਰ ਕਰੋ ਤਾਂ ਕਿ ਭੁੱਲੀ-ਭਟਕੀ ਜੀਵ-ਇਸਤਰੀ ਨੂੰ ਆਪ ਜੀ ਦੇ ਦੀਦਾਰ ਦੀ ਤੇਹ ਲੱਗ ਜਾਵੇ। ਹੇ ਨਾਨਕ! ਇਹੀ ਅਰਦਾਸ ਧੁਰ ਅੰਦਰੋਂ ਨਿਕਲੇ ਕਿ ਮਾਲਕ ਪਰਮਾਤਮਾ ! ਆਪ ਬਿਨਾਂ ਮੇਰਾ ਹੋਰ ਕੋਈ ਦੂਸਰਾ ਹੈ ਹੀ ਨਹੀਂ ਹੈ ਭਾਵ ਪੂਰਨ ਸਮਰਪਣ ਹੋਵੇ! ਉਸ ਜੀਵ-ਇਸਤਰੀ ਨੂੰ ਹਾੜ ਜੈਸਾ ਸਖ਼ਤ ਗਰਮੀ ਵਾਲਾ ਮਹੀਨਾ ਵੀ ਸੁਹਾਵਣਾ ਹੈ, ਜਿਸ ਦਾ ਮਨ ਉਸ ਪਰਮਾਤਮਾ ਦੀ ਸੱਚੀ ਯਾਦ 'ਚ ਜੀਵਨ ਦਾ ਹਰ ਪਲ ਗੁਜ਼ਾਰਦਾ ਹੈ। ■

**ਸੰਪਾਦਕੀ...**

# ਜੂਨ ਮਹੀਨੇ ਦੀ ਸ਼ਹੀਦੀ ਦਾਸਤਾਨ ਅਤੇ

# ਬਾਬਾ ਬੰਦਾ ਸਿੰਘ ਬਹਾਦਰ

*ਇਤਿਹਾਸ ਵਿਚ ਬਹੁਤ ਸਾਰੀਆਂ ਘਟਨਾਵਾਂ ਸਮੇਂ ਦੇ ਬੀਤ ਜਾਣ ਨਾਲ ਉਹ ਚਮਕ ਨਹੀਂ ਰੱਖ ਪਾਉਂਦੀਆਂ ਜੋ ਗੁਰਮਤਿ ਸਿਧਾਂਤਾਂ ਦੀ ਤਰਜਮਾਨੀ ਵਿੱਚੋਂ ਉਪਜੀਆਂ ਘਟਨਾਵਾਂ ਬਰਕਰਾਰ ਰੱਖਦੀਆਂ ਹਨ। ਅਕਾਲ ਪੁਰਖ ਦੇ ਮਿਸ਼ਨ ਨੂੰ ਸਾਕਾਰ ਕਰਨ ਲਈ ਗੁਰੂ ਇਸ ਧਰਤੀ ਨੂੰ ਨਿਵਾਜਦਾ ਹੈ ਅਤੇ ਆਪਣੇ ਦੈਵੀ ਮਿਸ਼ਨ ਦੀ ਪੂਰਤੀ ਲਈ ਗੁਰੂ ਦਾ ਥਾਪੜਾ ਮਹਾਨ ਗੁਰਸਿੱਖ ਸੂਰਬੀਰ ਯੋਧਿਆਂ ਨੂੰ ਸ਼ਹੀਦੀਆਂ ਦੇਣ ਲਈ ਅਥਾਹ ਸ਼ਕਤੀ, ਟੇਕ ਅਤੇ ਭਰਵਾਸਾ ਬਖਸ਼ਦਾ ਹੈ। ਸਿੱਖ ਇਤਿਹਾਸ ਦੀ ਦਾਸਤਾਨ ਵਿਚ ਜੂਨ ਦਾ ਮਹੀਨਾ ਅਨਿਆਂ, ਅੱਤਿਆਚਾਰ ਅਤੇ ਜ਼ਬਰ-ਜ਼ੁਲਮ ਵਿਰੁੱਧ ਨਿਆਂ, ਮਾਨਵੀ ਹੱਕਾਂ, ਕੌਮੀ ਮੰਗਾਂ ਅਤੇ ਸੱਚ ਧਰਮ ਦੀ ਸਥਾਪਤੀ ਲਈ ਜੂਝਦਿਆਂ ਦਿੱਤੀਆਂ ਕੁਰਬਾਨੀਆਂ ਨੂੰ ਆਪਣੇ ਅੰਦਰ ਸਮੋਈ ਬੈਠਾ ਹੈ, ਜਿਸ ਨੂੰ ਰਹਿੰਦੀ ਦੁਨੀਆ ਤਕ ਯਾਦ ਕੀਤਾ ਜਾਂਦਾ ਰਹੇਗਾ। ਅੱਤ ਦੀ ਗਰਮੀ ਦੇ ਇਸ ਮਹੀਨੇ ਸ਼ਹੀਦਾਂ ਦੇ ਸਿਰਤਾਜ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਤਪਦੀ ਲੋਹ 'ਤੇ ਬੈਠ, ਤਪਦੀ ਰੇਤ ਸੀਸ ਉੱਪਰ ਪੁਆ ਅਤੇ ਉਬਲਦੇ ਪਾਣੀ ਦੀ ਦੇਗ ਵਿਚ ਬੈਠ ਸ਼ਾਂਤਮਈ ਸ਼ਹੀਦੀ ਪ੍ਰਾਪਤ ਕਰ ਮਨੁੱਖਤਾ ਸਾਹਮਣੇ ਅੱਤਿਆਚਾਰੀ ਜ਼ਾਲਮ ਹਕੂਮਤ ਦਾ ਪਾਜ ਉਘਾੜਿਆ। ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਤੋਂ ਬਾਅਦ ਭਗਤੀ ਵਿੱਚੋਂ ਉਪਜੀ ਸ਼ਕਤੀ ਦੇ ਪ੍ਰਯੋਗ ਦੀ ਜ਼ੁਲਮ ਵਿਰੁੱਧ ਬੇਅੰਤ ਜੰਗਾਂ, ਮੋਰਚਿਆਂ, ਸਾਕਿਆਂ, ਘੱਲੂਘਾਰਿਆਂ ਦੀ ਲੰਮੀ ਦਾਸਤਾਨ ਸ਼ੁਰੂ ਹੁੰਦੀ ਹੈ। ਜੂਨ ਮਹੀਨੇ ਬੇਅੰਤ ਸਿੰਘਾਂ-ਸਿੰਘਣੀਆਂ, ਬੱਚਿਆਂ, ਬਜ਼ੁਰਗਾਂ ਦੀ ਲਾਸਾਨੀ ਸ਼ਹਾਦਤ ਸਿੱਖ ਇਤਿਹਾਸ ਦੇ ਲਹੂ ਭਿੱਜੇ ਪੰਨਿਆਂ ਅੰਦਰ ਸਮੋਈ ਹੋਈ ਹੈ।*

*ਜੂਨ, ੧੭੧੬ ਅਤੇ ਜੂਨ, ੧੯੮੪ ਦੇ ਸ਼ਹੀਦ ਨਾਇਕਾਂ ਦੀ ਗੱਲ ਕਰੀਏ ਤਾਂ ਇਨ੍ਹਾਂ ਵਿਚ ਸਿਰਫ ਸਮਾਂ, ਸਥਾਨ ਅਤੇ ਸ਼ਖ਼ਸੀਅਤ ਬਦਲੀ ਹੈ, ਸ਼ਹਾਦਤ ਦੀ ਮਨਸ਼ਾ, ਸ਼ਹਾਦਤ ਦਾ ਜਜ਼ਬਾ ਅਤੇ ਦੋਨਾਂ ਪਿੱਛੇ ਕਲਗੀਧਰ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਖੰਡੇ-ਬਾਟੇ ਦੇ ਅੰਮ੍ਰਿਤ ਦੀ ਸ਼ਕਤੀ ਇੱਕੋ ਹੀ ਰਹੀਆਂ ਹਨ।*

*ਜ਼ਾਲਮ ਹਕੂਮਤ ਦੁਆਰਾ ਨਪੀੜੇ ਜਾ ਰਹੇ ਮਜ਼ਲੂਮਾਂ ਨੂੰ ਉਨ੍ਹਾਂ ਦੇ ਹੱਕ ਦਿਵਾਉਣ ਅਤੇ ਨਿਆਂਕਾਰੀ ਸ਼ਾਸਨ ਸਥਾਪਿਤ ਕਰਨ ਲਈ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਬਾਬਾ ਬੰਦਾ ਸਿੰਘ ਬਹਾਦਰ ਦੀ ਚੋਣ ਉਨ੍ਹਾਂ ਦੀ ਦਿੱਬ-ਦ੍ਰਿਸ਼ਟੀ ਹੀ ਸੀ। ਸ੍ਰੀ ਗੁਰੂ*

ਗੋਬਿੰਦ ਸਿੰਘ ਜੀ ਨੇ ਮਿਹਰ ਦੀ ਨਜ਼ਰ ਕਰਦਿਆਂ ਖੰਡੇ-ਬਾਟੇ ਦੀ ਪਾਹੁਲ ਛਕਾ ਅਜਿਹਾ ਰੂਹਾਨੀ ਪਰਿਵਰਤਨ ਲਿਆਂਦਾ ਕਿ ਬਾਬਾ ਬੰਦਾ ਸਿੰਘ ਬਹਾਦਰ ਗੁਰੂ-ਮਿਲਾਪ ਤੋਂ ਪਹਿਲਾਂ ਜਿਹੜੀਆਂ ਰਿਧੀਆਂ-ਸਿਧੀਆਂ ਦਾ ਪ੍ਰਯੋਗ ਕਰਦੇ ਸਨ, ਉਹ ਹੁਣ ਬਾਬਾ ਬੰਦਾ ਸਿੰਘ ਬਹਾਦਰ ਜੀ ਦੇ ਪੈਰਾਂ ਹੇਠ ਰੁਲਣ ਲੱਗ ਪਈਆਂ। ਅਜਿਹਾ ਰੂਹਾਨੀ ਪਰਿਵਤਨ ਨਾਮ ਰੂਪੀ ਅੰਮ੍ਰਿਤ ਹਿਰਦੇ ਵਿਚ ਵਸ ਜਾਣ ਨਾਲ ਹੀ ਆਉਂਦਾ ਹੈ:

ਭਏ ਕ੍ਰਿਪਾਲ ਦਇਆਲ ਗੋਬਿੰਦਾ ਅੰਮ੍ਰਿਤੁ ਰਿਦੈ ਸਿੰਚਾਈ॥
ਨਵ ਨਿਧਿ ਰਿਧਿ ਸਿਧਿ ਹਰਿ ਲਾਗਿ ਰਹੀ ਜਨ ਪਾਈ॥ (ਪੰਨਾ ੬੭੯)

ਇਹ ਕਲਗੀਧਰ ਪਿਤਾ ਦੇ ਥਾਪੜੇ ਦੀ ਰੂਹਾਨੀ ਸ਼ਕਤੀ ਹੀ ਸੀ ਕਿ ਬਾਬਾ ਬੰਦਾ ਸਿੰਘ ਬਹਾਦਰ ਨੇ ਖਾਲਸਈ ਰਾਜ ਸਥਾਪਿਤ ਕਰ ਕੇ **ਹਮ ਰਾਖਤ ਪਾਤਸ਼ਾਹੀ ਦਾਵਾ** ਦੇ ਸ਼ਬਦਾਂ ਨੂੰ ਸੱਚ ਕਰ ਵਿਖਾਇਆ ਅਤੇ ਦੁਨੀਆ ਦੇ ਇਤਿਹਾਸ ਵਿਚ ਪਹਿਲੀ ਵਾਰ ਭਾਰਤ ਅੰਦਰ ਜ਼ਿਮੀਂਦਾਰੀ ਪ੍ਰਥਾ ਨੂੰ ਖਤਮ ਕਰ ਕੇ ਵਾਹੀਕਾਰਾਂ ਨੂੰ ਉਨ੍ਹਾਂ ਦੀਆਂ ਜ਼ਮੀਨਾਂ ਸੌਂਪੀਆਂ। ਇਸ ਤਰ੍ਹਾਂ ਬਾਬਾ ਬੰਦਾ ਸਿੰਘ ਬਹਾਦਰ ਦਾ ਲੋਕ-ਹਿੱਤੂ ਤੇ ਨਿਆਂਕਾਰੀ ਪ੍ਰਸ਼ਾਸਨ ਸੰਸਾਰ ਵਿਚ ਲੋਕਤੰਤਰ ਦਾ ਅਗ਼ਾਜ਼ ਸੀ।

ਬਾਬਾ ਬੰਦਾ ਸਿੰਘ ਬਹਾਦਰ ਜੀ ਦੀ ਸ਼ਹਾਦਤ ਬਾਰੇ ਗੱਲ ਕਰੀਏ ਤਾਂ ਸਧਾਰਨ ਬੁੱਧੀ ਪੜ੍ਹ-ਸੁਣ ਕੇ ਅਚੰਭਤ ਹੋ ਉੱਠਦੀ ਹੈ ਕਿ ਉਹ ਕਿਹੜੀ ਸ਼ਕਤੀ ਸੀ, ਕਿਹੜਾ ਜਜ਼ਬਾ ਸੀ ਕਿ ਅੱਖਾਂ ਸਾਹਮਣੇ ਚਾਰ ਸਾਲ ਦੇ ਬੱਚੇ ਦੇ ਟੁੱਕੜੇ-ਟੁੱਕੜੇ ਕਰ ਕੇ, ਉਸ ਦਾ ਤੜਪਦਾ ਕਾਲਜਾ ਉਨ੍ਹਾਂ ਦੇ ਮੂੰਹ ਵਿਚ ਪਾਇਆ ਜਾਵੇ ਤੇ ਉਹ ਅੱਗੋਂ ਅਡੋਲ ਬੈਠੇ ਰਹਿਣ। ਗਰਮ ਸੀਖਾਂ ਨਾਲ ਅੱਖੀਆਂ ਵਿੰਨ੍ਹ ਦਿੱਤੀਆਂ ਜਾਣ ਪਰ ਅਡੋਲਤਾ ਭੰਗ ਨਾ ਹੋਵੇ। ਨਾਮ-ਰੰਗ ਵਿਚ ਰੰਗੀ ਰੂਹ ਬਾਬਾ ਬੰਦਾ ਸਿੰਘ ਬਹਾਦਰ ਜੀ ਦੇ ਇਸ ਸਿਦਕ ਨੂੰ ਗੁਰਬਾਣੀ ਦੀ ਰੋਸ਼ਨੀ ਵਿਚ ਹੀ ਸਮਝਿਆ ਜਾ ਸਕਦਾ ਹੈ। ਮਨ ਤੋਂ ਪੈਦਾ ਹੋਈ ਮਮਤਾ ਪੁੱਤਰ ਨੂੰ ਕਤਲ ਹੁੰਦਾ ਵੇਖ ਕੇ ਡੋਲ ਸਕਦੀ ਹੈ ਪ੍ਰੰਤੂ ਬਾਬਾ ਬੰਦਾ ਸਿੰਘ ਬਹਾਦਰ ਜੀ ਨੇ ਤਾਂ ਸ਼ਬਦ ਦੀ ਕਮਾਈ ਦੁਆਰਾ **ਹਉਮੈ ਮਮਤਾ ਸਬਦਿ ਜਲਾਇ** ਵਾਲੀ ਅਵਸਥਾ ਪ੍ਰਾਪਤ ਕਰ ਲਈ ਹੋਈ ਸੀ। ਤਾਂ ਹੀ ਉਹ ਆਪਣੀਆਂ ਅੱਖਾਂ ਸਾਹਮਣੇ ਪੁੱਤਰ ਨੂੰ ਕਤਲ ਹੁੰਦਾ ਵੇਖ ਪਰਮਾਤਮਾ ਦੀ ਰਜ਼ਾ ਜਾਣ ਕੇ ਸਹਿਣ ਕਰ ਗਏ। ਜੱਲਾਦ ਸਮਝ ਰਿਹਾ ਸੀ ਕਿ ਬੱਚੇ ਦੀਆਂ ਬੋਟੀਆਂ ਕਰ ਕੇ ਉਸ ਦੀਆਂ ਆਂਦਰਾਂ ਦਾ ਹਾਰ ਬਾਬਾ ਬੰਦਾ ਸਿੰਘ ਬਹਾਦਰ ਦੇ ਗ਼ਲ ਵਿਚ ਪਾਉਣ ਨਾਲ ਸ਼ਾਇਦ ਉਹ ਡੋਲ ਜਾਣਗੇ। ਉਸ ਨੂੰ ਕੀ ਪਤਾ ਸੀ ਕਿ ਬਾਬਾ ਜੀ ਤਾਂ ਆਪਣੀ ਸੁਰਤ ਨੂੰ ਸ਼ਬਦ ਵਿਚ ਲੀਨ ਕਰ ਕੇ ਪਹਿਲੇ ਹੀ ਨਿਰਭੈਤਾ ਦਾ ਗਹਿਣਾ ਗ਼ਲ ਵਿਚ ਪਾਈ ਬੈਠੇ ਹਨ:

ਸਬਦੁ ਸੁਰਤਿ ਲਿਵ ਲੀਣੁ ਹੋਇ ਅਨਭਉ ਅਘੜ ਘੜਾਏ ਗਹਣਾ। (ਵਾਰ ੧੮:੨੨)

ਜੱਲਾਦ ਦੁਆਰਾ ਸਰੀਰ ਦੇ ਟੁੱਕੜੇ-ਟੁੱਕੜੇ ਕਰਨੇ ਕੋਈ ਵੱਡੀ ਗੱਲ ਨਹੀਂ ਸੀ ਬਾਬਾ ਜੀ ਤਾਂ ਉਹ ਰੂਹ ਸੀ ਜਿਹੜੀ ਪ੍ਰਭੂ ਮਿਲਾਪ ਲਈ **ਤਨੁ ਮਨੁ ਕਾਟਿ ਕਾਟਿ ਸਭੁ ਅਰਪੀ**

*ਦਾ ਤਰਲਾ ਲੈਂਦੀ ਹੈ। ਜੱਲਾਦ ਦੁਆਰਾ ਗਰਮ ਸੀਖਾਂ ਨਾਲ ਅੱਖੀਆਂ ਕੱਢਣੀਆਂ ਆਮ ਬੰਦੇ ਲਈ ਤਾਂ ਬੜੀ ਦੁਖਦਾਈ ਗੱਲ ਸੀ, ਪਰ ਬਾਬਾ ਜੀ ਤਾਂ ਉਸ ਮੁਕਾਮ 'ਤੇ ਪੁੱਜੇ ਹੋਏ ਸਨ ਜਿੱਥੇ ਪ੍ਰਭੂ ਮਿਲਾਪ ਲਈ* ***ਅਖੀ ਕਾਢਿ ਧਰੀ ਚਰਣਾ ਤਲਿ*** *ਦਾ ਹਉਕਾ ਲਿਆ ਜਾਂਦਾ ਹੈ। ਕੁਝ ਸਮੇਂ ਬਾਅਦ ਹੀ ਤਾਂ ਸਦੀਵੀਂ ਪ੍ਰਭੂ ਮਿਲਾਪ ਦੀ ਘੜੀ ਆਉਣ ਵਾਲੀ ਸੀ। ਜੇਕਰ ਇਕ ਪਿਤਾ ਦੀ ਗੋਦ ਵਿਚ ਪੁੱਤਰ ਨੂੰ ਕੋਹਿਆ ਜਾ ਰਿਹਾ ਸੀ ਤਾਂ ਕੁਝ ਸਮੇਂ ਬਾਅਦ ਦੋਨੋਂ ਪਿਉ-ਪੁੱਤਰਾਂ ਨੇ ਗੁਰੂ-ਪਿਤਾ ਦੀ ਗੋਦ ਵਿਚ ਜਾ ਬਿਰਾਜਣਾ ਸੀ। ਜ਼ਾਲਮਾਂ ਨੂੰ ਗੁਰੂ ਤੇ ਸਿੱਖ ਦੀ ਪ੍ਰੀਤ ਦੀ ਕੀ ਸਾਰ ਸੀ? ਉਹ ਅਨਜਾਣ ਲੋਕ ਕਹਿ ਰਹੇ ਸਨ ਕਿ ਇਸਲਾਮੀ ਦੀਨ ਕਬੂਲ ਕਰ ਲਵੋ ਤੇ ਜਾਨ ਬਖ਼ਸ਼ੀ ਜਾਵੇਗੀ। ਪਰ ਸੂਰਬੀਰ ਬਚਨ ਕੇ ਬਲੀ ਬਾਬਾ ਬੰਦਾ ਸਿੰਘ ਬਹਾਦਰ ਜੀ ਦੇ ਅੰਦਰ ਤਾਂ ਸ਼ਬਦ ਦੀ ਧੁਨ ਚੱਲ ਰਹੀ ਸੀ:*

*ਮੈ ਬੰਦਾ ਬੈ ਖਰੀਦੁ ਸਚੁ ਸਾਹਿਬੁ ਮੇਰਾ॥*
*ਜੀਉ ਪਿੰਡੁ ਸਭੁ ਤਿਸ ਦਾ ਸਭੁ ਕਿਛੁ ਹੈ ਤੇਰਾ॥੧॥*
*ਮਾਣੁ ਨਿਮਾਣੇ ਤੂੰ ਧਣੀ ਤੇਰਾ ਭਰਵਾਸਾ॥*
*ਬਿਨੁ ਸਾਚੇ ਅਨ ਟੇਕ ਹੈ ਸੋ ਜਾਣਹੁ ਕਾਚਾ॥ (ਪੰਨਾ ੩੯੬)*

*ਜ਼ਾਲਮ ਪ੍ਰਭੂ ਦੇ ਚਰਨਾਂ ਵਿਚ ਲੀਨ ਸੁਰਤ ਨੂੰ ਉਹ ਤਨ ਦੇ ਤਸੀਹਿਆਂ ਨਾਲ ਡਰਾਉਣ ਦੀ ਅਸਫਲ ਕੋਸ਼ਿਸ਼ ਕਰ ਰਿਹਾ ਸੀ ਪਰ ਬਾਬਾ ਬੰਦਾ ਸਿੰਘ ਬਹਾਦਰ ਜੀ ਗੁਰਬਾਣੀ ਵਿਚ ਆਪਣੀ ਸੁਰਤ ਨੂੰ ਜੋੜ ਕੇ ਉਚਾਰ ਰਹੇ ਸਨ:*

*ਮਨੁ ਨ ਡਿਗੈ ਤਨੁ ਕਾਹੇ ਕਉ ਡਰਾਇ॥*
*ਚਰਨ ਕਮਲ ਚਿਤੁ ਰਹਿਓ ਸਮਾਇ॥ (ਪੰਨਾ ੧੧੬੨)*

*ਕਰਮ ਵੀਰਤਾ ਅਤੇ ਧਰਮ ਵੀਰਤਾ ਵਿਚ ਨਿਪੁੰਨ ਬਾਬਾ ਬੰਦਾ ਸਿੰਘ ਬਹਾਦਰ ਜੀ ਦੀ ਅਧਿਆਤਮਕ ਅਵਸਥਾ ਤਾਂ* ***ਤਿਥੈ ਜੋਧ ਮਹਾਬਲ ਸੂਰ*** *ਵਾਲੇ ਮੰਡਲਾਂ ਤਕ ਪਹੁੰਚੀ ਹੋਈ ਸੀ। ਪਰਮਾਤਮਾ ਦਾ ਨਾਮ ਉਨ੍ਹਾਂ ਦੇ ਹਿਰਦੇ ਵਿਚ ਰਮਿਆ ਹੋਣ ਕਾਰਨ ਉਹ* ***ਨਾ ਓਹਿ ਮਰਹਿ ਨ ਠਾਗੇ ਜਾਹਿ*** *ਵਾਲੇ ਮੁਕਾਮ 'ਤੇ ਪਹੁੰਚ ਕੇ ਮੌਤ ਦੇ ਭੈ ਨੂੰ ਖਤਮ ਕਰ ਚੁੱਕੇ ਸਨ। ਇਸੇ ਲਈ ਉਹ ਬੇ-ਖ਼ੌਫ਼ ਹੋ ਕੇ ਆਪਣੇ ਮਿਸ਼ਨ ਜੋ ਸੂਰਾ ਤਿਸ ਹੀ ਹੋਇ ਮਰਣਾ ਨੂੰ ਭਾਣੇ ਵਿਚ ਰਹਿੰਦਿਆਂ ਸਾਕਾਰ ਕਰ ਗਏ।*

*ਇਸ ਤਰ੍ਹਾਂ ਬਾਬਾ ਬੰਦਾ ਸਿੰਘ ਬਹਾਦਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਹੁਕਮ ਨਾਲ ਨਾਂਦੇੜ ਦੀ ਧਰਤੀ ਤੋਂ ਪੰਜਾਬ ਵੱਲ ਆਏ। ਗੁਰੂ ਦੇ ਹੁਕਮ ਵਿਚ ਰਹਿ ਕੇ ਜ਼ੁਲਮ ਦਾ ਖਾਤਮਾ ਕੀਤਾ ਅਤੇ ਭਾਣੇ ਵਿਚ ਹੀ ਸਿਦਕ, ਸਬਰ ਅਤੇ ਸ਼ੁਕਰ ਵਿਚ ਰਹਿ ਕੇ ਸ਼ਹੀਦੀ ਪ੍ਰਾਪਤ ਕਰ ਕੇ ਗੁਰਸਿੱਖੀ ਕਮਾ ਗਏ:*

*-ਹੁਕਮੀ ਬੰਦਾ ਹੋਇ ਕੈ ਖਸਮੈ ਦਾ ਭਾਣਾ ਤਿਸੁ ਭਾਵੈ। . . .*

---

*ਗੁਰ ਸਿਖੀ ਗੁਰੁ ਸਿਖੁ ਕਮਾਵੈ॥ (ਵਾਰ ੨੮:੧੬)*

*ਸਮੇਂ ਦੇ ਬੀਤ ਜਾਣ ਨਾਲ ਸਮੇਂ ਦੀਆਂ ਹਕੂਮਤਾਂ ਦੁਆਰਾ ਖਾਲਸਾ ਪੰਥ ਦੀਆਂ ਕੁਰਬਾਨੀਆਂ ਨੂੰ ਵਿਸਾਰਿਆ ਗਿਆ; ਖਾਲਸੇ ਦੀਆਂ ਜਾਇਜ਼ ਮੰਗਾਂ ਨੂੰ ਵੀ ਠੁਕਰਾਇਆ ਗਿਆ। ਇਸੇ ਕਰਕੇ ਕੌਮੀ ਹੱਕਾਂ ਲਈ ਮਰਜੀਵੜੇ ਸੂਰਮਿਆਂ ਨੂੰ ਮੁੜ ਸੰਘਰਸ਼ ਕਰ ਕੇ ਸ਼ਹਾਦਤਾਂ ਪ੍ਰਾਪਤ ਕਰਨੀਆਂ ਪਈਆਂ। ਸੱਚ ਦੀ ਅਵਾਜ਼ ਨੂੰ ਬੰਦ ਕਰਨ ਲਈ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸਿੱਖ ਪ੍ਰਭੂ ਸੱਤਾ ਦੇ ਪ੍ਰਤੀਕ ਸ੍ਰੀ ਅਕਾਲ ਤਖਤ ਸਾਹਿਬ ਉੱਪਰ ਤੋਪਾਂ ਅਤੇ ਟੈਂਕਾਂ ਨਾਲ ਹਮਲਾ ਕਰ ਕੇ ਸੈਂਕੜੇ ਨਿਰਦੋਸ਼ ਸ਼ਰਧਾਲੂਆਂ ਨੂੰ ਸ਼ਹੀਦ ਕਰ ਦਿੱਤਾ। ਕੌਮੀ ਹੱਕਾਂ ਲਈ ਸੰਤ ਬਾਬਾ ਜਰਨੈਲ ਸਿੰਘ ਜੀ ਖਾਲਸਾ ਭਿੰਡਰਾਂਵਾਲੇ, ਭਾਈ ਅਮਰੀਕ ਸਿੰਘ ਜੀ, ਪ੍ਰਧਾਨ, ਆਲ ਇੰਡੀਆ ਸਿੱਖ ਸਟੂਡੈਂਟ ਫੈਡਰੇਸ਼ਨ, ਜਰਨਲ ਸੁਬੇਗ ਸਿੰਘ ਜੀ, ਬਾਬਾ ਠਾਹਰਾ ਸਿੰਘ ਜੀ ਅਤੇ ਹੋਰ ਬਹੁਤ ਸਾਰੇ ਸੂਰਮੇ ਸ਼ਹੀਦੀਆਂ ਪਾ ਗਏ। ਸਿੱਖ ਪੰਥ ਵਿਚ ਜੂਨ ੧੯੮੪ ਦੇ ਇਸ ਘੱਲੂਘਾਰੇ ਨੂੰ ਤੀਸਰੇ ਘੱਲੂਘਾਰੇ ਵਜੋਂ ਜਾਣਿਆ ਜਾਂਦਾ ਹੈ।*

*ਸੋ, ਬਾਬਾ ਬੰਦਾ ਸਿੰਘ ਬਹਾਦਰ ਅਤੇ ਉਨ੍ਹਾਂ ਦੇ ਸਾਥੀ ਸ਼ਹੀਦ ਸਿੰਘਾਂ ਦਾ ੩੦੦-ਸਾਲਾ ਸ਼ਹੀਦੀ ਦਿਵਸ ਮਨਾਉਂਦਿਆਂ ਅਤੇ ਜੂਨ ੧੯੮੪ ਦੇ ਸ਼ਹੀਦਾਂ ਨੂੰ ਯਾਦ ਕਰਦਿਆਂ ਇਹ ਪ੍ਰਣ ਲੈਣ ਦੀ ਲੋੜ ਹੈ ਕਿ ਹਰ ਨਾਨਕ ਨਾਮ ਲੇਵਾ ਸਿੱਖ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਅਗਵਾਈ ਵਿਚ ਇਕ ਮੁੱਠ ਹੋ ਕੇ ਕੌਮੀ ਜਜ਼ਬੇ ਦਾ ਸਬੂਤ ਦੇਵੇ। ਇਕ ਜੁੱਟ ਹੋ ਕੇ ਅਸੀਂ ਖਾਲਸਾ ਪੰਥ ਨੂੰ ਦਰਪੇਸ਼ ਅੰਦਰੂਨੀ ਅਤੇ ਬਾਹਰੀ ਚੁਣੌਤੀਆਂ ਦਾ ਸਾਹਮਣਾ ਕਰਨ ਦੇ ਸਮਰੱਥ ਹੋਵਾਂਗੇ ਤਾਂ ਹੀ ਖਾਲਸਾ ਪੰਥ ਦੀ ਚੜ੍ਹਦੀ ਕਲਾ ਹੋਵੇਗੀ। ਇਹੋ ਸਾਡੀ ਆਪਣੇ ਸ਼ਹੀਦਾਂ ਨੂੰ ਸੱਚੀ ਸ਼ਰਧਾਂਜਲੀ ਹੋਵੇਗੀ।*

***ਜੂਨ ਅੰਕ ਬਾਰੇ:*** *ਜੂਨ ਮਹੀਨੇ ਬਾਬਾ ਬੰਦਾ ਸਿੰਘ ਬਹਾਦਰ ਅਤੇ ਉਨ੍ਹਾਂ ਦੇ ਸਾਥੀ ਸ਼ਹੀਦ ਸਿੰਘਾਂ ਦਾ ੩੦੦ ਸਾਲਾ ਸ਼ਹੀਦੀ ਦਿਹਾੜਾ ਮਨਾਇਆ ਜਾ ਰਿਹਾ ਹੈ। ਇਸ ਸਬੰਧੀ ਅਸੀਂ ਬਾਬਾ ਬੰਦਾ ਸਿੰਘ ਬਹਾਦਰ ਬਾਰੇ ਵਿਸ਼ੇਸ਼ ਅੰਕ ਕੱਢਣ ਦਾ ਉਪਰਾਲਾ ਕੀਤਾ ਹੈ। ਇਸ ਵਿਸ਼ੇਸ਼ ਅੰਕ ਵਿਚ ਵੱਖ-ਵੱਖ ਸਰੋਤਾਂ 'ਤੇ ਆਧਾਰਿਤ ਬਾਬਾ ਬੰਦਾ ਸਿੰਘ ਬਹਾਦਰ ਦੇ ਜੀਵਨ ਅਤੇ ਸ਼ਹੀਦੀ ਬਾਰੇ ਵੱਖ-ਵੱਖ ਵਿਦਵਾਨਾਂ ਕੋਲੋਂ ਖੋਜ ਭਰਪੂਰ ਮੌਲਿਕ ਲੇਖ ਲਿਖਵਾ ਕੇ ਪਾਠਕਾਂ ਨੂੰ ਭੇਟ ਕਰਨ ਦੀ ਖੁਸ਼ੀ ਲੈ ਰਹੇ ਹਾਂ। ਇਸ ਤੋਂ ਇਲਾਵਾ ਜੂਨ ਮਹੀਨੇ ਦੇ ਨਾਲ ਸੰਬੰਧਿਤ ਹੋਰ ਦਿਹਾੜਿਆਂ ਉੱਪਰ ਲੇਖ ਵੀ ਸ਼ਾਮਲ ਕੀਤੇ ਗਏ ਹਨ। ਆਸ ਕਰਦੇ ਹਾਂ ਕਿ ਸਿੱਖ ਇਤਿਹਾਸ ਦੇ ਜਗਿਆਸੂ ਪਾਠਕ ਇਸ ਵਿਸ਼ੇਸ਼ ਅੰਕ ਤੋਂ ਭਰਪੂਰ ਲਾਹਾ ਪ੍ਰਾਪਤ ਕਰਨਗੇ।*

■

# ਗੁਰਮਤਿ ਵਿਚ ਸ਼ਹੀਦੀ ਦਾ ਸੰਕਲਪ

-ਪ੍ਰੋ. ਕਿਰਪਾਲ ਸਿੰਘ ਬਡੂੰਗਰ*

ਸਿੱਖ ਧਰਮ ਵਿਚ ਸ਼ਹੀਦੀ ਦਾ ਬਹੁਤ ਉੱਚਾ ਸਥਾਨ ਹੈ। ਗੁਰੂ ਸਾਹਿਬ ਤੋਂ ਬਾਅਦ ਦੂਜੇ ਨੰਬਰ 'ਤੇ ਸ਼ਹੀਦਾਂ ਦਾ ਸਤਿਕਾਰ ਕੀਤਾ ਜਾਂਦਾ ਹੈ। ਰੋਜ਼ਾਨਾ ਅਰਦਾਸ ਵਿਚ ਸ਼ਹੀਦ ਸਿੰਘਾਂ-ਸਿੰਘਣੀਆਂ ਨੂੰ ਯਾਦ ਕੀਤਾ ਜਾਂਦਾ ਹੈ। ਇਨ੍ਹਾਂ ਸ਼ਹੀਦਾਂ ਨੇ ਅਸਹਿ ਤੇ ਅਕਹਿ ਕਸ਼ਟ ਸਹਾਰਦੇ ਹੋਏ ਸ਼ਹੀਦੀ ਪਾਈ ਪਰ ਸਿਦਕ ਨਹੀਂ ਹਾਰਿਆ। ਉਨ੍ਹਾਂ ਨੇ ਨਿੱਜੀ ਹਿੱਤਾਂ ਤੋਂ ਉੱਪਰ ਉਠ ਕੇ ਸਰਬੱਤ ਦੇ ਭਲੇ ਲਈ ਅਤੇ ਹੱਕ-ਸੱਚ ਲਈ ਕੁਰਬਾਨੀ ਦਿੱਤੀ। ਕਿਸੇ ਸ਼ਾਇਰ ਨੇ ਠੀਕ ਹੀ ਕਿਹਾ ਹੈ :-

*ਸ਼ਹੀਦੋਂ ਕੀ ਕਤਲਗਾਹ ਸੇ, ਕਿਆ ਬੇਹਤਰ ਹੈ ਕਾਅਬਾ।*
*ਸ਼ਹੀਦੋਂ ਕੀ ਖਾਕ ਪੇ ਤੋ ਖ਼ੁਦਾ ਭੀ ਕੁਰਬਾਨ ਹੋਤਾ ਹੈ।*

ਕਿਸੇ ਉੱਚੇ-ਸੁੱਚੇ ਉਦੇਸ਼, ਹੱਕ, ਸੱਚ-ਧਰਮ ਲਈ ਜਾਂ ਧਰਮ-ਯੁੱਧ ਆਦਿ ਵਿਚ ਆਪਣੀ ਜਾਨ ਕੁਰਬਾਨ ਕਰ ਦੇਣ ਵਾਲੇ ਵਿਅਕਤੀ ਨੂੰ ਸ਼ਹੀਦ ਕਿਹਾ ਜਾਂਦਾ ਹੈ। 'ਸ਼ਹੀਦ' ਸ਼ਬਦ ਫ਼ਾਰਸੀ ਦਾ ਹੈ। ਭਾਰਤੀ ਭਾਸ਼ਾਵਾਂ ਵਿਚ ਇਸ ਦੇ ਸਮਾਨਾਰਥੀ ਕੋਈ ਸ਼ਬਦ ਨਹੀਂ ਹੈ। ਸਿੱਖ ਧਰਮ ਤੋਂ ਪਹਿਲਾਂ ਭਾਰਤ ਵਿਚ ਸ਼ਹੀਦੀ ਦੀ ਕੋਈ ਪਰੰਪਰਾ ਵੀ ਨਹੀਂ ਰਹੀ ਹੈ। ਭਾਰਤੀ ਦਰਸ਼ਨ ਅਨੁਸਾਰ ਜੀਵਨ ਨੂੰ ਅਨਮੋਲ ਮੰਨਿਆ ਗਿਆ ਹੈ। ਧਰਮ ਦਾ ਮਨੋਰਥ ਜੀਵਨ ਨੂੰ ਹੋਰ ਖੁਸ਼ਹਾਲ ਤੇ ਸੁਖੀ ਬਣਾਉਣਾ ਹੈ, ਇਸਨੂੰ ਗੁਆਉਣਾ ਨਹੀਂ। ਪੁਰਾਣੇ ਸਮੇਂ ਵਿਚ ਦੇਵਤਿਆਂ ਨੂੰ ਪ੍ਰਸੰਨ ਕਰ ਕੇ ਆਪਣੀਆਂ ਮਨੋਕਾਮਨਾਵਾਂ ਦੀ ਸਿਧੀ-ਪੂਰਤੀ ਕੀਤੀ ਜਾਂਦੀ ਸੀ। ਦੇਵਤਿਆਂ ਨੂੰ ਪ੍ਰਸੰਨ ਕਰਨ ਦੇ ਸਾਧਨਾਂ ਵਿਚ ਜਾਨਵਰਾਂ ਦੀ ਬਲੀ ਦੇਣ ਦੀ ਵੀ ਪ੍ਰਥਾ ਸੀ। ਇਹ ਪ੍ਰਥਾ ਸ਼ਹੀਦੀ ਦੀ ਭਾਵਨਾ ਦੇ ਬਿਲਕੁਲ ਉਲਟ ਸੀ। ਸ਼ਹੀਦ ਦੂਜਿਆਂ ਦੇ ਸੁੱਖ ਲਈ ਹੱਕ, ਸੱਚ-ਧਰਮ ਲਈ ਆਪਣਾ ਆਪ ਕੁਰਬਾਨ ਕਰਨਾ ਹੈ। ਬਲੀ, ਆਪਣੇ ਸੁਆਰਥ ਲਈ ਕਿਸੇ ਹੋਰ ਜੀਵ ਦਾ ਘਾਤ ਕਰਨਾ ਹੈ। ਸ਼ਹੀਦੀ ਦੇ ਆਦਰਸ਼ਾਂ ਦੇ ਵਿਪਰੀਤ ਇਸੇ ਤਰ੍ਹਾਂ ਸਤੀ ਦੀ ਪ੍ਰਥਾ ਵੀ ਭਾਰਤ ਵਿਚ ਪ੍ਰਚਲਿਤ ਸੀ। ਇਸਤਰੀ ਨੂੰ ਆਪਣੇ ਪਤੀ ਨਾਲ ਹੀ ਮਰਨ ਲਈ ਮਜਬੂਰ ਕੀਤਾ ਜਾਂਦਾ ਸੀ।

ਸੈਮਿਟਿਕ ਧਰਮਾਂ ਵਿਚ ਸ਼ਹੀਦੀ ਦੀਆਂ ਮਿਸਾਲਾਂ ਮਿਲਦੀਆਂ ਹਨ। ਸਭ ਤੋਂ ਪਹਿਲਾਂ ਸੁਕਰਾਤ ਨੇ ਈਸਾ ਦੇ ਜਨਮ ਤੋਂ ੩੩੯ ਸਾਲ ਪਹਿਲਾਂ ਸ਼ਹੀਦੀ ਦਿੱਤੀ। ਸੁਕਰਾਤ ਨੇ ਯੂਨਾਨ ਵਿਚ ਪਖੰਡ ਅਤੇ ਕੁਰੀਤੀਆਂ ਦੇ ਵਿਰੁੱਧ ਪ੍ਰਚਾਰ ਕੀਤਾ ਸੀ। ਉਹ ਆਤਮਾ ਨੂੰ ਅਮਰ ਤੇ ਅਜਰ ਮੰਨਦਾ ਸੀ। ਉਸਨੇ ਅਡੋਲਤਾ ਨਾਲ ਜ਼ਹਿਰ ਦਾ

*ਸਾਬਕਾ ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ। ਮੋ: +੯੧੯੯੧੫੮-੦੫੧੦੦

ਪਿਆਲਾ ਪੀਤਾ। ਸੁਕਰਾਤ ਤੋਂ ਲੱਗਭਗ ੩੭੨ ਸਾਲ ਬਾਅਦ ਹਜ਼ਰਤ ਈਸਾ ਨੇ ਬੁਰਾਈ ਵਿਰੁੱਧ ਸੰਘਰਸ਼ ਕਰਦਿਆਂ ਦੁੱਖ ਅਤੇ ਮੁਸੀਬਤਾਂ ਝੱਲ ਕੇ ਆਪਣਾ ਬਲੀਦਾਨ ਦਿੱਤਾ। ਪਰੰਤੂ ਈਸਾਈ ਮੱਤ ਵਿਚ ਈਸਾ ਦੀ ਮਹਾਨਤਾ ਬਲੀਦਾਨ ਨਾਲੋਂ ਉਸ ਦੇ ਦੁਬਾਰਾ ਜ਼ਿੰਦਾ ਹੋਣ ਵਿਚ ਹੈ। ਉਸ ਦੇ ਦੁਬਾਰਾ ਜ਼ਿੰਦਾ ਹੋਣ ਨੂੰ ਈਸਾ ਦੀ ਬਦੀ ਦੀਆਂ ਤਾਕਤਾਂ 'ਤੇ ਜਿੱਤ ਸਮਝਿਆ ਜਾਂਦਾ ਹੈ। ਈਸਾਈ ਮਤ ਵਿਚ ਹਜ਼ਰਤ ਈਸਾ ਦੇ ਸੂਲੀ ਚੜ੍ਹਣ ਨੂੰ ਮਨੁੱਖਤਾ ਦੇ ਦੁੱਖਾਂ ਦਾ ਅਖੀਰ ਮੰਨ ਲਿਆ ਗਿਆ ਹੈ। ਹਜ਼ਰਤ ਈਸਾ ਦੀ ਸ਼ਹਾਦਤ ਤੋਂ ਪਿੱਛੋਂ ਬੁਰਾਈ ਨਾਲ ਜੂਝ ਸਕਣ ਦੀ ਇਹ ਭਾਵਨਾ ਈਸਾਈ ਮਤ ਦੇ ਪੈਰੋਕਾਰਾਂ ਵਿਚ ਪ੍ਰਵੇਸ਼ ਨਹੀਂ ਕਰ ਸਕੀ। ਉਹ ਬੁਰਾਈ ਤੋਂ ਬਚਾਉ ਕਰਨ ਵਿਚ ਹਜ਼ਰਤ ਈਸਾ ਨੂੰ ਆਪਣਾ ਰਾਖਾ ਸਮਝਦੇ ਹਨ। ਬੁਰਾਈ ਨਾਲ ਜੂਝਣ ਦੀ ਥਾਂ ਸੇਵਾ ਅਤੇ ਹਜ਼ਰਤ ਈਸਾ ਦੀ ਸ਼ਰਨ ਵਿਚ ਜਾਣ 'ਤੇ ਜ਼ਿਆਦਾ ਜ਼ੋਰ ਦਿੱਤਾ ਜਾਂਦਾ ਹੈ। ਇਸ ਲਈ ਈਸਾਈ ਮੱਤ ਵਿਚ ਸ਼ਹੀਦੀ ਦੀ ਕੋਈ ਪਰੰਪਰਾ ਅੱਗੇ ਸਥਾਪਿਤ ਨਹੀਂ ਹੋ ਸਕੀ।

ਇਸਲਾਮ ਦੀ ਸਥਾਪਨਾ ਤੋਂ ਬਾਅਦ ਦੁਨੀਆ ਵਿਚ ਸ਼ਹੀਦਾਂ ਦੀ ਪ੍ਰਥਾ ਪੂਰੇ ਜ਼ੋਰ ਨਾਲ ਫੈਲੀ। ਇਸਲਾਮ ਦੇ ਪੈਰੋਕਾਰਾਂ ਨੇ ਇਸਲਾਮ ਦੀ ਫਤਿਹ ਤੇ ਪ੍ਰਚਾਰ ਦੇ ਜੋਸ਼ ਵਿਚ ਸ਼ਹੀਦੀਆਂ ਦਿੱਤੀਆਂ ਵੀ ਅਤੇ ਦੂਜਿਆਂ ਨੂੰ ਸ਼ਹੀਦ ਕੀਤਾ ਵੀ। ਸ਼ਹੀਦ ਕਰਨ ਵਾਲਿਆਂ ਵਿਚ ਸੂਫੀ ਸੰਤ ਮਨਸੂਰ (੮੫੮-੯੨੨ ਈ.) ਅਤੇ ਸ਼ਮਸ ਤਬਰੇਜ਼ ਵਰਗੇ ਫਕੀਰਾਂ ਨੂੰ ਵੀ ਬਖਸ਼ਿਆ ਨਹੀਂ ਗਿਆ। ਸੂਫੀ ਮਤ ਇਸਲਾਮ ਦਾ ਟਾਕਰਾ ਕਰਨ ਯੋਗ ਨਹੀਂ ਸੀ। ਇਸ ਲਈ ਉਨ੍ਹਾਂ ਨੇ ਆਪਣੇ ਅਧਿਆਤਮਕ ਸਿਧਾਂਤਾਂ ਨੂੰ ਕਾਇਮ ਰੱਖਦਿਆਂ ਇਸਲਾਮ ਨਾਲ ਸਮਝੌਤਾਵਾਦੀ ਸਾਂਝ ਪਾ ਲਈ। ਇਸਲਾਮ ਦੇ ਤੇਜ਼ ਅਤੇ ਜਲਾਲ ਦੇ ਅੱਗੇ ਸਲਤਨਤਾਂ ਢਹਿ-ਢੇਰੀ ਹੋ ਗਈਆਂ। ਅਰਬ ਸੀਰੀਆ, ਮਿਸਰ, ਇਰਾਨ, ਇਰਾਕ ਵਰਗੇ ਮੁਲਕ ਇਸਲਾਮ ਦੇ ਅਧੀਨ ਹੋ ਗਏ। ੮ਵੀਂ ਸਦੀ ਦੇ ਅਰੰਭ ਵਿਚ ੭੧੨ ਈ. ਵਿਚ ਮੁਹੰਮਦ-ਬਿਨ-ਕਾਸਿਮ ਹਜ਼ਰਤ ਮੁਹੰਮਦ ਸਾਹਿਬ ਦੀ ਵਫ਼ਾਤ ਪਾਉਣ ਤੋਂ (੬੩੨ ਈ.) ੮੦ ਸਾਲ ਬਾਅਦ ਹੀ ਇਸਲਾਮ ਦਾ ਪੈਗ਼ਾਮ ਲੈ ਕੇ ਹਿੰਦੁਸਤਾਨ ਦੀ ਪੱਛਮੀ ਸਰਹੱਦ 'ਤੇ ਆ ਧਮਕਿਆ ਸੀ। ਇਸਲਾਮ ਦੇ ਧਰਮ ਗ੍ਰੰਥ ਕੁਰਾਨ ਵਿਚ ਵੀ ਕਾਫ਼ਰਾਂ ਨੂੰ ਆਪਣੇ ਦੀਨ ਵਿਚ ਲਿਆਉਣ ਲਈ ਉਤਸ਼ਾਹ ਦਿੱਤਾ ਗਿਆ ਹੈ। ਹਿੰਦੁਸਤਾਨ ਉੱਤੇ ੧੦੦੦ ਈ. ਤੋਂ ਬਾਅਦ ਇਸਲਾਮੀ ਹੁਕਮਰਾਨਾਂ ਨੇ ਲਗਾਤਾਰ ਹਮਲੇ ਕੀਤੇ ਅਤੇ ੧੧੯੨ ਵਿਚ ਮੁਹੰਮਦ ਗੌਰੀ ਨੇ ਦਿੱਲੀ ਦੇ ਤਖਤ 'ਤੇ ਕਬਜ਼ਾ ਕਰ ਲਿਆ ਸੀ। ਇਸਲਾਮੀ ਹਮਲਿਆਂ ਵਿਚ ਅਤੇ ਇਸਲਾਮੀ ਹਕੂਮਤ ਦੌਰਾਨ ਹਿੰਦੂਆਂ ਦੇ ਅਨੇਕ ਮੰਦਰ ਢਾਹ ਦਿੱਤੇ ਗਏ, ਲੱਖਾਂ ਲੋਕਾਂ ਦਾ ਕਤਲ-ਏ-ਆਮ ਕੀਤਾ ਗਿਆ ਅਤੇ ਲੱਖਾਂ ਹਿੰਦੂਆਂ ਨੇ ਹਕੂਮਤੀ ਜਬਰ ਅਤੇ ਜੁਲਮ ਅੱਗੇ ਗੋਡੇ ਟੇਕਦਿਆਂ ਇਸਲਾਮ ਕਬੂਲ ਕਰ ਲਿਆ। ਦੂਸਰੇ ਮੁਲਕ 'ਤੇ ਹਮਲਾ ਕਰਨ ਸਮੇਂ ਅਤੇ ਜਹਾਦ ਦੇ ਦੌਰਾਨ ਮਰਨ ਵਾਲਿਆਂ ਨੂੰ

ਇਸਲਾਮ ਵਿਚ ਸ਼ਹੀਦ ਦਾ ਮਰਤਬਾ ਦਿੱਤਾ ਜਾਂਦਾ ਸੀ। 'ਸ਼ਹੀਦ' ਸ਼ਬਦ ਇਸਲਾਮ ਦੇ ਪ੍ਰਚਾਰਕਾਂ ਅਤੇ ਜਹਾਦੀਆਂ ਤਕ ਹੀ ਸੀਮਤ ਸੀ।

ਸਰਬੱਤ ਮਾਨਵਤਾ ਦੇ ਕਲਿਆਣ ਲਈ ਸ੍ਰੀ ਗੁਰੂ ਨਾਨਕ ਦੇਵ ਜੀ ਨੇ 'ਨਾਮ ਧਰਮ' ਦੀ ਨੀਂਹ ਰੱਖੀ। ਇਸ ਧਰਮ ਦਾ ਮੁੱਖ ਸਿਧਾਂਤ ਇੱਕੋ ਇਕ ਨਿਰਾਕਾਰ ਪਰਮਾਤਮਾ ਦੇ ਹੁਕਮ ਨੂੰ ਮੰਨਣਾ ਤੇ ਪਛਾਣਨਾ ਹੈ। ਹੁਕਮ ਨੂੰ ਪਛਾਣਨ ਲਈ ਗੁਰ-ਸ਼ਬਦ ਵਿਚ ਲੀਨ ਹੋ ਕੇ ਹਉਮੈਂ ਨੂੰ ਮਿਟਾਉਣ ਤੇ ਹਿਰਦੇ ਵਿਚ ਪ੍ਰਭੂ ਦੇ ਨਾਮ ਨੂੰ ਵਸਾਉਣ ਦੀ ਲੋੜ ਹੁੰਦੀ ਹੈ। ਇਸ ਬਿਖਮ ਮਾਰਗ 'ਤੇ ਚੱਲਣ ਲਈ ਆਪਣੀ ਮੱਤ ਨੂੰ ਗੁਰੂ ਦੀ ਮੱਤ ਦੇ ਅਧੀਨ ਕਰਨਾ ਹੁੰਦਾ ਹੈ। ਇਹ ਕਿਰਿਆ ਆਪਣਾ ਸੀਸ ਭੇਟ ਕਰਨ ਦੇ ਸਮਾਨ ਹੀ ਹੈ। ਇਸ ਲਈ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਹ ਸੰਦੇਸ਼ ਦਿੱਤਾ ਹੈ ਕਿ ਜਿਸਨੇ ਗੁਰਮਤਿ ਦੇ ਮਾਰਗ 'ਤੇ ਚੱਲਣਾ ਹੈ, ਉਹ ਆਪਣਾ ਸੀਸ ਤਲੀ 'ਤੇ ਧਰ ਕੇ ਆਵੇ, ਭਾਵ ਦ੍ਰਿੜ੍ਹ ਚਿੱਤ ਹੋ ਕੇ ਆਵੇ ਅਤੇ ਆਪਣੀ ਸੰਸਾਰਕ ਬਿਰਤੀ ਤੇ ਕੱਚੀ ਮੱਤ ਦੇ ਤਿਆਗ ਕਰਨ ਵਿਚ ਕੋਈ ਝਿਜਕ ਨਾ ਰੱਖੇ:

*-ਜਉ ਤਉ ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ ਗਲੀ ਮੇਰੀ ਆਉ॥*
*ਇਤੁ ਮਾਰਗਿ ਪੈਰੁ ਧਰੀਜੈ ਸਿਰੁ ਦੀਜੈ ਕਾਣਿ ਨ ਕੀਜੈ॥ (ਪੰਨਾ ੧੪੧੨)*

ਸ੍ਰੀ ਗੁਰੂ ਅਰਜਨ ਦੇਵ ਜੀ ਇਉਂ ਫੁਰਮਾਉਂਦੇ ਹਨ:

*-ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥*
*ਹੋਹੁ ਸਭਨ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ॥ (ਪੰਨਾ ੧੧੦੨)*

ਸ੍ਰੀ ਗੁਰੂ ਰਾਮਦਾਸ ਜੀ ਆਪਣੀ ਬਾਣੀ ਰਾਹੀਂ ਇਸ ਰਹੱਸ ਨੂੰ ਇਉਂ ਸਪੱਸਟ ਕਰਦੇ ਹਨ:

*ਸਤਿਗੁਰ ਆਗੈ ਸੀਸੁ ਭੇਟ ਦੇਉ ਜੇ ਸਤਿਗੁਰ ਸਾਚੇ ਭਾਵੈ॥*
*ਆਪੇ ਦਇਆ ਕਰਹੁ ਪ੍ਰਭ ਦਾਤੇ ਨਾਨਕ ਅੰਕਿ ਸਮਾਵੈ॥ (ਪੰਨਾ ੧੧੧੪)*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਗੁਰਮਤਿ ਦੇ ਇਸੇ ਆਦਰਸ਼ ਨੂੰ ਅਮਲੀ ਰੂਪ ਦਿੰਦੇ ਹੋਏ ਖਾਲਸਾ ਸਾਜਣਾ ਸਮੇਂ ਸਿਰਾਂ ਦੀ ਮੰਗ ਕੀਤੀ ਸੀ। ਉਨ੍ਹਾਂ ਨੇ ਸੀਸ ਲੈ ਕੇ ਹੀ ਸਿੱਖਾਂ ਨੂੰ ਅੰਮ੍ਰਿਤ ਦੀ ਦਾਤ ਬਖਸ਼ੀ ਸੀ। ਪੰਜ ਪਿਆਰਿਆਂ ਦਾ ਸੀਸ ਭੇਟ ਕਰ ਦੇਣਾ ਇਕ ਤਰ੍ਹਾਂ ਦੀ ਸ਼ਹੀਦੀ ਹੀ ਸੀ। ਖਾਲਸਾ ਸਾਜਨਾ ਦੀ ਅਸਚਰਜ ਘਟਨਾ ਇਹ ਪ੍ਰਗਟ ਕਰਦੀ ਹੈ ਕਿ ਸ਼ਹੀਦੀ ਸਿੱਖ ਦੀ ਮੰਜ਼ਲ ਨਹੀਂ ਸਗੋਂ ਸਿੱਖੀ ਦਾ ਅਰੰਭ ਹੈ। ਸਿੱਖ ਹੋਣਾ ਹੀ ਸ਼ਹੀਦ ਹੋਣਾ ਹੈ। ਇਹ ਜੀਵਨ ਪਦਵੀ ਹੈ। ਗੁਰੂ ਕਾ ਸਿੱਖ ਮਰ ਕੇ ਜੀਂਦਾ ਹੈ। ਇਸ ਲਈ ਸਿੱਖ ਦਾ ਆਦਰਸ਼ ਸ਼ਹੀਦੀ ਨਹੀਂ, ਮਰਜੀਵੜਾ ਹੋਣਾ ਹੈ। ਜੀਵਨ ਮੁਕਤ ਪਦਵੀ ਦਾ ਅਧਿਕਾਰੀ ਬਣਨਾ ਹੈ। ਇਸ ਲਈ ਸਿੱਖ ਨੂੰ ਗੁਰਬਾਣੀ ਵਿਚ ਮਰਜੀਵੜਾ ਕਿਹਾ ਗਿਆ:

*-ਭਗਤਿ ਕਰਹਿ ਮਰਜੀਵੜੇ ਗੁਰਮੁਖਿ ਭਗਤਿ ਸਦਾ ਹੋਇ॥*

*ਓਨਾ ਕਉ ਧੁਰਿ ਭਗਤਿ ਖਜਾਨਾ ਬਖਸਿਆ ਮੇਟਿ ਨ ਸਕੈ ਕੋਇ॥ (ਪੰਨਾ ੫੮੯)*
*-ਕਬੀਰ ਕਸਉਟੀ ਰਾਮ ਕੀ ਝੂਠਾ ਟਿਕੈ ਨ ਕੋਇ॥*
*ਰਾਮ ਕਸਉਟੀ ਸੋ ਸਹੈ ਜੋ ਮਰਜੀਵਾ ਹੋਇ॥ (ਪੰਨਾ ੯੪੮)*

ਗੁਰੂ ਸਾਹਿਬਾਨ ਮਨੁੱਖਤਾ ਦੇ ਕਲਿਆਣ ਹਿੱਤ ਪ੍ਰਗਟ ਹੋਏ ਸਨ। ਉਨ੍ਹਾਂ ਨੇ ਗੁਰਬਾਣੀ ਦਾ ਚਾਨਣ ਇਸ ਜਗ ਵਿਚ ਪ੍ਰਗਟ ਕੀਤਾ। ਹਰ ਮਨੁੱਖ ਨੂੰ ਉਸ ਅੰਦਰ ਵਸਦੇ ਪ੍ਰਭੂ ਦੇ ਲੜ ਲਾਇਆ। ਮਨੁੱਖੀ ਗੁਰੂਆਂ ਦੇ ਜਾਲ ਵਿੱਚੋਂ ਕੱਢ ਕੇ 'ਸ਼ਬਦ ਗੁਰੂ' ਨਾਲ ਜੋੜਿਆ। ਸ਼ਬਦ ਗੁਰੂ ਦੇ ਮਹੱਤਵ ਨੂੰ ਪ੍ਰਗਟ ਕਰਨ ਲਈ ਉਨ੍ਹਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਰਚੀ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਪੰਜਾਂ ਪਾਤਿਸ਼ਾਹੀਆਂ ਤੇ ਹੋਰ ਪ੍ਰਮੁੱਖ ਭਗਤ ਸਾਹਿਬਾਨ, ਭੱਟ ਸਾਹਿਬਾਨ, ਭਗਤ ਸ਼ੇਖ ਫਰੀਦ ਸਾਹਿਬ ਵਰਗੇ ਸੂਫੀ ਫਕੀਰ ਦੀ ਬਾਣੀ ਦਰਜ ਕਰ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਤਿਆਰ ਕਰ ਦਿੱਤੀ। ਇਸ ਪਾਵਨ ਗ੍ਰੰਥ ਦੇ ਪ੍ਰਕਾਸ਼ ਲਈ ਸ੍ਰੀ ਹਰਿਮੰਦਰ ਸਾਹਿਬ ਦਾ ਪਵਿੱਤਰ ਅਸਥਾਨ ਤਿਆਰ ਕਰਵਾਇਆ ਸੀ। ਇੱਥੇ ਬੈਠ ਕੇ ਸੰਗਤ ਗੁਰਬਾਣੀ ਦਾ ਕੀਰਤਨ ਸੁਣਦੀ ਸੀ, ਨਾਮ ਜਪਦੀ ਸੀ ਅਤੇ ਆਪਣੀ ਸੁਰਤ ਨੂੰ ਪ੍ਰਭੂ ਨਾਲ ਜੋੜਦੀ ਸੀ। ਗੁਰਬਾਣੀ ਵਿਚ ਅੰਕਿਤ ਹੈ:

*-ਹਰਿ ਜਪੇ ਹਰਿ ਮੰਦਰੁ ਸਾਜਿਆ ਸੰਤ ਭਗਤ ਗੁਣ ਗਾਵਹਿ ਰਾਮ॥*
*ਸਿਮਰਿ ਸਿਮਰਿ ਸੁਆਮੀ ਪ੍ਰਭੁ ਅਪਨਾ ਸਗਲੇ ਪਾਪ ਤਜਾਵਹਿ ਰਾਮ॥ (ਪੰਨਾ ੭੮੧)*

ਸ੍ਰੀ ਹਰਿਮੰਦਰ ਸਾਹਿਬ ਦੇ ਪ੍ਰਗਟ ਹੋਣ ਨਾਲ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪ੍ਰਕਾਸ਼ ਹੋਣ ਨਾਲ ਸਿੱਖ ਧਰਮ ਅਹਿਲ-ਏ-ਮੁਕਾਮ ਅਤੇ ਅਹਿਲ-ਏ-ਕਿਤਾਬ ਬਣ ਚੁੱਕਿਆ ਸੀ। ਇਸਲਾਮੀ ਹਕੂਮਤ ਅਨੇਕਾਂ ਮੰਦਰ ਢਾਹ ਚੁੱਕੀ ਸੀ ਤੇ ਉਹ ਹਿੰਦੁਸਤਾਨ ਨੂੰ ਪੂਰੀ ਤਰ੍ਹਾਂ ਇਸਲਾਮੀ ਮੁਲਕ ਵੇਖਣਾ ਚਾਹੁੰਦੀ ਸੀ। ਸਿੱਖਾਂ ਦਾ ਇਹ ਨਵਾਂ ਉਸਾਰਿਆ ਰੂਹਾਨੀਅਤ ਦਾ ਸਰਬ ਸਾਂਝਾ ਕੇਂਦਰ ਅਤੇ ਇਕ ਮਹਾਨ ਧਾਰਮਿਕ ਗ੍ਰੰਥ ਉਸ ਲਈ ਇਕ ਵੱਡੀ ਚੁਣੌਤੀ ਬਣ ਕੇ ਸਾਹਮਣੇ ਆਇਆ ਸੀ। ਇਸ ਦੇ ਨਾਲ ਹੀ ਇਸ ਮਾਨਵਵਾਦੀ, ਸਾਂਝੀਵਾਲਤਾ, ਸਮਾਨਤਾਵਾਦੀ, ਮਨੁੱਖੀ ਬਰਾਬਰੀ ਦੇ ਸਿਧਾਂਤ ਵਾਲੇ ਜਾਤ-ਪਾਤ, ਛੂਤ-ਛਾਤ ਵਿਰੋਧੀ ਸਿਧਾਂਤ ਉੱਤੇ ਆਧਾਰਿਤ ਵਿਚਾਰਧਾਰਾ ਕਾਰਨ ਬ੍ਰਾਹਮਣਵਾਦੀ ਤਾਕਤਾਂ ਵੀ ਸਿੱਖਾਂ ਦੇ ਇਸ ਅਸਥਾਨ ਅਤੇ ਪਵਿੱਤਰ ਗ੍ਰੰਥ ਨੂੰ ਈਰਖਾ ਨਾਲ ਵੇਖਦੀਆਂ ਸਨ। ਕਿਉਂਕਿ ਇਹ ਸ੍ਰੀ ਹਰਿਮੰਦਰ ਸਾਹਿਬ ਉਨ੍ਹਾਂ ਦੇ ਮੰਦਰਾਂ ਵਰਗਾ ਨਹੀਂ ਸੀ। ਇੱਥੇ ਮੂਰਤੀ ਦੀ ਪੂਜਾ ਨਹੀਂ ਸਗੋਂ 'ਸ਼ਬਦ ਗੁਰੂ' ਦਾ ਪ੍ਰਕਾਸ਼ ਸੀ। ਇਸ ਪਵਿੱਤਰ ਗ੍ਰੰਥ ਵਿਚ ਬ੍ਰਾਹਮਣਵਾਦੀ ਵਿਚਾਰਧਾਰਾ ਦਾ ਖੰਡਨ ਕਰ ਕੇ ਲੋਕਾਂ ਨੂੰ ਸੱਚ ਦਾ ਰਾਹ ਵਿਖਾਇਆ ਗਿਆ ਸੀ। ਇਹ ਦੋਵੇਂ ਤਾਕਤਾਂ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਖ਼ਿਲਾਫ ਇਕੱਠੀਆਂ ਹੋ ਗਈਆਂ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਅਤੇ ੧੬੦੪ ਈ. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹਰਿਮੰਦਰ ਸਾਹਿਬ ਵਿਖੇ ਪਹਿਲੇ ਪ੍ਰਕਾਸ਼ ਤੋਂ ਬਾਅਦ

ਦੋ ਸਾਲ ਦੇ ਅੰਦਰ ਹੀ ਜਹਾਂਗੀਰ ਬਾਦਸ਼ਾਹ ਦੇ ਹੁਕਮ ਨਾਲ ੧੬੦੬ ਈ. ਵਿਚ ਗੁਰੂ ਜੀ ਨੂੰ ਤਸੀਹੇ ਦੇ ਕੇ ਸ਼ਹੀਦ ਕੀਤਾ ਗਿਆ। ਗੁਰੂ ਜੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਸਲਾਮ ਮਤ ਅਨੁਸਾਰ ਤਬਦੀਲੀਆਂ ਕਰਨ ਲਈ ਕਿਹਾ ਗਿਆ ਸੀ। ਉਨ੍ਹਾਂ ਨੇ ਇਸ ਮੰਗ ਨੂੰ ਠੁਕਰਾ ਦਿੱਤਾ ਸੀ। ਗੁਰੂ ਜੀ ਨੇ ਤੱਤੀ ਤਵੀ 'ਤੇ ਬੈਠ ਕੇ ਭਾਣਾ ਮੰਨਦਿਆਂ ਸ਼ਹੀਦੀ ਦਿੱਤੀ ਪਰ ਗੁਰਮਤਿ ਦੇ ਸਿਧਾਂਤ ਨੂੰ ਆਂਚ ਨਹੀਂ ਲੱਗਣ ਦਿੱਤੀ।

*ਤੇਰਾ ਕੀਆ ਮੀਠਾ ਲਾਗੈ॥ ਹਰਿ ਨਾਮੁ ਪਦਾਰਥੁ ਨਾਨਕ ਮਾਂਗੈ॥ (ਪੰਨਾ ੩੯੪)*

ਭਾਰਤ ਦੀ ਧਰਤੀ 'ਤੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਪਹਿਲੀ ਸ਼ਹਾਦਤ ਦਿੱਤੀ ਸੀ। ਇਹ ਸ਼ਹਾਦਤ ਨਾ ਤਾਂ ਇਸਲਾਮ ਨਾਲ ਮੇਲ ਖਾਂਦੀ ਸੀ ਨਾ ਹੀ ਈਸਾ ਮਸੀਹ ਦੀ ਸ਼ਹਾਦਤ ਨਾਲ ਮਿਲਦੀ ਸੀ। ਇਹ ਸ਼ਹਾਦਤ ਅਕਾਲ ਪੁਰਖ ਦੀ ਰਜ਼ਾ ਵਿਚ ਰਹਿੰਦਿਆਂ ਹੋਈ ਸੀ। ਉਹ ਹਰ ਮਨੁੱਖ ਨੂੰ ਰੱਬ ਦਾ ਰੂਪ ਸਮਝਦੇ ਸਨ। ਨਾ ਉਨ੍ਹਾਂ ਨੇ ਕਿਸੇ ਨੂੰ ਮੱਲੋਜ਼ੋਰੀਂ ਆਪਣੇ ਧਰਮ ਵਿਚ ਲਿਆਂਦਾ ਸੀ। ਉਹ ਤਾਂ ਮਨੁੱਖ ਨੂੰ ਜੀਵਨ-ਦਾਨ ਦੇ ਕੇ ਉਸ ਨੂੰ ਹਰਿ ਨਾਲ ਮਿਲਣ ਦਾ ਰਾਹ ਦੱਸਦੇ ਸਨ। ਉਨ੍ਹਾਂ ਨੇ ਜੋ ਕੁਝ ਸ੍ਰੀ ਹਰਿਮੰਦਰ ਸਾਹਿਬ ਦੀ ਸਥਾਪਨਾ ਕਰ ਕੇ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸੰਪਾਦਨ ਕਰ ਕੇ ਕੀਤਾ, ਉਹੋ ਸੰਦੇਸ਼ ਹੀ ਆਪਣੀ ਸ਼ਹਾਦਤ ਨਾਲ ਦਿੱਤਾ। ਉਨ੍ਹਾਂ ਨੇ ਇਹ ਸਿੱਧ ਕਰ ਦਿੱਤਾ ਕਿ ਬ੍ਰਹਮ ਗਿਆਨੀ ਜੀਵਨ-ਮੁਕਤ, ਦੁੱਖ-ਸੁਖ ਤੋਂ ਨਿਰਲੇਪ ਤੇ ਜਨਮ-ਮਰਨ ਤੋਂ ਉੱਪਰ ਹੁੰਦਾ ਹੈ।

ਸ੍ਰੀ ਗੁਰੂ ਅਰਜਨ ਦੇਵ ਜੀ ਅਤੇ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਦੁਨਿਆਵੀ ਤਾਕਤਾਂ ਦੀ ਬੇਇਨਸਾਫੀ ਤੇ ਜ਼ੁਲਮ ਦਾ ਵਿਰੋਧ ਕਰਦਿਆਂ ਸ਼ਹੀਦੀ ਪਾਈ ਸੀ। ਇਸ ਤਰ੍ਹਾਂ ਉਨ੍ਹਾਂ ਨੇ ਧਰਮ, ਨਿਆਂ ਤੇ ਮਨੁੱਖੀ ਹੱਕਾਂ ਦੀ ਰਾਖੀ ਲਈ ਸੰਘਰਸ਼ ਵਿਚ ਆਪਣਾ ਯੋਗਦਾਨ ਪਾਇਆ। ਸ਼ਹਾਦਤ ਦੁਨਿਆਵੀ ਪੱਧਰ ਦੇ ਸੰਘਰਸ਼ ਦਾ ਇਕ ਅੰਗ ਹੈ। ਮਨੁੱਖਾ ਜੀਵਨ ਜਨਮ ਤੋਂ ਲੈ ਕੇ ਮਰਨ ਤੀਕ ਇਕ ਸੰਘਰਸ਼ ਹੈ। ਇਹ ਮਨੁੱਖ ਦੀ ਪ੍ਰਾਲਬਧ ਹੈ। ਮਨੁੱਖ ਇਸ ਸੰਘਰਸ਼ ਤੋਂ ਬਚ ਨਹੀਂ ਸਕਦਾ। ਇਸ ਲਈ ਧਰਮ ਨਿਆਂ ਦੇ ਪੱਖ 'ਤੇ ਕਾਇਮ ਰਹਿੰਦਿਆਂ ਜੂਝ ਮਰਨਾ ਸਚਿਆਰ ਮਨੁੱਖ ਦਾ ਹੱਕ ਹੈ। ਗੁਰਬਾਣੀ ਅਤੇ 'ਦਸਮ ਗ੍ਰੰਥ' ਦਾ ਫੁਰਮਾਨ ਹੈ:

*-ਮਰਣੁ ਮੁਣਸਾ ਸੂਰਿਆ ਹਕੁ ਹੈ ਜੋ ਹੋਇ ਮਰਨਿ ਪਰਵਾਣੋ॥*
*ਸੂਰੇ ਸੇਈ ਆਗੈ ਆਖੀਅਹਿ ਜੇ ਦਰਗਹ ਪਾਵਹਿ ਸਾਚੀ ਮਾਣੋ॥ (ਪੰਨਾ ੫੮੦)*
*-ਅਰ ਸਿਖ ਹੋਂ ਆਪਨੇ ਹੀ ਮਨ ਕੌ ਇਹ ਲਾਲਚ ਹਉ ਗੁਨ ਤਉ ਉਚਰੋਂ।*
*ਜਬ ਆਵ ਕੀ ਅਉਧ ਨਿਦਾਨ ਬਨੈ ਅਤਿ ਹੀ ਰਨ ਮੈ ਤਬ ਜੂਝ ਮਰੋਂ।*
*(ਸ੍ਰੀ ਦਸਮ ਗ੍ਰੰਥ)*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਤਮਕ ਅਤੇ ਸੰਸਾਰਕ ਸੰਘਰਸ਼ ਲਈ ਭਗਤੀ ਤੇ ਸ਼ਕਤੀ ਦੇ ਧਾਰਨੀ ਦੀ ਰਹਿਤ ਨਿਸ਼ਚਿਤ ਕੀਤੀ। ਖਾਲਸੇ ਦਾ ਨਿਸ਼ਾਨਾ ਅਕਾਲ ਪੁਰਖ

ਦੀ ਪ੍ਰਾਪਤੀ ਹੈ। ਉਸ ਨੇ ਗ੍ਰਿਹਸਤ ਸੰਸਾਰ ਵਿਚ ਸਿੱਖੀ ਰਹਿਤ ਅਨੁਸਾਰ ਜੀਵਨ ਬਤੀਤ ਕਰਦਿਆਂ ਮਨ ਦੇ ਵਿਕਾਰਾਂ ਨਾਲ ਸੰਘਰਸ਼ ਕਰ ਕੇ ਆਤਮ ਰਸ ਦੀ ਪ੍ਰਾਪਤੀ ਕਰਨੀ ਹੈ। ਇਸ ਮਨ ਦੇ ਸੰਘਰਸ਼ ਵਿਚ ਦੁਨਿਆਵੀ ਸੰਘਰਸ਼ ਵੀ ਸਾਂਝਾ ਹੁੰਦਾ ਹੈ। ਇਸ ਨਾਲ ਆਤਮਾ ਨੂੰ ਸ਼ਕਤੀ ਤੇ ਮਨ ਨੂੰ ਹੋਰ ਦ੍ਰਿੜ੍ਹਤਾ ਮਿਲਦੀ ਹੈ। ਇਹ ਦੋ ਧਾਰਾ ਸੰਘਰਸ਼ ਕਰਦਿਆਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚਾਰੇ ਸਾਹਿਬਜ਼ਾਦੇ ਤੇ ਅਨੇਕਾਂ ਸੂਰਬੀਰ ਸਿੱਖ ਧਰਮ ਯੁੱਧਾਂ ਵਿਚ ਸ਼ਹੀਦੀਆਂ ਪਾ ਗਏ। ਗੁਰਸਿੱਖਾਂ ਲਈ ਇਹ ਆਦਰਸ਼ ਹੈ:

*ਧੰਨ ਜੀਓ ਤਿਹ ਕੋ ਜਗ ਮੈ ਮੁਖ ਤੇ ਹਰਿ ਚਿਤ ਮੈ ਜੁਧੁ ਬਿਚਾਰੈ।*
*ਦੇਹ ਅਨਿਤ ਨ ਨਿਤ ਰਹੈ ਜਸੁ ਨਾਵ ਚੜੈ ਭਵਸਾਗਰ ਤਾਰੈ। (ਸ੍ਰੀ ਦਸਮ ਗ੍ਰੰਥ)*

ਗੁਰਸਿੱਖ ਗੁਰਉਪਦੇਸ਼ ਅਨੁਸਾਰ ਸ਼ਕਤੀ ਨੂੰ ਭਗਤੀ ਦੇ ਅਤੇ ਸ਼ਸਤਰ ਨੂੰ ਸ਼ਾਸਤਰ ਦੇ ਅਧੀਨ ਰੱਖਦਾ ਹੈ। ਉਸ ਨੇ ਦੁਨਿਆਵੀ ਸੰਘਰਸ਼ ਨੂੰ ਅਧਿਆਤਮਕ ਸਾਧਨਾਂ ਦਾ ਹੀ ਇਕ ਰੂਪ ਸਮਝਣਾ ਹੈ। ਜਿਹੜੇ ਲੋਕਾਂ ਨੇ ਮਨੁੱਖਾ ਜਨਮ ਨੂੰ ਸਫਲ ਕਰਨ ਲਈ ਗੁਰਸਿੱਖੀ ਧਾਰਨ ਨਹੀਂ ਕੀਤੀ, ਗੁਰੂ ਨੂੰ ਸੀਸ ਭੇਟ ਨਹੀਂ ਕੀਤਾ, ਜਿਨ੍ਹਾਂ ਦੇ ਜਨਮ ਦਾ ਮਨੋਰਥ ਗੁਰਮਤਿ ਅਨੁਸਾਰ ਜੀਵਨ ਪਦਵੀ ਪ੍ਰਾਪਤ ਕਰਨਾ ਨਹੀਂ ਹੈ ਅਜਿਹੇ ਲੋਕਾਂ ਦਾ ਦੁਨਿਆਵੀ ਲਾਭ ਜਾਂ ਕਾਰਨਾਂ ਨੂੰ ਮੁੱਖ ਰੱਖ ਕੇ ਮਰ ਜਾਣਾ ਗੁਰਮਤਿ ਅਨੁਸਾਰ ਪ੍ਰਵਾਨ ਨਹੀਂ ਹੈ। ਅਜਿਹੇ ਵਿਅਕਤੀ ਗੁਰੂ ਦੇ ਭਾਣੇ ਵਿਚ ਜਾਂ ਅਕਾਲ ਪੁਰਖ ਦੇ ਹੁਕਮ ਵਿਚ ਸ਼ਹੀਦ ਨਹੀਂ ਹੁੰਦੇ। ਉਹ ਆਪਣੇ ਅਹੰਕਾਰ ਵਿਚ ਤੇ ਕ੍ਰੋਧ ਵਿਚ ਆ ਕੇ ਜੂਝਦੇ ਹਨ। ਇਸ ਤਰ੍ਹਾਂ ਆਪਣਾ ਜੀਵਨ ਵਿਅਰਥ ਗੁਆ ਲੈਂਦੇ ਹਨ। ਇਸ ਦਾ ਉਨ੍ਹਾਂ ਨੂੰ ਕੋਈ ਆਤਮਕ ਲਾਭ ਨਹੀਂ ਹੁੰਦਾ। ਗੁਰਬਾਣੀ ਦਾ ਫੁਰਮਾਨ ਹੈ:

*ਸੂਰੇ ਏਹਿ ਨ ਆਖੀਅਹਿ ਅਹੰਕਾਰਿ ਮਰਹਿ ਦੁਖੁ ਪਾਵਹਿ।*
*ਅੰਧੇ ਆਪੁ ਨ ਪਛਾਣਨੀ ਦੂਜੈ ਪਚਿ ਜਾਵਹਿ।*
*ਅਤਿ ਕਰੋਧ ਸਿਉ ਲੂਝਦੇ ਅਗੈ ਪਿਛੈ ਦੁਖੁ ਪਾਵਹਿ॥*
*ਹਰਿ ਜੀਉ ਅਹੰਕਾਰੁ ਨ ਭਾਵਈ ਵੇਦ ਕੂਕਿ ਸੁਣਾਵਹਿ॥*
*ਅਹੰਕਾਰ ਮੁਏ ਸੇ ਵਿਗਤੀ ਗਏ ਮਰਿ ਜਨਮਹਿ ਫਿਰਿ ਆਵਹਿ॥ (ਪੰਨਾ ੧੦੮੯)*

ਗੁਰਮੁਖ ਆਪਣੇ ਕ੍ਰੋਧ ਵਿਚ ਆ ਕੇ ਆਪਣੇ ਅਹੰਕਾਰ ਵਿਚ ਆਪਣੀ ਇੱਛਾ ਨਾਲ ਸਰੀਰ ਦਾ ਤਿਆਗ ਨਹੀਂ ਕਰਦੇ। ਉਹ ਗੁਰੂ ਕੇ ਭਾਣੇ ਵਿਚ ਰਹਿੰਦਿਆਂ ਜ਼ੁਲਮ ਵਿਰੁੱਧ ਸੰਘਰਸ਼ ਕਰਦੇ ਹਨ। ਸ਼ਹੀਦੀ ਉਨ੍ਹਾਂ ਦੀ ਮੰਜ਼ਿਲ ਨਹੀਂ ਉਨ੍ਹਾਂ ਦੀ ਪ੍ਰੀਖਿਆ ਹੁੰਦੀ ਹੈ। ਉਨ੍ਹਾਂ ਦਾ ਨਿਸ਼ਾਨਾ ਜੀਵਨ ਗੁਆਉਣਾ ਬਿਲਕੁਲ ਨਹੀਂ ਹੁੰਦਾ ਸਗੋਂ ਜਨਮ ਸੰਪੂਰਨ ਤੇ ਜੀਵਨ ਪਦਵੀ ਹਾਸਲ ਕਰਨਾ ਹੁੰਦਾ ਹੈ, ਆਪਣੇ ਮੂਲ ਨੂੰ ਪਛਾਣਨਾ ਤੇ ਸੱਚ ਨਾਲ ਜੁੜ ਕੇ ਸਚਿਆਰ ਹੋ ਜਾਣਾ ਹੁੰਦਾ ਹੈ। ਗੁਰਬਾਣੀ ਵਿਚ ਅਜਿਹੇ ਯੋਧਿਆਂ ਨੂੰ ਸੱਚੇ ਸੂਰਬੀਰ ਮੰਨਿਆ ਗਿਆ ਹੈ:

*ਗੁਰਮਤੀ ਸਬਦਿ ਸੂਰ ਹੈ ਕਾਮੁ ਕ੍ਰੋਧੁ ਜਿਨ੍ਹੀ ਮਾਰਿਆ॥*

*ਸਚੈ ਅੰਦਰਿ ਮਹਲਿ ਸਬਦਿ ਸਵਾਰਿਆ॥* *(ਪੰਨਾ ੧੨੭੯)*

ਗੁਰਮਤਿ ਵਿਚ ਸ਼ਹੀਦੀ ਦਾ ਸੰਕਲਪ ਗੁਰਮਤਿ ਦੇ ਸਿਧਾਂਤ ਵਿਚ ਤੇ ਗੁਰਮੁਖ ਦੇ ਜੀਵਨ ਤੇ ਸੁਰਤ ਵਿਚ ਬੀਜ ਰੂਪ ਵਿਚ ਮੌਜੂਦ ਸੀ। ਗੁਰੂ ਸਾਹਿਬ ਆਪ ਮਹਾਂਬਲੀ ਸਰਣਿ ਕੇ ਦਾਤੇ ਅਤੇ ਬਚਨ ਕੇ ਸੂਰੇ ਸਨ। ਗੁਰੂ ਸਾਹਿਬਾਨ ਦੇ ਮਹਾਨ ਜੀਵਨ, ਉਨ੍ਹਾਂ ਦੀਆਂ ਮਹਾਨ ਕੁਰਬਾਨੀਆਂ ਅਤੇ ਕਹਿਣੀ ਤੇ ਕਰਨੀ ਨੇ ਅਨੇਕਾਂ ਸ਼ਹੀਦੀਆਂ ਪਾਉਣ ਵਾਲੇ ਮਰਜੀਵੜੇ ਪੰਜਾਬ ਦੀ ਧਰਤੀ ਉੱਤੇ ਪੈਦਾ ਕੀਤੇ। ਇਨ੍ਹਾਂ ਸਿੱਖਾਂ ਦੀ ਮਹਾਨਤਾ ਸਿੱਖੀ ਸਿਦਕ ਅਤੇ ਦ੍ਰਿੜ੍ਹਤਾ ਵਿਚ ਰਹਿ ਕੇ ਦਿੱਤੀਆਂ ਸ਼ਹੀਦੀਆਂ ਕਰਕੇ ਹੈ। ਸ਼ਹੀਦੀ ਗੁਰਮੁਖ ਜੀਵਨ ਦਾ ਇਕ ਸਹਿਜ ਸੁਭਾਅ ਅੰਗ ਹੈ, ਪਰਮਾਤਮਾ ਦੀ ਖੇਡ ਹੈ। ਸਿੱਖ ਹਉਮੈਂ ਵਿਚ ਸ਼ਹੀਦ ਨਹੀਂ ਹੁੰਦਾ ਬਲਕਿ ਉਸ ਦੇ ਭਾਣੇ ਵਿਚ ਰਹਿੰਦਾ ਹੈ। ਭਾਈ ਗੁਰਦਾਸ ਜੀ ਆਪਣੀ ਤੀਜੀ ਵਾਰ ਦੀ ੧੯ਵੀਂ ਪਉੜੀ ਵਿਚ ਇਉਂ ਸਪੱਸ਼ਟ ਕਰਦੇ ਹਨ, "ਮੁਰਦਾ ਹੋਇ ਮੁਰੀਦ ਨ ਗਲੀ ਹੋਵਣਾ। ਸਾਬਰੁ ਸਿਦਕਿ ਸਹੀਦੁ ਭਰਮ ਭਉ ਖੋਵਣਾ।" ਸਿੱਖਾਂ ਦੀਆਂ ਸ਼ਹੀਦੀਆਂ ਨੇ ਹਿੰਦੁਸਤਾਨ ਦੀ ਤਕਦੀਰ ਬਦਲ ਦਿੱਤੀ।

*ਜਦ ਡੁੱਲ੍ਹਦਾ ਖ਼ੂਨ ਸ਼ਹੀਦਾਂ ਦਾ, ਤਸਵੀਰ ਬਦਲਦੀ ਕੌਮਾਂ ਦੀ।*
*ਰੰਬੀਆਂ ਨਾਲ ਖੋਪਰ ਲਹਿੰਦੇ ਜਦ, ਤਕਦੀਰ ਬਦਲਦੀ ਕੌਮਾਂ ਦੀ।*
*ਜਦ ਚਰਬੀ ਢਲੇ ਸ਼ਹੀਦਾਂ ਦੀ, ਰੂਹਾਂ ਵਿਚ ਚਾਨਣ ਹੋ ਜਾਵੇ।*
*ਜਦ ਉਸਰੇ ਕੰਧ ਸ਼ਹੀਦਾਂ ਦੀ, ਡਿੱਗੀ ਹੋਈ ਕੌਮ ਖਲੋ ਜਾਵੇ।*

ਸਿੱਖ ਇਤਿਹਾਸ ਸ਼ਹੀਦੀਆਂ ਨਾਲ ਭਰਿਆ ਪਿਆ ਹੈ। ਜੇ ਸਾਰੀ ਦੁਨੀਆ ਦੇ ਇਤਿਹਾਸ ਨੂੰ ਵੀ ਇਕ ਪਾਸੇ ਰੱਖ ਲਈਏ ਤਾਂ ਵੀ ਸਿੱਖ ਸ਼ਹੀਦਾਂ ਦੀ ਗਿਣਤੀ ਦੇ ਬਰਾਬਰ ਸ਼ਹੀਦੀ ਦੀਆਂ ਮਿਸਾਲਾਂ ਨਹੀਂ ਮਿਲ ਸਕਦੀਆਂ। ਸਿੱਖ ਇਤਿਹਾਸ ਦੀ ਇਸ ਮਹਾਨਤਾ ਨੂੰ ਦੂਜੀਆਂ ਕੌਮਾਂ ਦੇ ਇਤਿਹਾਸਕਾਰਾਂ ਨੇ ਵੀ ਮੰਨਿਆ ਹੈ। ਜੂਨ ਮਹੀਨੇ ਵਿਚ ਸਮੁੱਚੇ ਸਿੱਖ ਜਗਤ ਵੱਲੋਂ ਬਾਬਾ ਬੰਦਾ ਸਿੰਘ ਬਹਾਦਰ ਤੇ ਉਨ੍ਹਾਂ ਦੇ ਨਾਲ ਸ਼ਹੀਦ ਹੋਏ ਸਿੰਘਾਂ ਦਾ ੩੦੦ ਸਾਲਾ ਸ਼ਹੀਦੀ ਦਿਹਾੜਾ ਮਨਾਇਆ ਜਾ ਰਿਹਾ ਹੈ। ਇਸ ਮੌਕੇ 'ਤੇ ਸਾਨੂੰ ਆਪਣੇ ਅੰਦਰ ਝਾਤੀ ਮਾਰਕੇ ਆਤਮ-ਵਿਸ਼ਲੇਸ਼ਣ ਕਰਨ ਦੀ ਲੋੜ ਹੈ। ਕਿ ਆਖਰ ਸਾਡੇ ਕਿਰਦਾਰ ਵਿਚ ਕੀ ਕਮੀਆਂ ਹਨ, ਸਾਡੇ ਵਿਸ਼ਵਾਸ ਵਿਚ ਕੀ ਘਾਟ ਹੈ ਕਿ ਇੰਨਾ ਉੱਚਾ-ਸੁੱਚਾ ਤੇ ਮਹਾਨ ਵਿਰਸਾ ਤੇ ਦਰਸ਼ਨ ਸਾਡੇ ਕੋਲ ਹੈ, ਫਿਰ ਵੀ ਪੰਥ ਨੂੰ ਦੁਸ਼ਵਾਰੀਆਂ ਤੇ ਸੰਕਟਾਂ ਦਾ ਸਾਹਮਣਾ ਕਰਨਾ ਪੈ ਰਿਹਾ ਹੈ। ਅੱਜ ਸਾਡੇ ਸਮਾਜ ਵਿਚ ਦਹੇਜ਼, ਨਸ਼ੇ, ਮਾਦਾ ਭਰੂਣ ਹੱਤਿਆ ਤੇ ਪਤਿਤਪੁਣੇ ਦਾ ਜ਼ੋਰ ਕਿਉਂ ਹੈ, ਕਿਉਂ ਅਸੀਂ ਨਿਗੂਣੀਆਂ ਲਾਲਸਾਵਾਂ ਦੇ ਅਧੀਨ ਹੋ ਕੇ ਗੁਰ ਉਪਦੇਸ਼ ਤੋਂ ਦੂਰ ਜਾ ਰਹੇ ਹਾਂ? ਸਾਨੂੰ ਸਤਿਗੁਰ ਦੇ ਉਪਦੇਸ਼ ਨੂੰ ਸਮਝਣ ਦੀ, ਵਿਚਾਰਣ ਦੀ ਤੇ ਉਸ 'ਤੇ ਅਮਲ ਕਰਨ ਦੀ ਲੋੜ ਹੈ, ਤਾਂ ਜੋ ਸਿੱਖਾਂ ਵਿਚ ਪੁਨਰ-ਜਾਗ੍ਰਿਤੀ ਦੀ ਲਹਿਰ ਪੈਦਾ ਕੀਤੀ ਜਾ ਸਕੇ ਤੇ ਸਿੱਖੀ ਆਦਰਸ਼ਾਂ ਨੂੰ ਉਜਾਗਰ ਕੀਤਾ ਜਾ ਸਕੇ। ■

# ਤਪਤ ਨੀਰ, ਤਪਤ ਬਾਰੂ, ਤਪਤ ਲੋਹ

*-ਸ. ਦੇਵਿੰਦਰ ਸਿੰਘ**

ਸਿੱਖ ਧਰਮ ਦੇ ਪ੍ਰਕਾਸ਼ ਤੋਂ ਪਹਿਲਾਂ ਨਾ ਕੇਵਲ ਭਾਰਤ ਵਰਸ਼ ਵਿਚ ਹੀ ਸਗੋਂ ਸਮੁੱਚੇ ਸੰਸਾਰ ਅੰਦਰ ਇਨਸਾਨ ਦੇ ਨਿੱਜੀ ਮੁੱਢਲੇ ਜਨਮ ਸਿਧ ਅਧਿਕਾਰਾਂ ਦਾ ਸੰਕਲਪ ਤਕ ਵੀ ਕਿਸੇ ਸਮਾਜ ਜਾਂ ਕਿਸੀ ਰਾਜ ਬਣਤਰ ਦਾ ਹਿੱਸਾ ਨਹੀਂ ਸੀ ਬਣ ਸਕਿਆ। ਹਾਕਮ ਅਤੇ ਪ੍ਰੋਹਿਤ ਸ਼੍ਰੇਣੀਆਂ ਨੇ ਹਰ ਥਾਂ, ਆਪਸੀ ਮਿਲੀਭੁਗਤ ਦੁਆਰਾ, ਵਿਅਕਤੀਗਤ ਅਤੇ ਸਮਾਜੀ ਜੀਵਨ ਦੀਆਂ ਸਾਰੀਆਂ ਡੋਰਾਂ ਆਪਣੇ ਹੱਥਾਂ ਵਿਚ ਇਕੱਠੀਆਂ ਕਰ ਲਈਆਂ ਸਨ, ਜਿਨ੍ਹਾਂ ਦੁਆਰਾ ਉਹ ਰਾਜ ਸੱਤਾ ਅਤੇ ਧਰਮ ਨੂੰ ਆਪਣੀ ਮਰਜ਼ੀ ਮੁਤਾਬਿਕ, ਆਪਣੇ ਸੁਆਰਥ ਹਿੱਤ ਵਰਤ ਰਹੇ ਸਨ।

ਭਾਰਤੀ ਉਪ ਮਹਾਂ-ਦੀਪ ਵਿਚ ਇਹ ਹਾਲਤ ਹੋਰ ਵੀ ਗੰਭੀਰ ਸੀ। ਇੱਥੇ ਵਸਦੀਆਂ ਦੋਵੇਂ ਕੌਮਾਂ-ਮੁਸਲਮਾਨ ਅਤੇ ਹਿੰਦੂ, ਪਸ਼ੂ ਬਿਰਤੀਆਂ ਦਾ ਸ਼ਿਕਾਰ ਹੋ ਚੁਕੇ ਸਨ। ਹਕੂਮਤ ਦੇ ਨਸ਼ੇ ਨੇ ਮੁਸਲਮਾਨਾਂ ਵਿਚ ਅਤੇ ਸਦੀਆਂ ਦੀ ਗ਼ੁਲਾਮੀ ਤੇ ਪ੍ਰਾਧੀਨਤਾ ਨੇ ਹਿੰਦੂਆਂ ਵਿਚ ਅਤਿ ਦਰਜੇ ਦੀ ਸਰਵਪੱਖੀ ਅਧੋਗਤੀ ਲੈ ਆਂਦੀ ਸੀ, ਜਿਸ ਬਾਰੇ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਫੁਰਮਾਨ ਹੈ:

*ਸਰਮੁ ਧਰਮੁ ਦੁਇ ਛਪਿ ਖਲੋਏ ਕੂੜੁ ਫਿਰੈ ਪਰਧਾਨੁ ਵੇ ਲਾਲੋ॥*<br>
*ਕਾਜੀਆ ਬਾਮਣਾ ਕੀ ਗਲ ਥਕੀ ਅਗਦੁ ਪੜੈ ਸੈਤਾਨੁ ਵੇ ਲਾਲੋ॥ (ਪੰਨਾ ੭੨੨)*

ਗੁਰੂ ਨਾਨਕ ਸਾਹਿਬ ਸਮਕਾਲੀ, ਸਮਾਜੀ ਅਤੇ ਰਾਜਸੀ ਦੁਰਦਸ਼ਾ ਦੇ ਦ੍ਰਿਸ਼ ਪੇਸ਼ ਕਰਦੇ ਹੋਏ ਫੁਰਮਾਉਂਦੇ ਹਨ:

*-ਕਲਿ ਹੋਈ ਕੁਤੇ ਮੁਹੀ ਖਾਜੁ ਹੋਆ ਮੁਰਦਾਰੁ॥*<br>
*ਕੂੜੁ ਬੋਲਿ ਬੋਲਿ ਭਉਕਣਾ ਚੂਕਾ ਧਰਮੁ ਬੀਚਾਰੁ॥*<br>
*ਜਿਨ ਜੀਵੰਦਿਆ ਪਤਿ ਨਹੀ ਮੁਇਆ ਮੰਦੀ ਸੋਇ॥*<br>
*ਲਿਖਿਆ ਹੋਵੈ ਨਾਨਕਾ ਕਰਤਾ ਕਰੇ ਸੁ ਹੋਇ॥ (ਪੰਨਾ ੧੨੪੨)*<br>
*-ਰਾਜੇ ਸੀਹ ਮੁਕਦਮ ਕੁਤੇ॥ ਜਾਇ ਜਗਾਇਨਿ੍ ਬੈਠੇ ਸੁਤੇ॥*<br>
*ਚਾਕਰ ਨਹਦਾ ਪਾਇਨਿ੍ ਘਾਉ॥ ਰਤੁ ਪਿਤੁ ਕੁਤਿਹੋ ਚਟਿ ਜਾਹੁ॥ (ਪੰਨਾ ੧੨੮੮)*

ਭਾਰਤੀ ਦਰਸ਼ਨ ਅਨੁਸਾਰ ਧਰਮ ਦੀ ਸੀਮਾ ਕੁਝ ਕੁ ਫੋਕੀਆਂ ਰਹੁ-ਰੀਤਾਂ ਅਤੇ ਕਰਮ-ਕਾਂਡਾਂ ਤਕ ਹੀ ਮੁਕ ਜਾਂਦੀ ਹੈ। ਇਸੇ ਕਾਰਨ ਹੀ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਪਹਿਲਾਂ ਭਾਰਤੀ ਇਤਿਹਾਸ ਵਿਚ ਇਕ ਵੀ ਐਸੇ ਵਿਅਕਤੀ ਦਾ ਨਾਂ ਨਹੀਂ ਮਿਲਦਾ, ਜਿਸ ਨੇ ਸਮਾਜੀ ਕੁਰੀਤੀਆਂ ਅਤੇ ਰਾਜਸੀ ਧੱਕੇਸ਼ਾਹੀ ਵਿਰੁੱਧ ਆਵਾਜ਼

---

**ਗੁਰਪੁਰਵਾਸੀ*

ਤਕ ਉਠਾਣ ਦਾ ਹੌਂਸਲਾ ਕੀਤਾ ਹੋਵੇ।

ਉਪਰੋਕਤ ਵਿਚਾਰਧਾਰਾ ਦੇ ਵਿਪਰੀਤ ਸਿੱਖ ਸਿਧਾਂਤ ਸੰਸਾਰ ਅਤੇ ਸਮਾਜ ਪ੍ਰਤੀ 'ਹਾਂ-ਪੱਖੀ' ਨਜ਼ਰੀਆ ਰੱਖਦੇ ਹਨ ਕਿਉਂਕਿ ਉਹ ਮਨੁੱਖੀ ਜਾਮੇ ਅਤੇ ਸ੍ਰਿਸ਼ਟੀ ਵਿਚ ਵੀ ਅਕਾਲ ਪੁਰਖ ਨੂੰ ਵਿਚਰਦਿਆਂ ਵੇਖਦੇ ਹਨ ਅਤੇ ਇਨ੍ਹਾਂ ਨੂੰ 'ਕਰਤਾ ਪੁਰਖ' ਦੀ ਰਚਨਾ ਮੰਨ ਕੇ 'ਸਤਿ ਸਰੂਪ' ਜਾਣਦੇ ਹਨ। ਇਸ ਸਬੰਧ ਵਿਚ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਇਨ੍ਹਾਂ ਸ਼ਬਦਾਂ ਦਾ ਹਵਾਲਾ ਦੇਣਾ ਉੱਚਿਤ ਹੀ ਹੋਵੇਗਾ:

*-ਤੁਮਰੀ ਕ੍ਰਿਪਾ ਤੇ ਮਾਨੁਖ ਦੇਹ ਪਾਈ ਹੈ ਦੇਹੁ ਦਰਸੁ ਹਰਿ ਰਾਇਆ॥*
*(ਪੰਨਾ ੨੦੭)*

*-ਸਤਿ ਕਰਮੁ ਜਾ ਕੀ ਰਚਨਾ ਸਤਿ॥ ਮੂਲੁ ਸਤਿ ਸਤਿ ਉਤਪਤਿ॥ (ਪੰਨਾ ੨੮੫)*

ਇਸੇ ਕਾਰਨ ਸਿੱਖੀ ਵਿਚ ਸੰਸਾਰੀ ਜੀਵਨ ਦੇ ਤਿਆਗ ਨੂੰ ਨਾ ਸਿਰਫ ਅਪ੍ਰਵਾਨਿਆ ਹੀ ਗਿਆ ਹੈ, ਸਗੋਂ:

*ਵਿਚਿ ਦੁਨੀਆ ਸੇਵ ਕਮਾਈਐ॥ ਤਾ ਦਰਗਹ ਬੈਸਣੁ ਪਾਈਐ॥ (ਪੰਨਾ ੨੬)*

ਦੇ ਸਿਧਾਂਤ ਅਨੁਸਾਰ ਮੁਕਤੀ ਦੀ ਪ੍ਰਾਪਤੀ ਲਈ ਸਮਾਜੀ ਸੇਵਾ ਨੂੰ ਅਵੱਸ਼ਕ ਕਰਾਰ ਦਿੱਤਾ ਗਿਆ ਹੈ। ਸਿੱਖ ਸਿਧਾਂਤਾਂ ਵਿਚ 'ਜੀਵਨ ਮੁਕਤ' ਦਾ ਸੰਕਲਪ ਸਮਾਜੀ ਸੇਵਾ ਦਾ ਆਦਰਸ਼ ਹੈ ਜੋ ਮਨੁੱਖ ਨੂੰ ਉੱਚੀਆਂ ਸਿਖਰਾਂ 'ਤੇ ਲੈ ਜਾਂਦਾ ਹੈ। ਜੋ ਚੀਜ਼ ਵਿਸ਼ੇਸ਼ ਗਿਆਨ-ਗੋਚਰੇ ਹੈ ਉਹ ਇਹ ਹੈ ਕਿ ਜਿਸ ਸਮਾਜ ਦੀ ਸੇਵਾ ਇਹ ਸਿਧਾਂਤ ਲੋਚਦੇ ਹਨ ਉਹ ਵਰਨ ਵੰਡ ਜਾਂ ਊਚ-ਨੀਚ ਦੀਆਂ ਵੰਡੀਆਂ ਵਿਚ ਵੰਡਿਆ ਹੋਇਆ ਨਹੀਂ, ਉਸ ਦੀ ਹਰ ਇਕਾਈ ਵਿਚ ਇਕ ਪਰਮਾਤਮਾ ਦੀ ਜੋਤਿ ਹੀ ਪ੍ਰਕਾਸ਼ਮਾਨ ਹੁੰਦੀ ਹੈ:

*ਸਭੇ ਸਾਝੀਵਾਲ ਸਦਾਇਨਿ ਤੂੰ ਕਿਸੈ ਨ ਦਿਸਹਿ ਬਾਹਰਾ ਜੀਉ॥ (ਪੰਨਾ ੯੭)*

ਇਹ ਸਿਧਾਂਤ ਓਪਰੇ ਤੌਰ 'ਤੇ ਭਾਵੇਂ ਕਿਤਨੇ ਹੀ ਸਾਧਾਰਨ ਜਿਹੇ ਕਿਉਂ ਨਾ ਜਾਪਦੇ ਹੋਣ; ਪ੍ਰੰਤੂ, ਇਤਿਹਾਸ ਗਵਾਹ ਹੈ, ਕਿ ਇਨ੍ਹਾਂ ਦੀ ਬੁੱਕਲ ਵਿਚ ਇਕ ਇਨਕਲਾਬ ਲੁਕਿਆ ਹੋਇਆ ਹੈ। ਜਦ ਜਦ ਧਰਮ ਦੀ ਹਾਨੀ ਹੋਵੇਗੀ ਅਤੇ ਵਿਅਕਤੀਗਤ ਅਤੇ ਸਮਾਜਿਕ ਵਿਕਾਸ ਵਿਚ ਰੋਕਾਂ ਖੜੀਆਂ ਕੀਤੀਆਂ ਜਾਣਗੀਆਂ, ਇਨ੍ਹਾਂ ਨੇ ਤਦ ਤਦ ਹੀ ਦੁਸ਼ਟ ਦੋਖੀਅਨ ਨੂੰ ਪਕੜ ਪਛਾੜਨਾ ਹੈ ਅਤੇ ਉਨ੍ਹਾਂ ਰੋਕਾਂ ਅਤੇ ਔਕੜਾਂ ਨੂੰ ਦੂਰ ਕਰਨ ਦਾ ਹਰ ਉਪਰਾਲਾ ਕਰਨਾ ਹੈ। ਇਨ੍ਹਾਂ ਦੇ ਕ੍ਰਾਂਤੀਕਾਰੀ ਗੁਣਾਂ ਕਾਰਨ ਹੀ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਨ੍ਹਾਂ ਦੇ ਹਰ ਪ੍ਰੇਮੀ ਨੂੰ ਚਿਤਾਵਨੀ ਦਿੱਤੀ ਸੀ ਕਿ:

*ਜਉ ਤਉ ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ ਗਲੀ ਮੇਰੀ ਆਉ॥*
*ਇਤੁ ਮਾਰਗਿ ਪੈਰੁ ਧਰੀਜੈ॥ ਸਿਰੁ ਦੀਜੈ ਕਾਣਿ ਨ ਕੀਜੈ॥ (ਪੰਨਾ ੧੪੧੨)*

ਧਰਮ ਹੇਤ ਸਿਰ ਧੜ ਦੀ ਬਾਜ਼ੀ ਲਾਉਣ ਦਾ ਸੰਕਲਪ ਭਾਰਤੀ ਪਰੰਪਰਾ ਦਾ

ਕਦੇ ਵੀ ਹਿੱਸਾ ਨਹੀਂ ਸੀ ਰਿਹਾ, ਜਿਸ ਕਾਰਨ 'ਸ਼ਹੀਦ' ਸ਼ਬਦ ਦਾ ਬਦਲ ਕਿਸੀ ਭਾਰਤੀ ਭਾਸ਼ਾ ਵਿਚ ਅੱਜਤਕ ਵੀ ਨਹੀਂ ਮਿਲਦਾ। ਪੂਰਬੀ ਦੁਨੀਆ ਵਿਚ ਇਸ ਪਰੰਪਰਾ ਦਾ ਪ੍ਰਾਰੰਭ ਸਿੱਖ ਮਤ ਦੇ ਪ੍ਰਕਾਸ਼ ਨਾਲ ਹੀ ਸ਼ੁਰੂ ਹੁੰਦਾ ਹੈ। ਇਸੇ ਲਈ ਸਿੱਖ ਗੁਰੂ ਸਾਹਿਬਾਨ ਨੂੰ ਆਪ ਅੱਗੇ ਲੱਗ ਕੇ ਇਸ ਪਰੰਪਰਾ ਦੀਆਂ ਲੀਹਾਂ ਨੂੰ ਉਲੀਕਣਾ ਪਿਆ।

ਧਰਮ ਦਾ ਖੇਤਰ ਵੀ ਹੁਣ ਕੁਝ ਰਹੁ-ਰੀਤੀਆਂ ਅਤੇ ਰਸਮਾਂ ਰਿਵਾਜਾਂ ਤਕ ਹੀ ਸੀਮਿਤ ਨਹੀਂ ਸੀ ਰਿਹਾ, ਸਗੋਂ ਇਨਸਾਨ ਦੇ ਮੁੱਢਲੇ ਹੱਕਾਂ ਦੀ ਰਾਖੀ ਸਿੱਖ ਸਿਧਾਂਤਾਂ ਦਾ ਅਨਿਖੱੜਵਾਂ ਅੰਗ ਮਿਥਿਆ ਗਿਆ।

ਪੂਰਵ-ਨਾਨਕ ਕਾਲ ਵਿਚ ਭਗਤ ਕਬੀਰ ਜੀ ਵਰਗੇ ਭਗਤਾਂ ਨੇ:

*ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ॥*
*ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ॥* *(ਪੰਨਾ ੧੧੦੫)*

ਦਾ ਸੰਕਲਪ ਤਾਂ ਆਪਣੀ ਬਾਣੀ ਵਿਚ ਪੇਸ਼ ਕੀਤਾ ਸੀ, ਸ੍ਰੀ ਗੁਰੂ ਨਾਨਕ ਦੇਵ ਜੀ ਨੇ ਨਾ ਸਿਰਫ ਬਾਬਰ ਵਰਗੇ ਜਾਬਰ ਦੇ ਮੂੰਹ ਤੇ ਉਸ ਵੱਲੋਂ ਮਾਸੂਮ ਲੋਕਾਂ 'ਤੇ ਢਾਏ ਜ਼ੁਲਮਾਂ ਦੀ ਭਰਪੂਰ ਨਿਖੇਧੀ ਕੀਤੀ, ਸਗੋਂ ਲੋਕਾਂ ਨੂੰ ਵੀ ਕੋਸਿਆ ਕਿ ਉਹ ਇਹ ਜ਼ੁਲਮ ਚੁੱਪ-ਚਾਪ ਕਿਉਂ ਬਰਦਾਸ਼ਤ ਕਰ ਲੈਂਦੇ ਹਨ।

ਸ੍ਰੀ ਗੁਰੂ ਅਰਜਨ ਦੇਵ ਜੀ ਸ਼ਾਂਤੀ ਦੇ ਪੁੰਜ 'ਹਿਵੈ ਘਰ' ਮੰਨੇ ਜਾਂਦੇ ਹਨ। ਆਪ ਜੀ ਦਾ ਸਵਾਸ-ਸਵਾਸ ਤਪਤ ਹਿਰਦਿਆਂ ਨੂੰ ਠਾਰਨ, ਦੀਨ-ਦੁਖੀਆਂ ਦੇ ਦੁਖ ਵੰਡਾਣ ਅਤੇ ਨਿਆਸਰਿਆਂ ਨੂੰ ਆਸਰਾ ਦੇਣ ਵਿਚ ਬੀਤਿਆ। ਆਪਣੀ ਸਾਰੀ ਆਯੂ ਆਪ ਅਤੇ ਮਾਤਾ ਗੰਗਾ ਜੀ ਪਹਿਲੇ ਸਾਰੀ ਸੰਗਤ ਨੂੰ ਲੰਗਰ ਛਕਾਉਂਦੇ ਸਨ ਅਤੇ ਸਭ ਤੋਂ ਬਾਅਦ, ਆਪ ਦੋਵੇਂ ਛਕਦੇ। ਪ੍ਰਿਥੀ ਚੰਦ ਨੇ ਕਈ ਪ੍ਰਕਾਰ ਦੇ ਵੈਰ ਕਮਾਏ, ਆਪਣੇ ਭਤੀਜੇ, ਸ੍ਰੀ (ਗੁਰੂ) ਹਰਿਗੋਬਿੰਦ ਜੀ ਨੂੰ ਮਰਵਾਉਣ ਤਕ ਦੀਆਂ ਕੋਸ਼ਿਸ਼ਾਂ ਕੀਤੀਆਂ ਪਰ 'ਗੁਰੂ ਸਾਹਿਬ' ਸ਼ਾਂਤ ਚਿਤ ਅਤੇ ਅਕਾਲ ਪੁਰਖ ਦੇ ਭਾਣੇ ਅੰਦਰ ਰਹੇ। ਜਦ ਪ੍ਰਿਥੀ ਚੰਦ, ਚੰਦੂ, ਸੁਲਹੀ ਖਾਂ ਅਤੇ ਸੁਲਭ਼ੀ ਖਾਨ ਨਾਲ ਮਿਲੀਭੁਗਤ ਕਰਕੇ ਗੁਰੂ-ਘਰ ਵਿਰੁੱਧ ਸਾਜ਼ਿਸ਼ਾਂ ਘੜ ਰਿਹਾ ਸੀ ਤਾਂ ਇਹ ਸਭ ਜਾਣਦਿਆਂ ਹੋਇਆਂ ਵੀ, ਆਪ ਸੁਖਮਨੀ ਸਾਹਿਬ ਦਾ ਉਚਾਰਨ ਕਰ ਰਹੇ ਸਨ ਅਤੇ ਜਗਤ ਕਲਿਆਣ ਲਈ 'ਬਾਣੀ ਦਾ ਬੋਹਿਥ', ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਤਿਆਰੀ ਅਤੇ ਸ੍ਰੀ ਹਰਿਮੰਦਰ ਸਾਹਿਬ ਦੀ ਉਸਾਰੀ ਵਿਚ ਰੁੱਝੇ ਰਹੇ। ਉਹ ਹਰਿ ਐਸੇ ਸ਼ੜੀਯੰਤਰ ਤੋਂ ਰੱਖਿਆ ਲਈ ਅਕਾਲ ਪੁਰਖ ਦੇ ਸ਼ੁਕਰਾਨੇ ਦੇ ਸ਼ਬਦ ਹੀ ਉਚਾਰਦੇ ਸਨ।

ਪ੍ਰੰਤੂ ਇਸ ਵਧਦੇ ਵਿਰੋਧ ਕਾਰਨ ਗੁਰੂ-ਘਰ ਦੇ ਸੇਵਕਾਂ ਦੇ ਮਨਾਂ ਵਿਚ ਕਈ ਪ੍ਰਕਾਰ ਦੇ ਤੌਖਲੇ ਉਠ ਰਹੇ ਸਨ ਅਤੇ ਉਹ ਗੁਰੂ ਸਾਹਿਬ ਨੂੰ ਸੁਲ੍ਹਾ-ਸਫਾਈ ਲਈ ਕਈ ਪ੍ਰਕਾਰ ਦੀਆਂ ਸਲਾਹਾਂ ਦੇ ਰਹੇ ਸਨ, ਜਿਨ੍ਹਾਂ ਦੇ ਸੰਕੇਤ ਗੁਰੂ ਸਾਹਿਬ ਦੇ ਸ਼ਬਦਾਂ

ਵਿਚ ਇਸ ਪ੍ਰਕਾਰ ਮਿਲਦੇ ਹਨ:

*ਪ੍ਰਥਮੇ ਮਤਾ ਜਿ ਪਤ੍ਰੀ ਚਲਾਵਉ॥ ਦੁਤੀਏ ਮਤਾ ਦੁਇ ਮਾਨੁਖ ਪਹੁਚਾਵਉ॥*
*ਤ੍ਰਿਤੀਏ ਮਤਾ ਕਿਛੁ ਕਰਉ ਉਪਾਇਆ॥*
*ਮੈ ਸਭੁ ਕਿਛੁ ਛੋਡਿ ਪ੍ਰਭ ਤੁਹੀ ਧਿਆਇਆ॥*

*(ਪੰਨਾ ੩੭੧)*

ਅਰਥਾਤ-- "ਪਹਿਲਾਂ ਮੈਨੂੰ ਇਹ ਸਲਾਹ ਦਿੱਤੀ ਗਈ ਕਿ ਮੈਂ ਚਿੱਠੀ-ਚਪੱਠੀ ਰਾਹੀਂ ਸੁਲ੍ਹਾ ਸਫਾਈ ਕਰ ਲਵਾਂ; ਦੂਜਾ ਇਹ ਕਿ ਦੋ ਏਲਚੀ ਭੇਜਾਂ; ਅਤੇ ਤੀਜਾ ਇਹ ਕਿ ਕੋਈ ਵੀ ਉਪਾਅ ਕਰਕੇ ਸਮਝੌਤਾ ਕਰ ਲਵਾਂ; ਪ੍ਰੰਤੂ ਮੈਂ ਸਭ ਉਪਾਅ ਛੋੜ ਕੇ ਅਕਾਲ ਪੁਰਖ ਦੇ ਭਾਣੇ ਵਿਚ ਯਕੀਨ ਰੱਖਦਾ ਹਾਂ।

ਪ੍ਰੰਤੂ ਜਦ ਗੁਰੂ-ਘਰ ਦੇ ਵਿਰੋਧੀਆਂ ਨੇ ਗੁਰੂ ਸਾਹਿਬ ਦੀ ਨਿਮਰਤਾ ਨੂੰ ਉਨ੍ਹਾਂ ਦੀ ਕਮਜ਼ੋਰੀ ਸਮਝ ਲਿਆ ਅਤੇ ਅੰਤ ਵਿਰੋਧੀਆਂ ਦੀ ਉਕਸਾਹਟ ਅਤੇ ਜਹਾਂਗੀਰ ਆਪਣੀ ਰਾਜ ਸੱਤਾ ਦੇ ਬਲ-ਬੂਤੇ ਸਿੱਖ ਧਰਮ ਦੀਆਂ ਪਵਿੱਤਰ ਸੀਮਾਵਾਂ ਦੀ ਉਲੰਘਣਾ ਕਰਨ 'ਤੇ ਉਤਰ ਆਇਆ, ਤਾਂ ਨਿਮਰਤਾ ਦੀ ਮੂਰਤ, ਪੰਚਮ ਪਾਤਸ਼ਾਹ ਨੇ ਪਹਾੜ ਜਿੱਡੇ ਜੇਰੇ ਨਾਲ ਇਹ ਚੁਣੌਤੀ ਨੂੰ ਸਵੀਕਾਰ ਕੀਤਾ। ਗੁਰੂ ਸਾਹਿਬ ਦੀ ਸ਼ਹੀਦੀ ਦੀ ਮਹੱਤਤਾ ਨੂੰ ਜਾਣਨ ਲਈ ਉਸ ਦੇ ਮੂਲ਼ ਕਾਰਨਾਂ ਨੂੰ ਜਾਣ ਲੈਣਾ ਬਹੁਤ ਜ਼ਰੂਰੀ ਹੈ ਜੋ ਇਸ ਪ੍ਰਕਾਰ ਹਨ:-

੧. ਗੁਰ-ਗੱਦੀ ਨਾ ਮਿਲਣ ਕਾਰਨ ਪ੍ਰਿਥੀ ਚੰਦ ਦੀ ਈਰਖਾ ਅਤੇ ਉਸ ਦਾ ਵਿਰੋਧ।

੨. ਚੰਦੂ ਵੱਲੋਂ ਗੁਰੂ-ਘਰ ਵਿਰੁੱਧ ਦੁਰਬਚਨ ਬੋਲਣ ਕਾਰਨ, ਸਿੱਖ ਸੰਗਤਾਂ ਦੇ ਕਹਿਣ 'ਤੇ, ਉਸ ਦੀ ਲੜਕੀ ਦਾ ਰਿਸ਼ਤਾ ਕਬੂਲ ਕਰਨ ਤੋਂ ਇਨਕਾਰ ਕਰਨਾ।

੩. ਹਕੂਮਤ ਵੱਲੋਂ ਕੁਝ ਅਯੋਗ ਟੈਕਸ ਅਤੇ ਜ਼ੁਰਮਾਨਾ ਦੇਣ ਤੋਂ ਇਨਕਾਰ ਕਰਨਾ।

੪. ਹਕੂਮਤ ਦੇ ਆਸ਼ੇ ਅਨੁਸਾਰ ਗੁਰਬਾਣੀ ਵਿਚ ਕਿਸੀ ਪ੍ਰਕਾਰ ਦੀ ਤਬਦੀਲੀ ਕਰਨ ਤੋਂ ਇਨਕਾਰ ਕਰਨਾ।

੫. ਸਭ ਤੋਂ ਵੱਧ ਜਿਵੇਂ ਕਿ 'ਤੋਜ਼ਕੇ ਜਹਾਂਗੀਰੀ' ਅਤੇ ਸ਼ੇਖ ਅਹਿਮਦ ਸਰਹੰਦੀ ਦੀਅ ਚਿੱਠੀਆਂ ਤੋਂ ਲਿਖਤੀ ਸਬੂਤ ਮਿਲਦੇ ਹਨ, ਜਹਾਂਗੀਰ ਦਾ ਸਰਹੰਦੀ ਸ਼ੇਖਾਂ ਦਾ ਹੱਥ-ਠੋਕਾ ਬਣ ਕੇ ਗੁਰੂ-ਘਰ ਨੂੰ ਤਬਾਹ ਕਰਨ ਦੀਆਂ ਕੋਸ਼ਿਸ਼ਾਂ।

ਇਨ੍ਹਾਂ ਕਾਰਨਾਂ ਦੇ ਸੰਕੇਤ ਇਤਿਹਾਸ ਵਿਚ ਕਈ ਥਾਈਂ ਬਿਖਰੇ ਪਏ ਹਨ; ਪ੍ਰੰਤੂ ਇਨ੍ਹਾਂ ਦੇ ਬਹੁਤੇ ਵਿਸਥਾਰ ਵਿਚ ਜਾਣ ਦੀ ਇੱਥੇ ਜ਼ਰੂਰਤ ਨਾ ਹੋਣ ਕਾਰਨ ਉਸ ਤੋਂ ਸੰਕੋਚ ਕੀਤਾ ਜਾ ਰਿਹਾ ਹੈ। ਪੰਚਮ ਪਾਤਸ਼ਾਹ ਦੀ ਸ਼ਹੀਦੀ ਦੀ ਮਹੱਤਤਾ ਨੂੰ ਜਾਣਨ ਲਈ ਉਸ ਦੇ ਕਾਰਨਾਂ ਪਿੱਛੇ ਕੰਮ ਕਰ ਰਹੀਆਂ ਨਾਸ਼ਾਤਮਕ ਅਤੇ ਨਿਰੰਕੁਸ਼ ਰੁਚੀਆਂ

ਨੂੰ ਵਧੇਰੇ ਜੋਖਣ ਦੀ ਜ਼ਰੂਰਤ ਹੈ, ਜੋ ਇਸ ਪ੍ਰਕਾਰ ਹਨ:-

੧. ਰਾਜ ਸੱਤਾ ਦਾ ਦੁਰਉਪਯੋਗ।

੨. ਸ਼ਖ਼ਸੀ ਆਜ਼ਾਦੀ ਸਮੇਤ ਇਨਸਾਨ ਦੇ ਮੁੱਢਲੇ ਜਨਮ-ਸਿੱਧ ਅਧਿਕਾਰਾਂ ਦਾ ਘਾਤ।

੩. ਹਾਕਮ ਅਤੇ ਪ੍ਰੋਹਿਤ ਸ਼੍ਰੇਣੀਆਂ ਦੀ ਕੱਟੜਵਾਦ ਦੀ ਕ੍ਰਿਆ ਅਤੇ ਸਿੱਖੀ ਨੂੰ ਖਤਮ ਕਰਨ ਦੀਆਂ ਕੋਸ਼ਿਸ਼ਾਂ।

੪. ਭਾਰਤ ਵਿਚ ਹਾਕਮ ਸ਼੍ਰੇਣੀ ਵੱਲੋਂ ਏਕਾ-ਕੇਂਦ੍ਰਿਤ ਸਮਾਜ ਠੋਸਣ ਦੀਆਂ ਕੋਸ਼ਿਸ਼ਾਂ।

ਉਸ ਸਮੇਂ ਜਦ ਸਮੁੱਚੇ ਸੰਸਾਰ ਵਿਚ ਅਜਿਹੀਆਂ ਅਮਾਨਵੀ ਅਤੇ ਅਨੈਤਿਕ ਰੁਚੀਆਂ ਨੂੰ ਜਨ-ਜੀਵਨ ਦਾ ਅਣਸੁਖਾਵਾਂ ਭਾਗ ਸਮਝ ਕੇ ਚੁਪ-ਚੁਪੀਤੇ ਸਵੀਕਾਰਿਆ ਜਾ ਰਿਹਾ ਸੀ ਅਤੇ ਇਨਸਾਨ ਨੂੰ ਆਪਣੇ ਮੁੱਢਲੇ ਜਨਮ-ਸਿੱਧ ਅਧਿਕਾਰਾਂ ਦੀ ਚੇਤਨਾ ਤਕ ਵੀ ਨਹੀਂ ਸੀ, ਸ੍ਰੀ ਗੁਰੂ ਅਰਜਨ ਦੇਵ ਜੀ ਨੇ ਉਨ੍ਹਾਂ ਨਾਸ਼ਾਤਮਕ ਅਤੇ ਤਾਨਾਸ਼ਾਹੀ ਰੁਚੀਆਂ ਵਿਰੁੱਧ ਸੰਘਰਸ਼ ਦਾ ਅਰੰਭ ਕੀਤਾ ਅਤੇ ਮਨੁੱਖੀ ਹਿਰਦੇ ਅੰਦਰ ਆਪਣੇ ਜਨਮ-ਸਿੱਧ ਅਧਿਕਾਰਾਂ ਦੀ ਚੇਤਨਾ ਜਗਾਉਣ ਲਈ ਸ਼ਹੀਦੀ ਦੀ ਸ਼ਮ੍ਹਾ-ਰੋਸ਼ਨ ਕੀਤੀ।

ਜਿਸ ਸਮੇਂ ਹਾਕਮ ਅਤੇ ਉਨ੍ਹਾਂ ਦੇ ਮੁਕੱਦਮ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸ਼ਬਦਾਂ ਅਨੁਸਾਰ 'ਸ਼ੀਹਾਂ' ਅਤੇ 'ਕੁੱਤਿਆਂ' ਸਮਾਨ ਸਨ, ਉਸ ਸਮੇਂ ਅਜਿਹੀ ਕਿਸੀ ਵੀ ਕੋਸ਼ਿਸ਼ ਨੂੰ ਕਿਹੜੇ ਕਿਹੜੇ ਇਤਾਬ (ਗੁੱਸੇ) ਦਾ ਸ਼ਿਕਾਰ ਹੋਣਾ ਪੈ ਸਕਦਾ ਸੀ, ਉਸ ਦਾ ਕੁਝ ਕੁ ਤਸੱਵਰ ਉਨ੍ਹਾਂ ਤਸੀਹਾਂ ਅਤੇ ਅਜ਼ੀਅਤਾਂ ਤੋਂ ਕੀਤਾ ਜਾ ਸਕਦਾ ਹੈ, ਜੋ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਸਹਿਣੀਆਂ ਪਈਆਂ।

ਪਹਿਲਾਂ ਸਤਿਗੁਰੂ ਜੀ ਨੂੰ ਉਬਲਦੀ ਦੇਗ (ਤਪਤ ਨੀਰ) ਵਿਚ ਬਿਠਾਲਿਆ ਗਿਆ,ਜਿਸ ਦਾ ਜ਼ਿਕਰ ਭਾਈ ਸੰਤੋਖ ਸਿੰਘ ਜੀ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਵਿਚ ਇਸ ਪ੍ਰਕਾਰ ਕਰਦੇ ਹਨ:

*ਕਹਿ ਚਾਕਰ ਸੋ ਦੇਗ ਉਬਾਰੀ। ਪਕਰੋ ਦੇਹੁ ਤਿਸੀ ਮਹਿੰ ਡਾਰੀ॥੪੧॥*
*ਤਬਿ ਸਤਿਗੁਰੂ ਉਠਿ ਆਪੇ ਗਏ। ਤਪਤਿ ਨੀਰ ਮਹਿੰ ਬੈਠਤਿ ਭਏ।*
*ਹਾਹਾਕਾਰਿ ਹੋਰਿ ਸਿਖ ਕਰੈਂ। ਉਠਜੋ ਪਿਰਾਣਾ ਸ਼ਕਤਿ ਨ ਜਰੈਂ॥੪੨॥*

*(ਰਾਸਿ ੪, ਅੰਸੂ ੩੪)*

ਇਸ ਤੋਂ ਬਾਅਦ ਗੁਰੂ ਜੀ ਦੀ ਪਵਿੱਤਰ ਦੇਹ 'ਤੇ ਸੜਦੀ ਸੜਦੀ ਰੇਤ (ਤਪਤ ਬਾਰੂ) ਦੇ ਕੜਛੇ ਪਵਾਏ ਗਏ। ਜੇਠ ਦਾ ਮਹੀਨਾ ਸੀ ਅਤੇ ਐਨ ਸਿਖਰ ਦੁਪਹਿਰ। ਕਿਤਨਾ ਦੁਖਦਾਈ ਸੀ ਉਹ ਸਮਾਂ, ਸੂਰਜ ਪ੍ਰਕਾਸ਼ ਦੇ ਇਨ੍ਹਾਂ ਸ਼ਬਦਾਂ ਤੋਂ ਅੰਦਾਜ਼ਾ ਲਗਾਇਆ ਜਾ ਸਕਦਾ ਹੈ:

*ਇਮ ਕਹਿ ਭਾਠ ਬਿਖੈ ਤੇ ਬਾਰੂ। ਮੰਗਵਾਇਸ ਤਿਹ ਕਰਹਿ ਨਿਹਾਰੂ।*

*ਤਪਤ ਕਰਨਿ ਕੀ ਆਇਸੁ ਦਈ। ਬਹੁ ਸਮਧਾ ਊਪਰ ਤਿਸ ਪਈ॥੨੬॥*
*ਦੇ ਦੇ ਆਂਚਿ ਤਪਤ ਕਰਿਵਾਯੋ। ਅਗਨਿ ਸਮਾਨ ਤੇਜ ਪ੍ਰਵਿਸ਼ਾਯੋ।*
*ਇਕ ਜੇਸਠ ਕੀ ਰੁਤਿ ਅਤਿ ਘਾਮ। ਮਹਾਂ ਤਪਤਿ ਤੇ ਤਪਹਿ ਤਮਾਮ॥੨੭॥*

. . .

*ਕਹਜੋ ਦੁਸ਼ਟ ਪੁਨ ਕਰਛੇ ਲੈ ਕੇ। ਤਪਤਿ ਰੇਤ ਦਿਹੁ ਊਪਰ ਪੈ ਕੇ।*
*ਨਹਿਂ ਬੋਲਤਿ ਨਹਿਂ ਮਾਨਤਿ ਨਾਤਾ। ਇਸ ਕੇ ਗਾਤ ਲਗਹਿ ਨਹਿਂ ਤਾਤਾ॥੪੫॥*

. . .

*ਦੋਇ ਜਾਮ ਲਗਿ ਬਾਧਾ ਦੀਨਸਿ। ਨਹੀਂ ਤ੍ਰਾਸ ਮਨ ਦੁਸ਼ਟਨਿ ਕੀਨਸਿ।*
*ਬੈਠੇ ਰਹੈਂ ਅਬੋਲ ਅਡੋਲ। ਸਤਿਗੁਰ ਮਹਿਮਾ ਮਹਾਂ ਅਤੋਲ॥੪੮॥*
*ਅਜਲ ਜਰਨਿ ਕੀ ਔਧਿ ਜਨਾਈ। ਇਤੇ ਕਸ਼ਟ ਤੇ ਨਹੀਂ ਦਿਖਾਈ।*

*(ਰਾਸਿ ੪, ਅੰਸੂ ੩੫)*

ਇਸ ਉਪਰੰਤ ਪੰਚਮ ਪਾਤਸ਼ਾਹ ਨੂੰ ਤਪਦੇ ਤਵੇ (ਤਪਤ ਲੋਹ) 'ਤੇ ਬਿਠਾਇਆ ਗਿਆ:

*ਕਹਿ ਕਰਿ ਦੀਰਘ ਲੋਹ ਮੰਗਾਈ। ਧਰਿ ਊਪਰਿ ਧਰ ਅਗਨਿ ਜਲਾਈ॥੧੮॥*
*ਸਮ ਤਾਂਬੇ ਕੇ ਤਪਤਿ ਕਰਾਈ। ਦੇਖਿ ਪਾਤਕੀ, ਲਿਏ ਬੁਲਾਈ।*
*'ਇਸ ਪਰ ਖਰੇ ਹੋਹੁ ਤਪ ਸਹੋ। ਨਾਹਿਂ ਤ ਨਾਤਾ ਲੈਬੇ ਚਹੋ'॥੧੯॥*
*ਗੁਰੂ ਨ ਉੱਤਰ ਦੀਨਿਸਿ ਕੋਈ। ਲੋਹ ਅਰੂਢਨਿ ਉਰ ਮਹਿਂ ਹੋਈ।*

*(ਰਾਗ ੪, ਅੰਸੂ ੩੬)*

ਅੰਤ ਨੂੰ ਗੁਰੂ ਸਾਹਿਬ ਨੂੰ ਰਾਵੀ ਵਿਚ ਇਸ਼ਨਾਨ ਕਰਨ ਲਈ ਲਿਜਾਇਆ ਗਿਆ ਤਾਂ ਜੋ ਉਨ੍ਹਾਂ ਦੀ ਪਵਿੱਤਰ ਦੇਹ 'ਤੇ ਪਏ ਛਾਲਿਆਂ 'ਤੇ ਠੰਢਾ ਪਾਣੀ ਪਾ ਕੇ ਉਨ੍ਹਾਂ ਨੂੰ ਹੋਰ ਕਸ਼ਟ ਦਿੱਤਾ ਜਾ ਸਕੇ। ਪ੍ਰੰਤੂ, ਗੁਰੂ ਸਾਹਿਬ ਦੀ ਦਸ਼ਾ ਅਡੋਲ ਸੀ:

*ਚਿਤ ਕੀ ਬ੍ਰਿੱਤਿ ਏਕ ਰਸ ਤੈਸੇ। ਨਿਜਾਨੰਦ ਮਹਿਂ ਪੂਰਬ ਜੈਸੇ।*
*ਤਨ ਪੀਰਾ ਤੇ ਡਿਗੀ ਨ ਸੋਈ। ਮੇਰੁ ਹਿਲਾਇ ਨ ਜਿਮ ਨਰ ਕੋਈ॥੨੧॥*
*ਸਨੈ ਸਨੈ ਰਾਵੀ ਕੇ ਤੀਰ। ਪਹੁੰਚੇ ਛੁਯੋ ਨਰਿ ਬਡ ਸੀਰ।*
*ਕਰ ਪੰਕਜ ਤੇ ਮੁਖ ਅਰਬਿੰਦ। ਕਰਜੋ ਪਖਾਰਨਿ ਧੀਰ ਮੁਕੰਦ॥੨੨॥*
*ਬ੍ਰਿੰਦ ਚੁਰੇ ਕਹਿ ਮੁਖ ਸਿਤਲਾਯੋ। ਮਹਾਂ ਉਸ਼ਨਤਾ ਜੋ ਤਪਤਾਯੋ।*
*ਗਹਿ ਪਦ ਪਦਮ ਲਛਾਹ ਪਖਾਰੇ। ਪ੍ਰਵਿਸ਼ੇ ਜਲ ਮਹਿ ਮੱਜਨ ਧਾਰੇ॥੨੩॥*
*ਅਪਨੈ ਸਦਨ ਬਿਕੁੰਠ ਪਹੂਚੇ। ਸਰਬ ਲੋਕ ਤੇ ਅਹੈ ਜੁ ਊਚੇ॥੪੭॥*
*ਕੇਤਿਕ ਦਿਨ ਸੁਰ ਗਨ ਬਚ ਕਹੈਂ। ਸਤਿਗੁਰ ਚਰਿਤ ਸੁ ਅਚਰਜ ਅਹੈਂ।*
*ਜਿਨ ਸਮਾਨਤਾ ਕਰਿਹੈ ਕੋਇ ਨ। ਭੂਤ ਨਾ ਭਯੋ ਭਵਿੱਖਤਿ ਹੋਇ ਨ ॥੪੮॥*

*(ਰਾਸਿ ੪, ਅੰਸੂ ੩੭)*

ਇਸ ਪ੍ਰਕਾਰ ਗੁਰਦੇਵ ਜੀ ਸ਼ਹਾਦਤ ਨੂੰ ਪ੍ਰਾਪਤ ਹੋਏ।

ਪ੍ਰੰਤੂ, ਕੋਈ ਤਪਸ਼ ਆਤਮਾ ਨੂੰ ਪੋਹ ਨਹੀਂ ਸਕਦੀ ਜਦ ਇਹ ਪਰਮਾਤਮਾ ਨਾਲ ਜੁੜ ਜਾਂਦੀ ਹੈ। ਇਸ ਅਵਸਥਾ ਦਾ ਜ਼ਿਕਰ ਸ੍ਰੀ ਗੁਰੂ ਅਰਜਨ ਦੇਵ ਜੀ ਰਾਗ ਆਸਾ ਵਿਚ ਇਸ ਪ੍ਰਕਾਰ ਕਰਦੇ ਹਨ:

*ਨਾ ਓਹੁ ਮਰਤਾ ਨਾ ਹਮ ਡਰਿਆ॥ ਨਾ ਓਹੁ ਬਿਨਸੈ ਨਾ ਹਮ ਕੜਿਆ॥*

*(ਪੰਨਾ ੩੯੧)*

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਤਪਤ ਨੀਰ, ਤਪਤ ਬਾਰੂ ਅਤੇ ਤਪਤ ਲੋਹ ਦੇ ਤਸੀਹੇ ਝੱਲ ਕੇ ਹਾਕਮ ਸ਼੍ਰੇਣੀ ਦੀ ਕ੍ਰੋਧ ਅਤੇ ਕੱਟੜਵਾਦ ਨੂੰ ਠੰਡਾ ਕਰਨ ਦੇ ਹਰ ਸੰਭਵ ਅਤੇ ਸ਼ਾਂਤਮਈ ਯਤਨ ਕੀਤੇ। ਪ੍ਰੰਤੂ ਉਹ ਭਲੀ ਪ੍ਰਕਾਰ ਜਾਣਦੇ ਸਨ ਕਿ ਇਸ ਸ਼੍ਰੇਣੀ ਦੀ ਆਤਮਾ ਮਰ ਚੁੱਕੀ ਹੈ ਜਿਸ ਕਾਰਨ ਉਸ ਨੂੰ ਇਸ ਪ੍ਰਕਾਰ ਟੁੰਬਿਆ ਨਹੀਂ ਜਾ ਸਕਦਾ। ਉਹ ਤਾਂ ਆਪਣੀ ਸ਼ਹੀਦੀ ਦੁਆਰਾ ਇਨ੍ਹਾਂ ਲੋਕਾਂ ਦੀ ਮੁਰਦਾ ਆਤਮਾ ਅਤੇ ਪਸ਼ੂ-ਬਿਰਤੀਆਂ ਨੂੰ ਲੋਕਾਂ ਦੇ ਸਾਹਮਣੇ ਨੰਗਾ ਕਰਨਾ ਚਾਹੁੰਦੇ ਸਨ। ਵਰਨਾ ਉਨ੍ਹਾਂ ਨੂੰ ਇਸ ਬਾਰੇ ਉੱਕਾ ਹੀ ਕੋਈ ਭੁੱਲ-ਭੁਲੇਖਾ ਨਹੀਂ ਸੀ ਕਿ ਲੋਹੇ ਨੂੰ ਲੋਹੇ ਨਾਲ ਕੱਟਣ ਦਾ ਸਮਾ ਆ ਪਹੁੰਚਾ ਹੈ ਤੇ ਧਰਮ ਅਤੇ ਮਾਨਵੀ ਹੱਕਾਂ ਦੀ ਰਾਖੀ ਹਿੱਤ ਸ਼ਸਤਰਧਾਰੀ ਹੋਣਾ ਜ਼ਰੂਰੀ ਹੋ ਗਿਆ ਹੈ। ਇਸੇ ਲਈ ਜਦ ਭਾਈ ਸੀਗਾਰੂ ਅਤੇ ਭਾਈ ਜੈਤੇ ਨੇ ਪੰਚਮ ਪਾਤਸ਼ਾਹ ਨੂੰ ਸ਼ਸਤਰ ਪਹਿਨਣ ਲਈ ਅਰਜ਼ ਗੁਜ਼ਾਰੀ ਸੀ ਤਾਂ ਆਪ ਨੇ ਬਚਨ ਕੀਤਾ ਸੀ ਕਿ "ਅਸਾਂ ਜੋ ਸ਼ਸਤਰ ਪਹਿਨਣੇ ਹਨ ਉਹ ਗੁਰੂ ਹਰਿਗੋਬਿੰਦ ਦਾ ਰੂਪ ਧਾਰਨ ਕਰ ਪਹਿਨਣੇ ਹਨ। ਸਮਾਂ ਕਲਯੁੱਗ ਦਾ ਵਰਤਣਾ ਹੈ, ਸ਼ਸਤਰ ਦੀ ਵਿਦਿਆ ਕਰ ਮੀਰ ਦੀ ਮੀਰੀ ਖਿੱਚ ਲੈਣੀ ਹੈ ਅਤੇ ਸ਼ਬਦ ਦੀ ਪ੍ਰੀਤ ਕਰ ਪੀਰ ਦੀ ਪੀਰੀ ਲੈ ਲੈਣੀ ਹੈ।"

ਇਹੋ ਕੁਝ ਹੀ ਹੋਇਆ। ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਨੇ ਮੁਰਦਾ ਦਿਲਾਂ ਵਿਚ ਇਕ ਨਵੀਂ ਰੂਹ ਅਤੇ ਨਵਾਂ ਜੋਸ਼ ਭਰ ਦਿੱਤਾ। 'ਸਕਾਟ' ਅਨੁਸਾਰ ਹੁਣ ਉਭਰ ਰਹੀ ਸਿੱਖ ਕੌਮ ਵਿਚ ਦੁਸ਼ਮਣ ਨਾਲ ਲੋਹਾ ਲੈਣ ਦਾ ਜਜ਼ਬਾ ਅੰਗੜਾਈਆਂ ਲੈਣ ਲੱਗ ਪਿਆ। ਸ਼ਹੀਦੀ ਦੀ ਜੋ ਰੀਤ ਪੰਚਮ ਪਾਤਸ਼ਾਹ ਨੇ ਚਲਾਈ, ਉਸ ਨੂੰ ਸਿੱਖ ਕੌਮ ਨੇ ਇਸ ਹੱਦ ਤਕ ਗ੍ਰਹਿਣ ਕੀਤਾ, ਸਿੱਖ ਇਤਿਹਾਸ ਦੇ ਲਹੂ ਰੰਗੇ ਪਤਰੇ ਉਸ ਦੀ ਭਰਪੂਰ ਗਵਾਹੀ ਭਰਦੇ ਹਨ। ਇਹ ਦੁਖਾਂਤ ਸਾਕਾ ਤਾਨਾਸ਼ਾਹੀ ਤਾਕਤਾਂ ਦੇ ਪਤਨ ਦਾ ਪਰਾਰੰਭ ਸਾਬਤ ਹੋਇਆ।



# ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦਾ ਸੰਖੇਪ ਜੀਵਨ

*-ਪ੍ਰਿੰ. ਸਤਿਬੀਰ ਸਿੰਘ**

**ਪ੍ਰਕਾਸ਼:** ਸ੍ਰੀ ਗੁਰੂ ਹਰਿਗੋਬਿੰਦ ਜੀ ਦਾ ਪ੍ਰਕਾਸ਼ ੧੯ ਜੂਨ, ੧੫੯੫ ਈ. ਨੂੰ ਵਡਾਲੀ ਵਿਖੇ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਘਰ, ਮਾਤਾ ਗੰਗਾ ਜੀ ਦੀ ਕੁੱਖੋਂ ਹੋਇਆ ਸੀ।

**ਸਾਜ਼ਿਸ਼ਾਂ ਤੇ ਹਮਲੇ:** ਬਾਲ ਹਰਿਗੋਬਿੰਦ ਜੀ 'ਤੇ ਦੋਖੀਆਂ ਨੇ ਮਾਰ ਮੁਕਾਉਣ ਦੇ ਕਈ ਵਾਰ ਕੀਤੇ। ਪਹਿਲਾਂ ਦਾਈ ਨੇ ਥਣਾਂ ਨੂੰ ਜ਼ਹਿਰ ਲਗਾ, ਫਿਰ ਖਿਡਾਵੇ ਨੇ ਦਹੀਂ ਵਿਚ ਜ਼ਹਿਰ ਪਾ, ਪਿੱਛੋਂ ਸਪੇਰੇ ਸੱਪ ਛੱਡ ਤੇ ਇੱਥੋਂ ਤਕ ਕਿ ਇਕ ਸਾਥੀ ਨੂੰ ਤਿਆਰ ਕੀਤਾ ਕਿ ਉਹ ਖੇਡਦੇ-ਖੇਡਦੇ ਜ਼ਹਿਰੀਲੀ ਮਿਠਾਈ ਬਾਲ ਹਰਿਗੋਬਿੰਦ ਨੂੰ ਦੇ ਦੇਵੇ। ਪਰ ਵਾਹਿਗੁਰੂ ਦੀ ਮਿਹਰ ਸਦਕਾ ਬਾਲਕ ਹਰਿਗੋਬਿੰਦ ਜੀ ਨੂੰ 'ਲੇਪ ਨ ਲਾਗੋ ਤਿਲ ਕਾ ਮੂਲ' ਦੇ ਵਾਕ ਅਨੁਸਾਰ ਕੋਈ ਆਂਚ ਨਹੀਂ ਆਈ। ਚੇਚਕ ਦਾ ਹੱਲਾ ਵੀ ਹੋਇਆ ਪਰ ਬਾਲ ਹਰਿਗੋਬਿੰਦ ਨਵੇਂ ਨਰੋਏ ਹੀ ਰਹੇ।

**ਗੁਰ-ਗੱਦੀ ਦੀ ਜ਼ਿੰਮੇਵਾਰੀ:** ਸ੍ਰੀ ਗੁਰੂ ਅਰਜਨ ਦੇਵ ਜੀ ਲਾਹੌਰ ਸ਼ਹੀਦੀ ਵੇਲੇ ਜਾਂਦੇ ਸ੍ਰੀ ਗੁਰੂ ਹਰਿਗੋਬਿੰਦ ਜੀ ਨੂੰ ਹੁਕਮ ਕਰ ਗਏ ਸਨ ਕਿ ਸਾਡੇ ਤੋਂ ਪਿੱਛੋਂ ਤੁਸਾਂ ਤਲਵਾਰਾਂ ਪਹਿਨਣੀਆਂ ਅਤੇ ਫੌਜਾਂ ਰੱਖਣੀਆਂ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸਿੱਖਾਂ ਨੂੰ ਕਿਹਾ ਸੀ ਕਿ ਅਸਾਂ ਜੋ ਸ਼ਸਤਰ ਪਕੜਨੇ ਹੈਨਿ, ਹਰਿਗੋਬਿੰਦ ਦਾ ਰੂਪ ਧਾਰ ਕੇ ਪਕੜਨੇ ਹੈਨਿ। ਸਮਾਂ ਕਲਯੁਗ ਦਾ ਵਰਤਣਾ ਹੈ, ਸ਼ਸਤਰ ਦੀ ਵਿਦਿਆ ਕਰ ਮੀਰ ਦੀ ਮੀਰੀ ਖਿੱਚ ਲੈਣੀ ਹੈ ਅਤੇ ਸ਼ਬਦ ਦੀ ਪ੍ਰੀਤੀ ਕਰ ਪੀਰ ਦੀ ਪੀਰੀ।

**ਦੋ ਤਲਵਾਰੀਂ ਬੱਧੀਆਂ:** ਤਖਤ 'ਤੇ ਬੈਠਣ ਵੇਲੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਬਾਬਾ ਬੁੱਢਾ ਜੀ ਨੇ ਦੋ ਤਲਵਾਰਾਂ ਪਹਿਨਾਈਆਂ ਅਤੇ ਆਪ ਜੀ ਨੇ ਵੀ ਹੁਕਮ ਕੀਤਾ ਕਿ ਅੱਜ ਤੋਂ ਮੇਰੀ ਪਿਆਰੀ ਭੇਟਾ ਚੰਗਾ ਸ਼ਸਤਰ ਤੇ ਚੰਗੀ ਜਵਾਨੀ ਹੈ। ਵਹੀਰਾਂ ਘੱਤ ਕੇ ਲੋਕੀਂ ਗੁਰੂ ਸਾਹਿਬ ਪਾਸ ਜ਼ਿੰਦਗੀਆਂ ਘੋਲ ਘੁਮਾਉਣ ਲਈ ਆਏ। ਕਿਸੇ ਸਿੱਖ ਦੀ ਕੋਈ ਮੰਗ ਜਾਂ ਖਾਹਿਸ਼ ਨਹੀਂ ਹੁੰਦੀ। ਸਿਰਫ ਇਤਨਾ ਕਹਿੰਦੇ ਕਿ ਦੋ ਵਕਤ ਦਾ ਪ੍ਰਸ਼ਾਦ ਤੇ ਛੇ ਮਹੀਨੇ ਬਾਅਦ ਇਕ ਕੁਰਤਾ ਬਖਸ਼ ਦੇਣਾ।

ਕਿਤਨੇ ਹੀ ਹਕੂਮਤ ਹੱਥੋਂ ਸਤਾਏ ਰਾਜਿਆਂ, ਸੂਬੇਦਾਰਾਂ ਵੀ ਗੁਰੂ ਸ਼ਰਨ ਲਈ। ਸ੍ਰੀ ਅੰਮ੍ਰਿਤਸਰ ਦੀ ਪਨਾਹ ਵੀ ਬਣਾਈ ਤੇ ਲੋਹਗੜ੍ਹ ਦਾ ਕਿਲ੍ਹਾ ਵੀ ਉਸਾਰਿਆ। ਢਾਢੀਆਂ ਨੂੰ ਗੁਰੂ ਜੀ ਨੇ ਯੋਧਿਆਂ ਦੀਆਂ ਵਾਰਾਂ ਗਾਉਣ ਦੇ ਹੁਕਮ ਦਿੱਤੇ।

**ਸ੍ਰੀ ਅਕਾਲ ਤਖਤ ਦੀ ਸਥਾਪਨਾ:** ੧੫ ਜੂਨ, ੧੬੦੬ ਈ. ਨੂੰ ਸ੍ਰੀ ਅਕਾਲ ਤਖਤ ਦੀ ਨੀਂਹ ਸ੍ਰੀ ਗੁਰੂ ਹਰਿਗੋਬਿੰਦ ਜੀ ਨੇ ਆਪਣੇ ਹੱਥੀਂ ਰੱਖੀ ਤੇ ਉਸਾਰੀ ਵੇਲੇ

*ਗੁਰਪੁਰਵਾਸੀ

ਇਹ ਸੰਭਾਲ ਵਰਤੀ ਕਿ ਕਿਸੇ ਮਜ਼ਦੂਰ, ਮਿਸਤਰੀ ਜਾਂ ਤਰਖਾਣ ਦਾ ਹੱਥ ਨਾ ਲੱਗੇ। ਬਾਬਾ ਬੁੱਢਾ ਜੀ, ਭਾਈ ਗੁਰਦਾਸ ਜੀ ਅਤੇ ਆਪੂੰ ਛੇਵੇਂ ਪਿਤਾ ਨੇ ਉਸਾਰੀ ਕੀਤੀ। 'ਗੁਰ ਬਿਲਾਸ ਪਾਤਸ਼ਾਹੀ ਛੇਵੀਂ' ਅਨੁਸਾਰ:

*ਕਿਸੀ ਰਾਜ ਨਹਿ ਹਾਥ ਲਗਾਯੋ। ਬੁਢੇ ਔ ਗੁਰਦਾਸ ਬਨਾਯੋ।*

**ਗ੍ਰਿਫ਼ਤਾਰੀ:** ਜਹਾਂਗੀਰ ਨੇ ਮੁਰਤਜ਼ਾ ਖਾਨ ਨੂੰ ਹੀ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਗ੍ਰਿਫ਼ਤਾਰੀ ਕਰਨ ਦਾ ਹੁਕਮ ਦਿੱਤਾ। ਦੋਸ਼ ਇਹ ਸੀ ਕਿ ਉਨ੍ਹਾਂ ਸ੍ਰੀ ਅੰਮ੍ਰਿਤਸਰ ਦੀ ਪਨਾਹ, ਕਿਲ੍ਹਾ ਤੇ ਤਖਤ ਕਿਉਂ ਬਣਾਇਆ ਹੈ ਅਤੇ ਸੱਚਾ ਪਾਤਸ਼ਾਹ ਕਿਉਂ ਕਹਿਲਾਉਂਦੇ ਹਨ? ਹੁਕਮ ਤਾਂ ੧੨ ਸਾਲ ਗਵਾਲੀਅਰ ਰੱਖਣ ਦਾ ਸੀ ਪਰ ਸਾਈਂ ਮੀਆਂ ਮੀਰ, ਵਜ਼ੀਰ ਖਾਨ, ਮਹਾਬਤ ਖਾਨ ਦੀਆਂ ਕੋਸ਼ਿਸ਼ਾਂ ਅਤੇ ਨੂਰ ਜਹਾਨ ਦੇ ਕਹਿਣ 'ਤੇ ਆਪ ਜੀ ਨੂੰ ਡੇਢ ਸਾਲ ਬਾਅਦ ਹੀ ਰਿਹਾਅ ਕਰ ਦਿੱਤਾ ਗਿਆ। ਆਪ ਜੀ ਨੇ ਵੀ ਤਦ ਤਕ ਰਿਹਾਅ ਹੋਣ ਤੋਂ ਇਨਕਾਰ ਕਰ ਦਿੱਤਾ, ਜਦ ਤਕ ਬੇਦੋਸ਼ੇ ਪਕੜੇ ੫੨ ਰਾਜੇ ਰਿਹਾਅ ਨਾ ਕੀਤੇ ਗਏ। ਆਪ ਜੀ ਦੇ ਕਲੀਆਂ ਵਾਲੇ ਚੋਲੇ ਦੀਆਂ ਕਲੀਆਂ ਪਕੜ ਕੇ ਰਾਜਿਆਂ ਰਿਹਾਈ ਪਾਈ। ਮੀਰੀ-ਪੀਰੀ ਦਾ ਮਾਲਕ ਬੰਦੀ-ਛੋੜ ਦਾਤਾ ਵੀ ਕਹਿਲਾਇਆ।

**ਪ੍ਰਚਾਰ ਫੇਰੀ:** ਹਾਲਤ ਕੁਝ ਸੁਖਾਵੇਂ ਹੋਣ ਕਾਰਨ ਆਪ ਜੀ ਪਹਿਲਾਂ ਕਸ਼ਮੀਰ, ਮਾਈ ਭਾਗ ਭਰੀ ਦੇ ਪ੍ਰੇਮ ਦੇ ਖਿੱਚੇ ਹੋਏ ਗਏ ਤੇ ਫਿਰ ਨਾਨਕਮਤਾ ਜਾਣਾ ਪਿਆ ਕਿਉਂਕਿ ਇਤਿਹਾਸਿਕ ਪਿੱਪਲ ਨੂੰ ਕੁਝ ਦੋਖੀਆਂ ਅੱਗ ਲਗਾ ਦਿੱਤੀ ਸੀ। ਆਪ ਜੀ ਦੇ ਪੁੱਜਦੇ ਹੀ ਦੋਸ਼ੀ ਨੱਠ ਗਏ। ਪਿੱਪਲ ਨੂੰ ਕੇਸਰ ਦੇ ਛਿੱਟੇ ਮਾਰ ਸੁਰਜੀਤ ਕੀਤਾ ਤੇ ਹਰਾ ਭਰਾ ਹੋਇਆ। ਕਸ਼ਮੀਰ ਵੱਲ ਜਾਂਦੇ ਗੁਜਰਾਤ ਦੇ ਸ਼ਾਹ ਦਉਲਾ ਨੇ ਜਦ ਗ੍ਰਿਹਸਥ ਤੇ ਲਾਉ ਲਸ਼ਕਰ ਨਾਲ ਦੇਖ ਸ਼ੰਕਾ ਪ੍ਰਗਟ ਕੀਤਾ ਤਾਂ ਆਪ ਜੀ ਨੇ, "ਔਰਤ ਈਮਾਨ, ਦੌਲਤ ਗੁਜ਼ਰਾਨ, ਪੁੱਤਰ ਨਿਸ਼ਾਨ" ਕਹਿ ਕੇ ਉਸ ਦੀ ਤਸੱਲੀ ਕਰਾਈ।

ਇਸੇ ਤਰ੍ਹਾਂ ਜਦ ਸ੍ਰੀ ਨਗਰ ਵਿਖੇ ਮਹਾਂਰਾਸ਼ਟਰ ਦੇ ਸਮਰਥ ਰਾਮ ਦਾਸ ਨੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੂੰ ਹਥਿਆਰ ਨਾਲ ਲੈਸ ਦੇਖ ਅੱਖਾਂ ਝਪਕੀਆਂ ਤਾਂ ਆਪ ਨੇ ਕਿਹਾ:

*ਬਾਤਨ ਫਕੀਰੀ। ਜ਼ਾਹਰ ਅਮੀਰੀ।*
*ਸ਼ਸਤਰ ਗਰੀਬ ਦੀ ਰੱਖਿਆ ਜਰਵਾਨੇ ਦੀ ਭਖਿਆ ਕੇ ਲੀਏ ਪਕੜੇ ਹੈਨਿ।*
*ਬਾਬਾ ਨਾਨਕ ਨੇ ਸੰਸਾਰ ਨਹੀਂ ਤਿਆਗਿਆ ਮਾਇਆ ਤਿਆਗੀ ਥੀ।*

ਇਸੇ ਸਮਰਥ ਰਾਮ ਦਾਸ ਨੇ ਸ਼ਿਵਾ ਜੀ ਨੂੰ ਜਾ ਕੇ ਸੁਤੰਤਰਤਾ ਵਿਚ ਵਿਚਰਨ ਲਈ ਪ੍ਰੇਰਿਆ ਸੀ।

**ਬਿਬੇਕਸਰ ਦੀ ਉਸਾਰੀ:** ਸੰਨ ੧੬੨੨ ਈ. ਵਿਚ ਸਿੱਖ ਫੌਜਾਂ ਦੀ ਛਾਵਣੀ ਹਿੱਤ ਬਿਬੇਕਸਰ ਦਾ ਸਰੋਵਰ ਸ੍ਰੀ ਅੰਮ੍ਰਿਤਸਰ ਵਿਖੇ ਬਣਵਾਇਆ। ਭਾਈ ਗੁਰਦਾਸ ਜੀ

ਨੇ ਬਿਬੇਕਸਰ ਦੀ ਨੀਂਹ ਰੱਖੀ। ਸ਼ਾਮ ਨੂੰ ਆਪੂੰ ਗੁਰੂ ਜੀ ਉੱਥੇ ਆ ਸਿੱਖਾਂ ਨਾਲ ਬਿਬੇਕ ਦੀਆਂ ਵਿਚਾਰਾਂ ਕਰਦੇ ਤਾਂ ਕਿ ਸੁਰਤਾਂ ਉੱਚੀਆਂ ਰਹਿਣ।

**ਕੀਰਤਪੁਰ ਸਾਹਿਬ ਦੀ ਨੀਂਹ:** ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇਖ ਰਹੇ ਸਨ ਕਿ ਤੁਅੱਸਬ ਦੀ ਨੀਤੀ ਫਿਰ ਸਿਰ ਉਠਾ ਰਹੀ ਹੈ, ਸੋ ਲਾਂਭੇ ਕੋਈ ਟਿਕਾਣਾ ਬਣਾਉਣ ਦੀ ਲੋੜ ਹੈ। ਪਹਾੜੀ ਰਾਜੇ ਵੀ ਬੇਨਤੀ ਕਰ ਰਹੇ ਸਨ। ਪਹਾੜੀ ਰਾਜੇ ਹੰਡੂਰ ਦੀ ਜੂਹ ਅੱਛੀ ਜਾਣ ਕੇ ਆਪ ਜੀ ਨੇ ਬਾਬਾ ਗੁਰਦਿੱਤਾ ਜੀ ਨੂੰ ੧੬੨੭ ਈ. ਦੇ ਅਰੰਭ ਵਿਚ ਨੀਂਹ ਰੱਖਣ ਲਈ ਕਿਹਾ। ਕੀਰਤਪੁਰ ਦੇ ਇਕ ਪਾਸੇ ਸਰਸਾ ਸ਼ੂਕਦੀ ਹੈ, ਦੂਜੇ ਪਾਸੇ ਸਤਲੁਜ, ਤੀਜੇ ਪਾਸੇ ਪਹਾੜ ਤੇ ਚੌਥੀ ਤਰਫ ਜੰਗਲ ਹਨ।

**ਜਹਾਂਗੀਰ ਦਾ ਦੇਹਾਂਤ ਤੇ ਪਹਿਲੀ ਜੰਗ:** ਜਹਾਂਗੀਰ ਦਾ ਦੇਹਾਂਤ ਨਵੰਬਰ ੧੬੨੭ ਈ. ਨੂੰ ਹੋ ਗਿਆ। ਨੂਰ ਜਹਾਨ ਨੇ ਸ਼ਹਿਰਯਾਰ ਨੂੰ ਤਖਤ 'ਤੇ ਬਿਠਾਉਣਾ ਚਾਹਿਆ ਪਰ ਉਹ ਸਫਲ ਨਾ ਹੋ ਸਕੀ। ਖੁੱਰਮ ਫਰਵਰੀ ੮, ੧੬੨੮ ਈ. ਨੂੰ ਆਗਰੇ ਵਿਖੇ ਸ਼ਾਹਜਹਾਨ ਦਾ ਨਾਂ ਰੱਖ ਕੇ ਤਖਤ 'ਤੇ ਬੈਠਾ ਤੇ ਇਹ ਐਲਾਨ ਕੀਤਾ ਕਿ ਇਸਲਾਮ ਤੋਂ ਸਿਵਾ ਕਿਸੇ ਨੂੰ ਧਰਮ ਪ੍ਰਚਾਰ ਕਰਨ ਦਾ ਹੱਕ ਨਹੀਂ।

ਇਸੇ ਦੌਰਾਨ ਸ੍ਰੀ ਅੰਮ੍ਰਿਤਸਰ ਨੇੜੇ ਹੀ ਸ਼ਾਹੀ ਫੌਜਾਂ ਤੇ ਸਿੱਖਾਂ ਵਿਚ ਇਕ ਬਾਜ਼ ਕਾਰਨ ਝੜਪ ਹੋ ਗਈ ਤੇ ਮੁਖਲਿਸ ਖਾਨ ੧੬੨੯ ਵਿਚ ਫੌਜਾਂ ਚੜ੍ਹਾ ਲਿਆਇਆ। ਉਸ ਦੀਆਂ ਫੌਜਾਂ ਨੂੰ ਹਾਰ ਹੋਈ ਤੇ ਦੋਖੀਆਂ ਨੇ ਖੂਬ ਵਧਾ-ਚੜ੍ਹਾ, ਮੁਗ਼ਲ ਸਰਕਾਰ ਨੂੰ ਲਿਖਿਆ।

**ਦੂਜੀ ਜੰਗ:** ਭਗਵਾਨ ਦਾਸ ਨੇ ਜਦ ਭਰੇ ਦੀਵਾਨ ਵਿਚ ਕੁਬੋਲ ਬੋਲੇ ਤੇ ਸਿੱਖਾਂ ਨਾਲ ਜਲੰਧਰ ਦੇ ਫੌਜਦਾਰ ਅਬਦੁਲ ਖਾਨ ਦੀ ਸ਼ਹਿ 'ਤੇ ਝਗੜਾ ਵੀ ਕਰਨ ਦਰਬਾਰ ਵਿਚ ਆ ਪਹੁੰਚਿਆ ਤਾਂ ਝੜਪ ਵਿਚ ਮਾਰਿਆ ਗਿਆ। ਉਸ ਦੇ ਪੁੱਤਰ ਰਤਨ ਚੰਦ ਨੇ ਰਕਮ ਦੇ ਕੇ ਫੌਜਦਾਰ ਅਬਦੁਲਾ ਨੂੰ ਚੜ੍ਹਾ ਲਿਆਂਦਾ, ਦੋਵੇਂ ਹੀ ਜੰਗ ਵਿਚ ਮਾਰੇ ਗਏ। ਸ਼ਾਹਜਹਾਨ ਪਾਸ ਸ਼ਿਕਾਇਤਾਂ ਪੁੱਜੀਆਂ ਤਾਂ ਉਸ ਨੇ ਅਬਦੁਲਾ ਦੀ ਸਾਰੀ ਜਾਇਦਾਦ ਜ਼ਬਤ ਕਰਨ ਦਾ ਹੁਕਮ ਭੇਜਿਆ ਕਿਉਂਕਿ ਉਸ ਨੇ ਲਾਲਚ ਵਿਚ ਹਮਲਾ ਕੀਤਾ ਸੀ।

**ਤੀਜੀ ਜੰਗ:** ਕਾਬਲ ਦੀ ਸੰਗਤ ਵੱਲੋਂ ਦੋ ਘੋੜੇ ਗੁਰੂ ਸਾਹਿਬ ਲਈ ਜਦ ਭਾਈ ਸਾਧ ਜੀ ਲਿਆ ਰਹੇ ਸਨ ਤਾਂ ਲਾਹੌਰ ਦੇ ਨਵਾਬ ਅਨਾਇਤਉੱਲਾ ਦੀ ਹਦਾਇਤ 'ਤੇ ਲਲਾ ਬੇਗ ਜੋ ਨਕਸ਼ਬੰਦੀ ਸੀ, ਨੇ ਖੋਹ ਲਏ। ਬਾਬਾ ਬਿਧੀ ਚੰਦ ਪਹਿਲਾਂ ਘਾਹੀ ਤੇ ਫਿਰ ਨਜ਼ੂਮੀ ਬਣ ਕੇ ਦੋਵੇਂ ਘੋੜੇ, ਗੁਰੂ ਜੀ ਦੀ ਹਜ਼ੂਰੀ ਵਿਚ ਲੈ ਆਏ ਤਾਂ ਲਲਾ ਬੇਗ ਫੌਜ ਚੜ੍ਹਾ ਲਿਆਇਆ। ਨਥਾਣਾ ਮਹਿਰਾਜ ਲਾਗੇ ਜੰਗ ਹੋਈ ਤੇ ਲਲਾ ਬੇਗ ਤੇ ਕਮਰ ਬੇਗ ਦੋਵੇਂ ਹੀ ਜੰਗ ਵਿਚ ਮਾਰੇ ਗਏ।

**ਚੌਥੀ ਜੰਗ:** ਕਰਤਾਰਪੁਰ ਦੇ ਅਸਥਾਨ 'ਤੇ ਗੁਰੂ ਜੀ ਦਾ ਪਾਲਿਆ ਪੈਂਦੇ ਖਾਨ ਸ਼ਾਹੀ ਫੌਜਾਂ ਨਾਲ ਜਾ ਰਲਿਆ ਤੇ ਮੁਖਲਿਸ ਖਾਨ ਦੇ ਭਰਾ ਕਾਲੇ ਖਾਂ ਅਤੇ ਜਲੰਧਰ ਦੇ

ਫੌਜਦਾਰ ਕੁਤਬਦੀਨ ਸਮੇਤ ਹਮਲਾਵਰ ਹੋਇਆ। ਤਿੰਨਾਂ ਨੂੰ ਹਾਰ ਦਾ ਮੂੰਹ ਦੇਖਣਾ ਪਿਆ। ਪੈਂਦੇ ਖਾਨ ਨੂੰ ਗੁਰੂ ਜੀ ਨੇ ਆਪਣੀ ਢਾਲ ਨਾਲ ਛਾਂ ਕੀਤੀ ਅਤੇ ਕਿਹਾ, 'ਤੇਰਾ ਅੰਤ ਸਮਾਂ ਹੈ ਕਲਮਾ ਪੜ੍ਹ।' ਉਸ ਇਤਨਾ ਆਖ ਕਿ ਤੁਹਾਡੀ ਤਲਵਾਰ ਹੀ ਮੇਰਾ ਕਲਮਾ ਹੈ, ਪ੍ਰਾਨ ਤਿਆਗ ਦਿੱਤੇ। ਇਸ ਜੰਗ ਦੀ ਵਿਸ਼ੇਸ਼ਤਾ ਇਹ ਹੈ ਕਿ ਉਸ ਵੇਲੇ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਕੁੱਲ ਆਯੂ ੧੪ ਸਾਲ ਦੀ ਸੀ। ਉਨ੍ਹਾਂ ਤੇਗ ਦੇ ਉਹ ਕਮਾਲ ਦਿਖਲਾਏ ਕਿ ਗੁਰੂ-ਪਿਤਾ ਨੇ ਅਸੀਸਾਂ ਦਿੱਤੀਆਂ।

**ਕੀਰਤਪੁਰ ਟਿਕਾਣਾ:** ਸ੍ਰੀ ਗੁਰੂ ਹਰਿਗੋਬਿੰਦ ਜੀ ਇਸ ਜੰਗ ਉਪਰੰਤ ਕੀਰਤਪੁਰ ਹੀ ਜਾ ਟਿਕੇ ਤੇ ਸਿੱਖੀ ਨੂੰ ਸੰਗਠਤ ਕਰਨ ਵਿਚ ਜੁਟੇ ਰਹੇ। ੩ ਮਾਰਚ, ੧੬੪੪ ਈ. ਨੂੰ ਆਪ ਜੀ ਗੁਰਗੱਦੀ ਦੀ ਜ਼ਿੰਮੇਵਾਰੀ ਆਪਣੇ ਪੋਤਰੇ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਨੂੰ ਦੇ ਕੇ ਜੋਤੀ-ਜੋਤ ਸਮਾ ਗਏ। ਸ੍ਰੀ ਗੁਰੂ ਹਰਿਗੋਬਿੰਦ ਜੀ ਦੇ ਜੋਤੀ-ਜੋਤ ਸਮਾਉਣ ਨੂੰ ਇਤਿਹਾਸਕਾਰ ਲਤੀਫ ਕੌਮੀ ਕਹਿਰ (National Calamity) ਕਹਿੰਦਾ ਹੈ। ਮੁਹਸਨਫਾਨੀ ਨੇ ਲਿਖਿਆ ਹੈ ਕਿ ਸ੍ਰੀ ਗੁਰੂ ਹਰਿਗੋਬਿੰਦ ਜੀ ਨਾਲ ਸੰਗਤਾਂ ਇਤਨਾ ਪਿਆਰ ਕਰਦੀਆਂ ਸਨ ਕਿ ਲੋਕੀਂ ਜ਼ਿੰਦ ਵਾਰਨ ਤੋਂ ਵੀ ਨਹੀਂ ਸਨ ਝਿਜਕਦੇ ਅਤੇ ਗੁਰੂ ਜੀ ਸਿੱਖ ਦਾ ਮੂੰਹ ਗੁਰੂ ਦੀ ਗੋਲਕ ਕਹਿੰਦੇ ਅਤੇ 'ਸਿੱਖ ਸਮਾਨ ਔਰ ਨਹੀਂ ਨਾਤਾ' ਫੁਰਮਾਇਆ ਕਰਦੇ ਸਨ। ਨਿਮਰਤਾ ਇਤਨੀ ਕਿ ਬਾਬਾ ਅਨੰਦ ਜੀ ਜਦ ਦਰਸ਼ਨ ਨੂੰ ਆਏ ਤਾਂ ਪਾਲਕੀ ਨੂੰ ਅੱਗੇ ਹੋ ਕੇ ਮੋਢਾ ਦਿੱਤਾ। ਉਪਰਾਮ ਇਤਨੇ ਕਿ ਬਾਬਾ ਅੱਟਲ ਜੀ ਦੇ ਗੁਜ਼ਰਨ 'ਤੇ ਅੱਥਰੂ ਤਕ ਨਾ ਵਗਾਏ ਤੇ ਫੁਰਮਾਇਆ:

*ਮਿਲਬੇ ਤੋ ਹਰਖਹਿ ਨ ਗਿਆਨੀ। ਬਿਛੁਰੇ ਸ਼ੋਕ ਨ ਦੁਖ ਕੋ ਜਾਨੀ।*

ਪਰ ਮਨੁੱਖੀ ਹਿਰਦੇ ਨਾਲ ਸਰਸ਼ਾਰ ਇਤਨੇ ਕਿ ਬਾਬਾ ਬੁੱਢਾ ਜੀ ਦੇ ਅਕਾਲ ਚਲਾਣਾ ਵੇਲੇ ਨੈਣ ਭਰ ਆਏ ਤੇ ਸਾਂਈ ਦਾਸ ਦੇ ਗੁਜ਼ਰਨ ਵੇਲੇ ਕਿਹਾ:

*ਬਸਿਬੋ ਇਸ ਥਲ ਮੋਹਿ ਨ ਭਾਵੈ। ਸਾਂਈਂ ਦਾਸ ਦ੍ਰਿਸ਼ਟਿ ਨ ਆਵੈ।*

ਜਰਨੈਲ ਇਤਨੇ ਕਿ ਆਪਣੀ ਹੱਥੀਂ ਹੀ ਸਭ ਹਮਲਾਵਰਾਂ ਨੂੰ ਮੈਦਾਨ-ਏ-ਜੰਗ ਵਿਚ ਮਾਰ ਮੁਕਾਇਆ ਪਰ ਸਹਜ ਇਤਨਾ ਕਿ ਮਜ਼ਾਲ ਕੀ ਮੱਥੇ 'ਤੇ ਸ਼ਿਕਨ (ਵਟ-ਵਲ) ਤਕ ਆਏ! ਆਪ ਜੀ ਕਹਿੰਦੇ ਸਨ ਕਿ ਗੁੱਸਾ, ਬਦਲੇ ਤੇ ਰੋਹ ਵਿਚ ਤਲਵਾਰ ਚਲਾਣੀ ਨਿੰਦਨੀਯ ਤੇ ਅਧਰਮ ਹੈ।

ਬਸ, ਇਹ ਹੀ ਕਹਿਣਾ ਫੱਬਦਾ ਹੈ ਕਿ ਉਨ੍ਹਾਂ ਵਰਗਾ ਕੋਈ ਜੋਧਾ ਨਹੀਂ, ਕੋਈ ਪਰ-ਉਪਕਾਰੀ ਨਹੀਂ। ਉਨ੍ਹਾਂ ਵਰਗਾ ਫ਼ਕੀਰ ਨਹੀਂ, ਜਿਨ੍ਹਾਂ ਪਾਸ ਦੁਨੀਆ ਭਰ ਦੇ ਫ਼ਕੀਰ ਆ, ਖੁਦ੍ਹਾ ਦੇ ਦਰ ਦੀਆਂ ਚਾਬੀਆਂ ਹਾਸਲ ਕਰਦੇ। ਸਾਈਂ ਮੀਆਂ ਮੀਰ ਉਨ੍ਹਾਂ ਨੂੰ 'ਮਹਿਬੂਬ ਅਲਾਹੀ' ਕਹਿੰਦੇ ਸੀ। ਹਰ ਸਿੱਖ ਉਨ੍ਹਾਂ ਪਾਸ ਆ ਵਡਭਾਗੀ ਹੋ ਗਿਆ ਤੇ ਦ੍ਰਿੜ੍ਹ ਵਿਸ਼ਵਾਸੀ ਇਤਨਾ ਕਿ ਮੌਤ ਨੂੰ ਵੀ ਮਖੌਲ ਕਰਨ ਲੱਗ ਪਿਆ।

(ਗੁ.ਪ੍ਰ. ੬/੧੯੯੪) ■

# ਭਗਤ ਕਬੀਰ ਜੀ ਦੀ ਵਿਚਾਰਧਾਰਾ

*-ਡਾ. ਪਰਮਜੀਤ ਕੌਰ**

ਮੱਧਕਾਲੀਨ ਭਗਤੀ ਲਹਿਰ ਦੇ ਪ੍ਰਸਿੱਧ ਪ੍ਰਵਰਤਕ, ਸਮਾਜ-ਸੁਧਾਰਕ ਭਗਤ ਕਬੀਰ ਜੀ ਦਾ ਜਨਮ ਬਨਾਰਸ ਵਿਖੇ ਸੰਨ ੧੩੯੮ ਈ. ਵਿਚ ਹੋਇਆ। ਉਮਰ ਦੇ ਅਖੀਰਲੇ ਸਮੇਂ ਭਗਤ ਜੀ ਮਗਹਰ ਜਾ ਵੱਸੇ ਸਨ। ਭਗਤ ਕਬੀਰ ਜੀ ਨੇ ਆਪਣੀ ਬਾਣੀ ਵਿਚ ਆਪ ਇਸ ਦਾ ਜ਼ਿਕਰ ਕੀਤਾ:

*ਸਗਲ ਜਨਮੁ ਸਿਵ ਪੁਰੀ ਗਵਾਇਆ॥ ਮਰਤੀ ਬਾਰ ਮਗਹਰਿ ਉਠਿ ਆਇਆ॥੨॥*
*ਬਹੁਤੁ ਬਰਸ ਤਪੁ ਕੀਆ ਕਾਸੀ॥ ਮਰਨੁ ਭਇਆ ਮਗਹਰ ਕੀ ਬਾਸੀ॥*
*(ਪੰਨਾ ੩੨੬)*

ਭਗਤ ਕਬੀਰ ਜੀ ਦੀ ਬਾਣੀ ਸਲੋਕ ਅਤੇ ਸ਼ਬਦਾਂ ਦੇ ਰੂਪ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੁਸ਼ੋਭਿਤ ਹੈ। ਅਧਿਆਤਮਕ ਅਤੇ ਧਾਰਮਿਕ ਭਾਵਨਾਵਾਂ ਨਾਲ ਭਰਪੂਰ ਆਪ ਜੀ ਦੀ ਬਾਣੀ ਵਿਚ ਜਿੱਥੇ ਸਦਗੁਣਾਂ ਦਾ ਬੋਧ ਕਰਵਾਉਂਦੇ ਹੋਏ ਨੈਤਿਕ ਮੁੱਲਾਂ ਦੇ ਮਹੱਤਵ ਦਾ ਪ੍ਰਤਿਪਾਦਨ ਕੀਤਾ ਗਿਆ ਹੈ, ਉੱਥੇ ਹੀ ਪ੍ਰੇਮ ਅਤੇ ਸਦਭਾਵਨਾ ਦਾ ਸੰਦੇਸ਼ ਦਿੰਦੇ ਹੋਏ ਸਮਾਜਿਕ ਜੀਵਨ ਦੀਆਂ ਸਮੱਸਿਆਵਾਂ ਦਾ ਸਮਾਧਾਨ ਕਰਦੇ ਹੋਏ ਕੋਰੇ ਕਰਮ-ਕਾਂਡ, ਖੋਖਲੇ ਰੀਤੀ ਰਿਵਾਜ, ਅੰਧਵਿਸ਼ਵਾਸ਼ ਅਤੇ ਵਹਿਮ-ਭਰਮ ਦੇ ਜਾਲ ਤੋਂ ਬਾਹਰ ਨਿਕਲਣ ਦਾ ਰਾਹ ਵੀ ਸੁਝਾਇਆ ਹੈ।

ਆਪ ਜੀ ਅਨੁਸਾਰ ਸਮਾਜਿਕ ਸੰਬੰਧਾਂ ਵਿਚ ਜਾਤ-ਭੇਦ ਦਾ ਕੋਈ ਮਹੱਤਵ ਨਹੀਂ ਹੈ। ਸਾਰੇ ਜੀਵ ਪਰਮਾਤਮਾ ਦਾ ਅੰਸ਼ ਹਨ ਅਤੇ ਇਹ ਸਾਰਾ ਸੰਸਾਰ ਪਰਮਾਤਮਾ ਦੇ ਨੂਰ ਤੋਂ ਹੀ ਪੈਦਾ ਹੋਇਆ ਹੈ:

*-ਕਹੁ ਕਬੀਰ ਇਹੁ ਰਾਮ ਕੀ ਅੰਸੁ॥ ਜਸ ਕਾਗਦ ਪਰ ਮਿਟੈ ਨ ਮੰਸੁ॥*
*(ਪੰਨਾ ੮੭੧)*

*-ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ॥*
*ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ॥੧॥*
*ਲੋਗਾ ਭਰਮਿ ਨ ਭੂਲਹੁ ਭਾਈ॥*
*ਖਾਲਿਕੁ ਖਲਕ ਖਲਕ ਮਹਿ ਖਾਲਿਕੁ ਪੂਰਿ ਰਹਿਓ ਸ੍ਰਬ ਠਾਂਈ॥੧॥ਰਹਾਉ॥*
*ਮਾਟੀ ਏਕ ਅਨੇਕ ਭਾਂਤਿ ਕਰਿ ਸਾਜੀ ਸਾਜਨਹਾਰੈ॥*
*ਨਾ ਕਛੁ ਪੋਚ ਮਾਟੀ ਕੇ ਭਾਂਡੇ ਨਾ ਕਛੁ ਪੋਚ ਕੁੰਭਾਰੈ॥੨॥*

*ਮਕਾਨ ਨੰ-੬੨੦, ਗਲੀ ਨੰ-੧, ਛੋਟੀ ਲਾਇਨ, ਸੰਤ ਪੂਰਾ, ਯਮੁਨਾ ਨਗਰ, ਹਰਿਆਣਾ-੧੩੫੦੦੧
ਮੋ: +੯੧੯੮੧੨੩-੫੮੧੯੬

*ਸਭ ਮਹਿ ਸਚਾ ਏਕੋ ਸੋਈ ਤਿਸ ਕਾ ਕੀਆ ਸਭੁ ਕਛੁ ਹੋਈ॥*
*ਹੁਕਮੁ ਪਛਾਨੈ ਸੁ ਏਕੋ ਜਾਨੈ ਬੰਦਾ ਕਹੀਐ ਸੋਈ॥* *(ਪੰਨਾ ੧੩੪੯)*

ਆਪਣੇ ਮੂਲ ਪਰਮਾਤਮਾ ਨਾਲ ਜੁੜਨਾ ਹੀ ਮਨੁੱਖ ਦੇ ਜੀਵਨ ਦਾ ਉਦੇਸ਼ ਹੋਣਾ ਚਾਹੀਦਾ ਹੈ। ਭਗਤ ਕਬੀਰ ਜੀ ਫੁਰਮਾਉਂਦੇ ਹਨ ਕਿ ਇਹ ਜਨਮ ਬਾਰ-ਬਾਰ ਪ੍ਰਾਪਤ ਨਹੀਂ ਹੁੰਦਾ:

*ਕਬੀਰ ਮਾਨਸ ਜਨਮੁ ਦੁਲੰਭੁ ਹੈ ਹੋਇ ਨ ਬਾਰੈ ਬਾਰ॥*
*ਜਿਉ ਬਨ ਫਲ ਪਾਕੇ ਭੁਇ ਗਿਰਹਿ ਬਹੁਰਿ ਨ ਲਾਗਹਿ ਡਾਰ॥* *(ਪੰਨਾ ੧੩੬੬)*

ਮਨੁੱਖਾ ਸਰੀਰ ਦੀ ਪ੍ਰਾਪਤੀ ਦੇ ਰੂਪ ਵਿਚ ਜੂਨਾਂ ਵਿੱਚੋਂ ਨਿਕਲਣ ਦਾ ਸੁਨਹਿਰਾ ਮੌਕਾ ਮਿਲਦਾ ਹੈ। ਇਸ ਲਈ ਦੁਰਲੱਭ ਸਰੀਰ ਪ੍ਰਾਪਤ ਕਰ ਕੇ ਨਾਮ-ਸਿਮਰਨ ਕਰਦੇ ਹੋਏ, ਜਨਮ-ਮਰਨ ਤੋਂ ਮੁਕਤੀ ਅਤੇ ਪਰਮਾਤਮਾ ਵਿਚ ਲੀਨਤਾ ਲਈ ਜਤਨ ਕਰਨਾ ਚਾਹੀਦਾ ਹੈ:

*ਗੁਰ ਸੇਵਾ ਤੇ ਭਗਤਿ ਕਮਾਈ॥ ਤਬ ਇਹ ਮਾਨਸ ਦੇਹੀ ਪਾਈ॥*
*ਇਸ ਦੇਹੀ ਕਉ ਸਿਮਰਹਿ ਦੇਵ॥ ਸੋ ਦੇਹੀ ਭਜੁ ਹਰਿ ਕੀ ਸੇਵ॥* *(ਪੰਨਾ ੧੧੫੯)*

ਸਰਬ-ਵਿਆਪਕ ਜੀਵਾਂ ਦੇ ਹਿਰਦੇ ਦੀ ਜਾਣਨ ਵਾਲਾ ਇਕ ਪਰਮਾਤਮਾ ਹੀ ਸਭ ਦਾ ਆਸਰਾ ਹੈ। ਸਭ ਪਾਸੇ ਇਕ ਪਰਮਾਤਮਾ ਦਾ ਹੀ ਹੁਕਮ ਵਰਤ ਰਿਹਾ ਹੈ। ਉਸ ਦੇ ਬਰਾਬਰ ਹੋਰ ਕੋਈ ਨਹੀਂ। ਇਸ ਲਈ ਇਕ ਅਕਾਲ ਪੁਰਖ ਦੀ ਹੀ ਸ਼ਰਨ ਲੈਣੀ ਚਾਹੀਦੀ ਹੈ। ਹੋਰ ਦੇਵੀ-ਦੇਵਤਿਆਂ ਆਦਿਕ ਦੀ ਪੂਜਾ ਨਾਲ ਜ਼ਿੰਦਗੀ ਦਾ ਸਮਾਂ ਵਿਅਰਥ ਚਲਾ ਜਾਂਦਾ ਹੈ। ਭਗਤ ਕਬੀਰ ਜੀ ਦਾ ਕਥਨ ਹੈ:

*ਕਹਤੁ ਕਬੀਰੁ ਸੁਨਹੁ ਨਰ ਨਰਵੈ ਪਰਹੁ ਏਕ ਕੀ ਸਰਨਾ॥*
*ਕੇਵਲ ਨਾਮੁ ਜਪਹੁ ਰੇ ਪ੍ਰਾਨੀ ਤਬ ਹੀ ਨਿਹਚੈ ਤਰਨਾ॥* *(ਪੰਨਾ ੧੩੪੯)*

ਮਨੁੱਖ ਲਈ ਪਰਮਾਤਮਾ ਦਾ ਨਾਮ ਹੀ ਜੀਵਨ ਦਾ ਆਸਰਾ ਹੈ, ਸੁਖ ਦਾ ਸਾਧਨ ਹੈ। ਨਾਮ ਸਿਮਰਨ ਤੋਂ ਬਿਨਾ ਕਿਸੇ ਦਾ ਦੁੱਖ ਦੂਰ ਨਹੀਂ ਹੁੰਦਾ:

*-ਜਉ ਪੈ ਰਸਨਾ ਰਾਮੁ ਨ ਕਹਿਬੋ॥ ਉਪਜਤ ਬਿਨਸਤ ਰੋਵਤ ਰਹਿਬੋ॥*
*(ਪੰਨਾ ੩੨੫)*

*-ਕਹਿ ਕਬੀਰ ਜੀਵਨ ਪਦ ਕਾਰਨਿ ਹਰਿ ਕੀ ਭਗਤਿ ਕਰੀਜੈ॥*
*ਏਕੁ ਆਧਾਰੁ ਨਾਮੁ ਨਾਰਾਇਨ ਰਸਨਾ ਰਾਮੁ ਰਵੀਜੈ॥* *(ਪੰਨਾ ੩੩੮)*

ਜਿਹੜੇ ਮਨੁੱਖ ਪਰਮਾਤਮਾ ਦਾ ਸਿਮਰਨ ਛੱਡ ਕੇ ਵਿਖਾਵੇ ਦੇ ਧਾਰਮਿਕ ਸਮਝੇ ਜਾਣ ਵਾਲੇ ਕਰਮ-ਕਾਂਡਾਂ ਦੇ ਚੱਕਰ ਵਿਚ ਪਏ ਰਹਿੰਦੇ ਹਨ, ਉਹ ਜੀਵਨ ਦਾ ਅਸਲ ਮਨੋਰਥ ਨਹੀਂ ਸਮਝਦੇ। ਬਾਹਰੀ ਭੇਖਾਂ ਦਾ ਸਹਾਰਾ ਲੈ ਕੇ ਜਾਂ ਵਰਤ, ਤੀਰਥ-ਇਸ਼ਨਾਨ, ਦੇਵ-ਪੂਜਾ ਆਦਿਕ ਕਰਨ ਨਾਲ ਮਨ ਦੀ ਤ੍ਰਿਸ਼ਨਾ ਸਮਾਪਤ ਨਹੀਂ ਹੁੰਦੀ ਅਤੇ ਨਾ ਹੀ ਕਾਮਾਦਿਕ ਪੰਜਾਂ ਵੈਰੀਆਂ ਦਾ ਸਾਥ ਟੁੱਟਦਾ ਹੈ। ਸਿਰਫ ਅਹੰਕਾਰ ਦੀ

ਮੈਲ ਹੀ ਵੱਧਦੀ ਹੈ। ਭਗਤ ਕਬੀਰ ਜੀ ਸਮਝਾ ਰਹੇ ਹਨ:

*ਜੇਤੇ ਜਤਨ ਕਰਤ ਤੇ ਡੂਬੇ ਭਵ ਸਾਗਰੁ ਨਹੀ ਤਾਰਿਓ ਰੇ॥*
*ਕਰਮ ਧਰਮ ਕਰਤੇ ਬਹੁ ਸੰਜਮ ਅਹੰਬੁਧਿ ਮਨੁ ਜਾਰਿਓ ਰੇ॥ (ਪੰਨਾ ੩੩੫)*

ਭਗਤ ਜੀ ਅਨੁਸਾਰ ਇਹ ਸਭ ਮਾਇਆ ਦੇ ਆਡੰਬਰ ਹਨ। ਜੀਵਨ ਦਾ ਸਿੱਧਾ ਰਸਤਾ ਪ੍ਰਭੂ ਨੂੰ ਹਰ ਵੇਲੇ ਯਾਦ ਰੱਖਣਾ ਹੈ:

*-ਬਿਖਲ ਬਸਤ੍ਰ ਕੇਤੇ ਹੈ ਪਹਿਰੇ ਕਿਆ ਬਨ ਮਧੇ ਬਾਸਾ॥*
*ਕਹਾ ਭਇਆ ਨਰ ਦੇਵਾ ਧੋਖੇ ਕਿਆ ਜਲਿ ਬੋਰਿਓ ਗਿਆਤਾ॥੧॥*
*ਜੀਅਰੇ ਜਾਹਿਗਾ ਮੈ ਜਾਨਾਂ॥ ਅਬਿਗਤ ਸਮਝੁ ਇਆਨਾ॥ (ਪੰਨਾ ੩੩੮)*
*-ਮਾਥੇ ਤਿਲਕੁ ਹਥਿ ਮਾਲਾ ਬਾਨਾਂ॥ ਲੋਗਨ ਰਾਮੁ ਖਿਲਉਨਾ ਜਾਨਾਂ॥੧॥*
*ਜਉ ਹਉ ਬਉਰਾ ਤਉ ਰਾਮ ਤੋਰਾ॥ ਲੋਗੁ ਮਰਮੁ ਕਹ ਜਾਨੈ ਮੋਰਾ॥੧॥ਰਹਾਉ॥*
*ਤੋਰਉ ਨ ਪਾਤੀ ਪੂਜਉ ਨ ਦੇਵਾ॥ ਰਾਮ ਭਗਤਿ ਬਿਨੁ ਨਿਹਫਲ ਸੇਵਾ॥*
*(ਪੰਨਾ ੧੧੫੮)*

ਭਗਤ ਕਬੀਰ ਜੀ ਸੁਚੇਤ ਕਰ ਰਹੇ ਹਨ ਕਿ ਜਿਸ ਮਨੁੱਖ ਦੇ ਹਿਰਦੇ ਵਿਚ ਪਰਮਾਤਮਾ ਤੋਂ ਬਿਨਾ ਕਿਸੇ ਹੋਰ ਦਾ ਪਿਆਰ ਹੈ, ਉਸ ਦਾ ਜਪ, ਤਪ ਕਰਨਾ ਲਾਭਦਾਇਕ ਨਹੀਂ ਹੁੰਦਾ। ਉਸ ਦੇ ਰੱਖੇ ਵਰਤ ਤੇ ਪੂਜਾ ਕਿਸੇ ਕੰਮ ਨਹੀਂ ਆਉਂਦੇ। ਮਨ ਨੂੰ ਪਰਮਾਤਮਾ ਨਾਲ ਜੋੜਨਾ ਜ਼ਰੂਰੀ ਹੈ। ਪ੍ਰਭੂ ਦਾ ਸਿਮਰਨ ਛੱਡ ਕੇ ਹੋਰ-ਹੋਰ ਸਿਆਣਪਾਂ ਨਾਲ ਪਰਮਾਤਮਾ ਨਾਲ ਮੇਲ ਨਹੀਂ ਹੁੰਦਾ:

*ਕਿਆ ਜਪੁ ਕਿਆ ਤਪੁ ਕਿਆ ਬ੍ਰਤ ਪੂਜਾ॥ ਜਾ ਕੈ ਰਿਦੈ ਭਾਉ ਹੈ ਦੂਜਾ॥੧॥*
*ਰੇ ਜਨ ਮਨੁ ਮਾਧਉ ਸਿਉ ਲਾਈਐ॥ ਚਤੁਰਾਈ ਨ ਚਤੁਰਭੁਜੁ ਪਾਈਐ॥*
*(ਪੰਨਾ ੩੨੪)*

ਜੇਕਰ ਮਨ ਵਿਚ ਛਲ ਕਪਟ ਹੈ ਤਾਂ ਬਾਹਰਲੀ ਵੇਸ਼-ਭੂਸ਼ਾ, ਨਮਾਜ਼, ਹੱਜ ਆਦਿਕ ਦਾ ਵੀ ਕੋਈ ਲਾਭ ਨਹੀਂ। ਸਭ ਕੁਝ ਵਿਅਰਥ ਉੱਦਮ ਹੈ:

*ਕਿਆ ਉਜੂ ਪਾਕੁ ਕੀਆ ਮੁਹੁ ਧੋਇਆ ਕਿਆ ਮਸੀਤਿ ਸਿਰੁ ਲਾਇਆ॥*
*ਜਉ ਦਿਲ ਮਹਿ ਕਪਟੁ ਨਿਵਾਜ ਗੁਜਾਰਹੁ ਕਿਆ ਹਜ ਕਾਬੈ ਜਾਇਆ॥*
*(ਪੰਨਾ ੧੩੫੦)*

ਭਰਮ ਵਿਚ ਪਏ ਹੋਏ ਲੋਕ ਪੰਦਰ੍ਹਾਂ ਥਿਤਾਂ ਤੇ ਸਤਵਾਰਾਂ ਨਾਲ ਜੁੜੇ ਹੋਏ ਕਈ ਕਰਮ-ਕਾਂਡ ਕਰਦੇ ਹਨ ਅਤੇ ਵਹਿਮਾਂ ਵਿਚ ਫਸੇ ਰਹਿੰਦੇ ਹਨ। ਭਗਤ ਜੀ ਨੇ ਸਮਝਾਇਆ ਹੈ ਕਿ ਜਿਸ ਦਿਨ ਵੀ ਪਰਮਾਤਮਾ ਦਾ ਨਾਮ ਲਿਆ ਜਾਂਦਾ ਹੈ ਉਹੀ ਦਿਨ ਸ਼ੁਭ ਹੁੰਦਾ ਹੈ। ਆਪ ਜੀ ਨੇ ਇਨ੍ਹਾਂ ਥਿਤਾਂ ਅਤੇ ਵਾਰਾਂ ਦੁਆਰਾ ਪਰਮਾਤਮਾ ਦੀ ਸਿਫਤਿ ਸਾਲਾਹ ਕਰ ਕੇ ਲੋਕਾਂ ਨੂੰ ਇਸ ਭਰਮ-ਜਾਲ ਤੋਂ ਕੱਢਣ ਦਾ ਯਤਨ ਕੀਤਾ ਹੈ ਅਤੇ ਸਮਝਾਇਆ ਹੈ ਕਿ ਸਿਰਫ ਮੱਸਿਆ, ਪੰਚਮੀ, ਸੰਗਰਾਂਦ ਆਦਿਕ ਦੇ ਦਿਨਾਂ ਨੂੰ

ਵਿਸ਼ੇਸ਼ ਮਹੱਤਵ ਦਿੰਦੇ ਹੋਏ ਵਰਤ ਰੱਖ ਕੇ ਜਾਂ ਤੀਰਥਾਂ 'ਤੇ ਇਸ਼ਨਾਨ ਕਰ ਕੇ ਆਪਣੇ ਕਲਿਆਣ ਦੀ ਆਸ ਕਰਨੀ ਭਰਮ ਤੋਂ ਬਿਨਾਂ ਹੋਰ ਕੁਝ ਨਹੀਂ ਹੈ। ਅਕਾਲ ਪੁਰਖ ਦੇ ਨਾਮ ਸਿਮਰਨ ਨਾਲ ਇਸੇ ਜਨਮ ਵਿਚ ਦੁਖਾਂ ਵਿਕਾਰਾਂ ਤੋਂ ਮੁਕਤ ਹੋ ਜਾਈਦਾ ਹੈ:

*ਅੰਮਾਵਸ ਮਹਿ ਆਸ ਨਿਵਾਰਹੁ॥ ਅੰਤਰਜਾਮੀ ਰਾਮੁ ਸਮਾਰਹੁ॥*
*ਜੀਵਤ ਪਾਵਹੁ ਮੋਖ ਦੁਆਰ॥ ਅਨਭਉ ਸਬਦੁ ਤਤੁ ਨਿਜੁ ਸਾਰ॥ (ਪੰਨਾ ੩੪੩)*

ਭਗਤ ਕਬੀਰ ਜੀ ਦ੍ਰਿੜ੍ਹ ਕਰਵਾਉਂਦੇ ਹਨ ਕਿ ਮਨ ਨੂੰ ਪਰਮਾਤਮਾ ਨਾਲ ਜੋੜਨ ਲਈ ਮਾਇਆ ਦਾ ਮੋਹ, ਮਾਇਆ ਦੇ ਚਸਕੇ ਤਿਆਗਣੇ ਜ਼ਰੂਰੀ ਹਨ। ਜਦੋਂ ਤਕ ਮਨ ਨਾਸ਼ਵੰਤ ਸਰੀਰ ਨਾਲ ਇਕ ਰੂਪ ਰਹਿੰਦਾ ਹੈ ਤਦ ਤਕ ਇਸ ਦੀ ਪ੍ਰੀਤ ਨਾ ਮਾਇਆ ਨਾਲੋਂ ਟੁੱਟਦੀ ਹੈ ਅਤੇ ਨਾ ਹੀ ਪ੍ਰਭੂ ਨਾਲ ਜੁੜ ਸਕਦਾ ਹੈ:

*ਪ੍ਰੀਤਿ ਬਿਨਾ ਕੈਸੇ ਬਧੈ ਸਨੇਹੁ॥ ਜਬ ਲਗੁ ਰਸੁ ਤਬ ਲਗੁ ਨਹੀ ਨੇਹੁ॥*
*(ਪੰਨਾ ੩੨੮)*

ਜਿਵੇਂ ਅੱਗ ਵਿਚ ਪਾਇਆ ਸੋਨਾ ਆਦਿਕ ਧਾਤ ਸਾਫ ਹੋ ਜਾਂਦੀ ਹੈ, ਇਸੇ ਤਰ੍ਹਾਂ ਅਕਾਲ ਪੁਰਖ ਦਾ ਡਰ ਮਨੁੱਖ ਦੀ ਭੈੜੀ ਮੱਤ ਦੀ ਮੈਲ ਨੂੰ ਕੱਢ ਦਿੰਦਾ ਹੈ। ਮਨ ਨਿਰਮਲ ਹੋ ਜਾਂਦਾ ਹੈ ਤੇ ਹੌਲੀ-ਹੌਲੀ ਮਾਇਆ ਵੱਲੋਂ ਉਪਰਾਮ ਹੋ ਜਾਂਦਾ ਹੈ। ਮਨੁੱਖ ਆਪਣੇ ਆਪ ਨੂੰ ਪਰਖਦਾ ਪੜਤਾਲਦਾ ਰਹਿੰਦਾ ਹੈ ਅਤੇ ਮਨ ਨੂੰ ਵਿਕਾਰ ਵੱਲ ਦੌੜਨ ਤੋਂ ਹਟਣ ਲਈ ਸਮਝਾਉਂਦਾ ਹੈ:

*ਰਿਦੈ ਇਖਲਾਸੁ ਨਿਰਖਿ ਲੇ ਮੀਰਾ॥ ਆਪੁ ਖੋਜਿ ਖੋਜਿ ਮਿਲੇ ਕਬੀਰਾ॥*
*(ਪੰਨਾ ੧੧੫੯)*

ਮਨੁੱਖ ਦੇ ਆਤਮਕ ਜੀਵਨ ਵਿਚ ਹਉਮੈਂ ਬੜਾ ਘੁੱਪ ਹਨੇਰਾ ਹੈ। ਕੋਈ ਮਨੁੱਖ ਇਸ ਹਨੇਰੇ ਵਿਚ ਆਤਮਕ ਜੀਵਨ ਦਾ ਸਹੀ ਰਸਤਾ ਨਹੀਂ ਸਮਝ ਸਕਦਾ। ਜਦੋਂ ਤਕ ਮਨੁੱਖ ਆਪਣੇ ਆਪ ਨੂੰ ਕਰਤਾ ਸਮਝਦਾ ਹੈ, ਪਰਮਾਤਮਾ ਤੋਂ ਵੱਖਰੀ ਹੋਂਦ ਦੇ ਭਰਮ ਵਿਚ ਹੈ, ਉਹ ਇਹ ਨਹੀਂ ਸਮਝਦਾ ਕਿ ਉਸ ਦਾ ਆਪਣਾ ਤਾਂ ਕੁਝ ਵੀ ਨਹੀਂ ਹੈ। ਉਸ ਕੋਲ ਜੋ ਵੀ ਧਨ, ਮਹਿਲ, ਭੋਗਾਂ ਦੇ ਪਦਾਰਥ ਆਦਿਕ ਹਨ, ਉਹ ਸਾਰੇ ਹੀ ਅਕਾਲ ਪੁਰਖ ਦੀ ਕਿਰਪਾ ਨਾਲ ਪ੍ਰਾਪਤ ਹਨ। ਉਸ ਦਾ ਇਹ ਸਰੀਰ ਜਿਸ ਉੱਤੇ ਉਹ ਮਾਣ ਕਰਦਾ ਹੈ ਸਿਰਫ ਹੱਡੀਆਂ, ਮਾਸ ਆਦਿਕ ਦਾ ਇਕੱਠ ਹੈ, ਜਿਹੜਾ ਅਪਵਿੱਤਰ ਅਤੇ ਨਾਸ਼ਵੰਤ ਹੈ:

*ਚਲਤ ਕਤ ਟੇਢੇ ਟੇਢੇ ਟੇਢੇ॥*
*ਅਸਤਿ ਚਰਮ ਬਿਸਟਾ ਕੇ ਮੂੰਦੇ ਦੁਰਗੰਧ ਹੀ ਕੇ ਬੇਢੇ॥ (ਪੰਨਾ ੧੧੨੪)*

ਇਸ ਅਸਲੀਅਤ ਨੂੰ ਸਮਝੇ ਬਿਨਾ ਹਉਮੈਂ ਦੇ ਅਧੀਨ ਨਾਮ ਜਪਣ ਦਾ ਭਗਤੀ ਕਰਨ ਦਾ ਕੋਈ ਫਲ ਪ੍ਰਾਪਤ ਨਹੀਂ ਹੁੰਦਾ:

*ਜਬ ਲਗੁ ਮੇਰੀ ਮੇਰੀ ਕਰੈ॥ ਤਬ ਲਗੁ ਕਾਜੁ ਏਕੁ ਨਹੀ ਸਰੈ॥ (ਪੰਨਾ ੧੧੬੦)*

ਭਗਤੀ ਤਾਂ ਹੀ ਫਲਦਾਇਕ ਹੁੰਦੀ ਹੈ ਜਦੋਂ ਜਾਤ, ਕੁਲ, ਵਰਣ, ਧਨ-ਪਦਾਰਥਾਂ ਦਾ ਹੰਕਾਰ ਛੱਡ ਦਿੱਤਾ ਜਾਏ, ਕਿਉਂਕਿ ਜਦ ਤਕ ਇਹ ਹਿਰਦਾ ਰੂਪੀ ਜੰਗਲ ਵਿਚ ਅਹੰਕਾਰ ਰੂਪੀ ਸ਼ੇਰ ਰਹਿੰਦਾ ਹੈ ਤਦ ਤਕ ਇਹ ਹਿਰਦਾ ਰੂਪ ਫੁਲਵਾੜੀ ਫੁੱਲਦੀ ਨਹੀਂ। ਹਿਰਦੇ ਵਿਚ ਕੋਮਲ ਗੁਣ ਨਹੀਂ ਉਭਰਦੇ। ਜਦੋਂ ਨਿਮਰਤਾ ਆ ਜਾਂਦੀ ਹੈ ਤਾਂ ਹੀ ਗੁਣ ਰੂਪ ਫੁੱਲ ਉੱਗਦੇ ਹਨ:

*ਜਬ ਲਗੁ ਸਿੰਘੁ ਰਹੈ ਬਨ ਮਾਹਿ॥ ਤਬ ਲਗੁ ਬਨੁ ਫੂਲੈ ਹੀ ਨਾਹਿ॥*
*ਜਬ ਹੀ ਸਿਆਰੁ ਸਿੰਘ ਕਉ ਖਾਇ॥ ਫੂਲਿ ਰਹੀ ਸਗਲੀ ਬਨਰਾਇ॥੨॥*
*(ਪੰਨਾ ੧੧੬੧)*

ਭਗਤ ਕਬੀਰ ਜੀ ਇਕ ਦ੍ਰਿਸ਼ਟਾਂਤ ਦੁਆਰਾ ਸਮਝਾਉਂਦੇ ਹਨ ਕਿ ਹਲਦੀ ਪੀਲੀ ਹੁੰਦੀ ਹੈ ਅਤੇ ਚੂਨਾ ਸਫੇਦ ਹੁੰਦਾ ਹੈ ਪਰ ਜਦੋਂ ਦੋਨੋਂ ਮਿਲ ਜਾਂਦੇ ਹਨ ਤਾਂ ਲਾਲ ਰੰਗ ਬਣ ਜਾਂਦਾ ਹੈ। ਹਲਦੀ ਅਤੇ ਚੂਨਾ ਦੋਨੋਂ ਆਪਣਾ ਰੰਗ ਛੱਡ ਦਿੰਦੇ ਹਨ। ਇਸੇ ਤਰ੍ਹਾਂ ਪਰਮਾਤਮਾ ਨਾਲ ਪ੍ਰੇਮ ਕਰਨ ਵਾਲੇ ਦਾ ਪ੍ਰਭੂ-ਮਿਲਾਪ ਤਾਂ ਹੀ ਹੁੰਦਾ ਹੈ ਜਦੋਂ ਸਾਰੇ ਜੀਵਾਂ ਵਿਚ ਅਕਾਲ ਪੁਰਖ ਦੀ ਜੋਤ ਦਾ ਅਹਿਸਾਸ ਹੋ ਜਾਏ ਅਤੇ ਹੰਕਾਰ ਦੂਰ ਹੋ ਜਾਏ:

*ਕਬੀਰ ਹਰਦੀ ਪੀਅਰੀ ਚੂੰਨਾਂ ਊਜਲ ਭਾਇ॥*
*ਰਾਮ ਸਨੇਹੀ ਤਉ ਮਿਲੈ ਦੋਨਉ ਬਰਨ ਗਵਾਇ॥੫੬॥*
*ਕਬੀਰ ਹਰਦੀ ਪੀਰਤਨੁ ਹਰੈ ਚੂਨ ਚਿਹਨੁ ਨ ਰਹਾਇ॥*
*ਬਲਿਹਾਰੀ ਇਹ ਪ੍ਰੀਤਿ ਕਉ ਜਿਹ ਜਾਤਿ ਬਰਨੁ ਕੁਲੁ ਜਾਇ॥ (ਪੰਨਾ ੧੩੬੭)*

ਮਨੁੱਖ ਕੋਸ਼ਿਸ਼ ਕਰ ਕੇ ਸਰੀਰ ਦਾ ਅਹੰਕਾਰ ਤਾਂ ਛੱਡ ਵੀ ਦਿੰਦਾ ਹੈ ਪਰ ਆਪਣੇ ਗੁਣਾਂ, ਵਿੱਦਿਆ, ਧਨ ਅਤੇ ਭਗਤੀ ਦੇ ਅਹੰਕਾਰ ਨੂੰ ਛੱਡਣਾ ਔਖਾ ਹੋ ਜਾਂਦਾ ਹੈ। ਭਗਤ ਕਬੀਰ ਜੀ ਦਾ ਕਥਨ ਹੈ:

*ਕਬੀਰ ਮਾਇਆ ਤਜੀ ਤ ਕਿਆ ਭਇਆ ਜਉ ਮਾਨੁ ਤਜਿਆ ਨਹੀ ਜਾਇ॥*
*ਮਾਨ ਮੁਨੀ ਮੁਨਿਵਰ ਗਲੇ ਮਾਨੁ ਸਭੈ ਕਉ ਖਾਇ॥ (ਪੰਨਾ ੧੩੭੨)*

ਨਾਮ ਨੂੰ ਹਿਰਦੇ ਵਿਚ ਵਸਾਉਣ ਲਈ ਪਹਿਲਾਂ ਮਨ ਨੂੰ ਖੋਜਣਾ ਪੈਂਦਾ ਹੈ। ਮਨ ਨੂੰ ਦਸੀਂ ਪਾਸੇ ਦੌੜਨੋਂ ਵਰਜਣਾ ਪੈਂਦਾ ਹੈ। ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਆਦਿਕ ਵਿਕਾਰ ਮਨ ਦਾ ਆਸਰਾ ਲੈ ਕੇ ਹੀ ਦੌੜ-ਭੱਜ ਕਰਦੇ ਹਨ। ਮਨ ਮੰਦੇ ਕਰਮਾਂ ਵੱਲ ਜਲਦੀ ਦੌੜਦਾ ਹੈ। ਮਨ ਦੀਆਂ ਬਿਰਤੀਆਂ ਵੱਸ ਵਿਚ ਕਰਨ ਦਾ ਜਤਨ ਹੀ ਮਨੁੱਖ ਨੂੰ ਮੰਦੇ ਕਰਮਾਂ ਤੋਂ ਵਰਜ ਕੇ ਚੰਗੇ ਕਰਮਾਂ ਵੱਲ ਪ੍ਰੇਰਿਤ ਕਰਦਾ ਹੈ। ਜੇਕਰ ਮਨ ਹਾਥੀ ਵੱਸ ਵਿਚ ਆ ਜਾਏ ਤਾਂ ਕਾਮਾਦਿਕ ਵੈਰੀ ਹਾਰ ਜਾਂਦੇ ਹਨ:

*ਥਾਕੇ ਪੰਚ ਦੂਤ ਸਭ ਤਸਕਰ ਆਪ ਆਪਣੈ ਭ੍ਰਮਤੇ॥*
*ਥਾਕਾ ਮਨੁ ਕੁੰਚਰ ਉਰੁ ਥਾਕਾ ਤੇਜੁ ਸੂਤੁ ਧਰਿ ਰਮਤੇ॥ (ਪੰਨਾ ੪੮੦)*

ਜਿਵੇਂ ਮਸਤ ਹਾਥੀ ਨੂੰ ਮਹਾਵਤ ਆਪਣੇ ਅੰਕੁਸ਼ ਨਾਲ ਵੱਸ ਵਿਚ ਕਰ ਲੈਂਦਾ ਹੈ, ਤਿਵੇਂ ਹੀ ਮਾਇਆ ਦੇ ਮੋਹ ਵਿਚ ਮਸਤ ਹੋਏ ਦਸੀਂ ਪਾਸੀਂ ਦੌੜਦੇ ਮਨ ਨੂੰ ਗੁਰੂ ਰੂਪ ਮਹਾਵਤ ਵੱਸ ਵਿਚ ਕਰ ਲੈਂਦਾ ਹੈ। ਜਦੋਂ ਮਨ ਵੱਸ ਵਿਚ ਆ ਜਾਂਦਾ ਹੈ ਤਾਂ ਮਨੁੱਖ ਪੂਰਨ ਖਿੜਾਓ ਦੀ ਅਵਸਥਾ ਵਿਚ ਟਿਕ ਕੇ ਸਾਰੇ ਜਗਤ ਵਿਚ ਵਿਆਪਕ ਪ੍ਰਭੂ ਦੀਆਂ ਹੀ ਗੱਲਾਂ ਕਰਦਾ ਹੈ:

*ਇਹੁ ਮਨੁ ਸਕਤੀ ਇਹੁ ਮਨੁ ਸੀਉ॥ ਇਹੁ ਮਨੁ ਪੰਚ ਤਤ ਕੋ ਜੀਉ॥*
*ਇਹੁ ਮਨੁ ਲੇ ਜਉ ਉਨਮਨਿ ਰਹੈ॥ ਤਉ ਤੀਨਿ ਲੋਕ ਕੀ ਬਾਤੈ ਕਹੈ॥ (ਪੰਨਾ ੩੪੨)*

ਪ੍ਰਭੂ ਦੀ ਕਿਰਪਾ ਨਾਲ ਜਦੋਂ ਮਨ ਵੱਸ ਵਿਚ ਆ ਜਾਂਦਾ ਹੈ ਤਾਂ ਚੰਚਲਤਾ ਖਤਮ ਹੋ ਜਾਂਦੀ ਹੈ, ਮੋਹ ਦੇ ਤਾਰ ਟੁੱਟ ਜਾਂਦੇ ਹਨ, ਤ੍ਰਿਸ਼ਨਾ ਜ਼ੋਰ ਨਹੀਂ ਪਾਉਂਦੀ, ਹੰਕਾਰ ਭਾਰੂ ਨਹੀਂ ਹੁੰਦਾ, ਕ੍ਰੋਧ ਅਵਿਵੇਕੀ ਨਹੀਂ ਬਣਾਉਂਦਾ। ਜੀਵਨ ਸ਼ਾਂਤ ਅਤੇ ਪਵਿੱਤਰ ਬਣ ਜਾਂਦਾ ਹੈ। ਭਗਤ ਕਬੀਰ ਜੀ ਇਸ ਅਵਸਥਾ ਨੂੰ ਇਸ ਤਰ੍ਹਾਂ ਬਿਆਨ ਕਰਦੇ ਹਨ:

*ਅਬ ਮੋਹਿ ਨਾਚਨੋ ਨ ਆਵੈ॥ ਮੇਰਾ ਮਨੁ ਮੰਦਰੀਆ ਨ ਬਜਾਵੈ॥੧॥ਰਹਾਉ॥*
*ਕਾਮੁ ਕ੍ਰੋਧੁ ਮਾਇਆ ਲੈ ਜਾਰੀ ਤ੍ਰਿਸਨਾ ਗਾਗਰਿ ਫੂਟੀ॥*
*ਕਾਮ ਚੋਲਨਾ ਭਇਆ ਹੈ ਪੁਰਾਨਾ ਗਇਆ ਭਰਮੁ ਸਭੁ ਛੂਟੀ॥੨॥*
*ਸਰਬ ਭੂਤ ਏਕੈ ਕਰਿ ਜਾਨਿਆ ਚੂਕੇ ਬਾਦ ਬਿਬਾਦਾ॥*
*ਕਹਿ ਕਬੀਰ ਮੈ ਪੂਰਾ ਪਾਇਆ ਭਏ ਰਾਮ ਪਰਸਾਦਾ॥ (ਪੰਨਾ ੪੯੩)*

ਭਗਤ ਕਬੀਰ ਜੀ ਅਨੁਸਾਰ ਮਨੁੱਖ ਜਦੋਂ ਤਕ ਨਾਮ-ਰਸ ਦਾ ਸੁਆਦ ਨਹੀਂ ਚੱਖਦਾ ਤਦ ਤਕ ਹੀ ਹੋਰ ਰਸਾਂ ਦੇ ਸੁਆਦ ਚੰਗੇ ਲੱਗਦੇ ਹਨ। ਪਰਮਾਤਮਾ ਦੇ ਨਾਮ ਦਾ ਅਨੰਦ ਮਾਣਨ ਤੋਂ ਬਾਅਦ ਮਨ ਕਿਸੇ ਹੋਰ ਸੁਆਦ ਵਿਚ ਨਹੀਂ ਫਸਦਾ:

*-ਰਾਰਾ ਰਸੁ ਨਿਰਸ ਕਰਿ ਜਾਨਿਆ॥ ਹੋਇ ਨਿਰਸ ਸੁ ਰਸੁ ਪਹਿਚਾਨਿਆ॥*
*ਇਹ ਰਸ ਛਾਡੇ ਉਹ ਰਸੁ ਆਵਾ॥ ਉਹ ਰਸੁ ਪੀਆ ਇਹ ਰਸੁ ਨਹੀ ਭਾਵਾ॥*
*(ਪੰਨਾ ੩੪੨)*
*-ਰਾਮ ਰਸੁ ਪੀਆ ਰੇ॥ ਜਿਹ ਰਸ ਬਿਸਰਿ ਗਏ ਰਸ ਅਉਰ॥ (ਪੰਨਾ ੩੩੭)*

ਭਗਤ ਜੀ ਆਤਮਕ ਅਨੰਦ ਦੇਣ ਵਾਲੇ ਇਸ ਰਸ ਨੂੰ ਤਿਆਰ ਕਰਨ ਦਾ ਤਰੀਕਾ ਦੱਸਦੇ ਹਨ। ਆਪ ਜੀ ਅਨੁਸਾਰ ਨਾਮ-ਰਸ ਨੂੰ ਪ੍ਰਾਪਤ ਕਰਨ ਲਈ ਆਤਮਕ ਗਿਆਨ, ਧਿਆਨ ਭਾਵ ਪ੍ਰਭੂ ਦੇ ਚਰਨਾਂ ਵਿਚ ਸੁਰਤ ਜੋੜਨਾ, ਪ੍ਰਭੂ ਦਾ ਡਰ, ਮਾਇਆ ਦੇ ਮੋਹ ਨੂੰ ਵੱਸ ਵਿਚ ਕਰਨਾ ਅਤੇ ਕਾਮ-ਕ੍ਰੋਧ ਨੂੰ ਸਾੜਨਾ ਜ਼ਰੂਰੀ ਹੈ:

*ਗੁੜੁ ਕਰਿ ਗਿਆਨੁ ਧਿਆਨੁ ਕਰਿ ਮਹੂਆ ਭਉ ਭਾਠੀ ਮਨ ਧਾਰਾ॥*
*ਸੁਖਮਨ ਨਾਰੀ ਸਹਜ ਸਮਾਨੀ ਪੀਵੈ ਪੀਵਨਹਾਰਾ॥੧॥*
*ਅਉਧੂ ਮੇਰਾ ਮਨੁ ਮਤਵਾਰਾ॥*
*ਉਨਮਦ ਚਢਾ ਮਦਨ ਰਸੁ ਚਾਖਿਆ ਤ੍ਰਿਭਵਨ ਭਇਆ ਉਜਿਆਰਾ॥ਰਹਾਉ॥*

*ਦੁਇ ਪੁਰ ਜੋਰਿ ਰਸਾਈ ਭਾਠੀ ਪੀਉ ਮਹਾ ਰਸੁ ਭਾਰੀ॥*
*ਕਾਮੁ ਕ੍ਰੋਧੁ ਦੁਇ ਕੀਏ ਜਲੇਤਾ ਛੂਟਿ ਗਈ ਸੰਸਾਰੀ॥* *(ਪੰਨਾ ੯੬੯)*

ਇਸ ਨਾਮ-ਰਸ ਦੇ ਮੁਕਾਬਲੇ ਵਿਚ ਸਾਰੇ ਨਸ਼ੇ ਫੋਕੇ ਹਨ:

*ਕਹਿ ਕਬੀਰ ਸਗਲੇ ਮਦ ਛੂਛੇ ਇਹੈ ਮਹਾ ਰਸੁ ਸਾਚੋ ਰੇ॥* *(ਪੰਨਾ ੯੬੯)*

ਜਿਉਂ-ਜਿਉਂ ਨਾਮ ਵਿਚ ਰਸ ਆਉਂਦਾ ਹੈ ਤਿਉਂ-ਤਿਉਂ ਹਿਰਦੇ ਵਿਚ ਪ੍ਰਭੂ ਨੂੰ ਮਿਲਣ ਦੀ ਤਾਂਘ ਪੈਦਾ ਹੁੰਦੀ ਹੈ। ਭਗਤ ਕਬੀਰ ਜੀ ਨਾਮ ਜਪਣ ਵਾਲੇ ਦੇ ਚਿੱਤ ਦੀ ਇਸ ਅਵਸਥਾ ਦਾ ਵਰਣਨ ਕਰਦੇ ਹੋਏ ਫੁਰਮਾਉਂਦੇ ਹਨ ਕਿ, ਹੇ ਪ੍ਰਭੂ! ਤੇਰੇ ਨਾਮ-ਅੰਮ੍ਰਿਤ ਦੀ ਪਿਆਸ ਮਿੱਟਦੀ ਨਹੀਂ, ਤੇਰਾ ਨਾਮ-ਅੰਮ੍ਰਿਤ ਪੀਂਦਿਆਂ ਪੀਂਦਿਆਂ ਵਧੀਕ ਤਾਂਘ (ਤਲਬ) ਪੈਦਾ ਹੋ ਰਹੀ ਹੈ। ਹੇ ਪ੍ਰਭੂ! ਤੂੰ ਜਲ ਦਾ ਸਮੁੰਦਰ ਹੈ, ਮੈਂ ਉਸ ਜਲ ਦਾ ਮੱਛ ਹਾਂ। ਤੂੰ ਮੇਰਾ ਪਿੰਜਰ ਹੈ ਤੇ ਮੈਂ ਤੇਰਾ ਕਮਜ਼ੋਰ ਜਿਹਾ ਤੋਤਾ ਹਾਂ। ਤੂੰ ਮੇਰਾ ਗੁਰੂ ਹੈ, ਮੈਂ ਤੇਰਾ ਨਵਾਂ ਸਿੱਖ ਹਾਂ। ਇਹ ਮੇਰਾ ਮਨੁੱਖਾ ਜਨਮ ਤੈਨੂੰ ਮਿਲਣ ਦਾ ਅਖੀਰਲਾ ਵੇਲਾ ਹੈ:

*ਮਾਧਉ ਜਲ ਕੀ ਪਿਆਸ ਨ ਜਾਇ॥*
*ਜਲ ਮਹਿ ਅਗਨਿ ਉਠੀ ਅਧਿਕਾਇ॥੧॥ਰਹਾਉ॥*
*ਤੂੰ ਜਲਨਿਧਿ ਹਉ ਜਲ ਕਾ ਮੀਨੁ॥ ਜਲ ਮਹਿ ਰਹਉ ਜਲਹਿ ਬਿਨੁ ਖੀਨੁ॥੧॥*
*ਤੂੰ ਪਿੰਜਰੁ ਹਉ ਸੂਅਟਾ ਤੋਰ॥ ਜਮੁ ਮੰਜਾਰੁ ਕਹਾ ਕਰੈ ਮੋਰ॥੨॥*
*ਤੂੰ ਤਰਵਰੁ ਹਉ ਪੰਖੀ ਆਹਿ॥ ਮੰਦਭਾਗੀ ਤੇਰੋ ਦਰਸਨੁ ਨਾਹਿ॥੩॥*
*ਤੂੰ ਸਤਿਗੁਰੁ ਹਉ ਨਉਤਨੁ ਚੇਲਾ॥ ਕਹਿ ਕਬੀਰ ਮਿਲੁ ਅੰਤ ਕੀ ਬੇਲਾ॥*
*(ਪੰਨਾ ੩੨੩)*

ਜਦੋਂ ਮਨੁੱਖ ਦੀ ਪ੍ਰਭੂ ਮਿਲਾਪ ਵਾਲੀ ਅਵਸਥਾ ਨਾਲ ਜਾਣ-ਪਛਾਣ ਹੋ ਜਾਂਦੀ ਹੈ ਤਾਂ ਉਸ ਦੇ ਹਿਰਦੇ ਵਿਚ ਕੋਮਲਤਾ, ਸੰਤੋਖ ਅਤੇ ਧੀਰਜ ਪੈਦਾ ਹੋ ਜਾਂਦਾ ਹੈ, ਉਸ ਦੇ ਅੰਦਰ ਜੋਤ ਜਗ ਪੈਂਦੀ ਹੈ। ਭਗਤ ਕਬੀਰ ਜੀ ਇਸ ਅਵਸਥਾ ਦਾ ਚਿਤਰਣ ਕਰਦੇ ਹੋਏ ਫੁਰਮਾਉਂਦੇ ਹਨ:

*ਜਾਨੀ ਜਾਨੀ ਰੇ ਰਾਜਾ ਰਾਮ ਕੀ ਕਹਾਨੀ॥*
*ਅੰਤਰਿ ਜੋਤਿ ਰਾਮ ਪਰਗਾਸਾ ਗੁਰਮੁਖਿ ਬਿਰਲੈ ਜਾਨੀ॥* *(ਪੰਨਾ ੯੭੦)*

ਜਿਸ ਨੂੰ ਸੱਚੇ ਨਾਮ ਦੀ ਪ੍ਰਾਪਤੀ ਹੋ ਜਾਂਦੀ ਹੈ, ਉਹ ਦੁਨੀਆ ਦੇ ਭਾਣੇ ਗੂੰਗਾ, ਕਮਲਾ, ਬੋਲਾ ਤੇ ਲੂਲ੍ਹਾ ਹੋ ਜਾਂਦਾ ਹੈ, ਕਿਉਂਕਿ ਉਹ ਖੁਸ਼ਾਮਦੀ ਜਾਂ ਮੰਦੇ ਬੋਲ ਨਹੀਂ ਬੋਲਦਾ, ਝੂਠ ਤੋਂ ਪਰਹੇਜ਼ ਕਰਦਾ ਹੈ। ਉਸ ਨੂੰ ਕਿਸੇ ਦੀ ਮੁਥਾਜੀ ਨਹੀਂ ਰਹਿੰਦੀ। ਕੰਨਾਂ ਨਾਲ ਨਿੰਦਾ ਆਦਿਕ ਨਹੀਂ ਸੁਣਦਾ, ਪੈਰਾਂ ਨਾਲ ਮੰਦੇ ਪਾਸੇ ਵੱਲ ਨਹੀਂ ਤੁਰਦਾ। ਦੁਨਿਆਵੀ ਰਸ ਉਸ ਨੂੰ ਖਿੱਚਦੇ ਨਹੀਂ, ਦੁਨਿਆਵੀ ਪ੍ਰਾਪਤੀ ਦੀਆਂ ਮੰਜ਼ਲਾਂ ਉਸ ਨੂੰ ਵਿਅਰਥ ਲਗਦੀਆਂ ਹਨ। ਭਗਤ ਕਬੀਰ ਜੀ ਇਸ ਅਵਸਥਾ ਨੂੰ ਬਿਆਨ ਕਰ ਰਹੇ ਹਨ:

*ਕਬੀਰ ਗੂੰਗਾ ਹੂਆ ਬਾਵਰਾ ਬਹਰਾ ਹੂਆ ਕਾਨ॥*
*ਪਾਵਹੁ ਤੇ ਪਿੰਗੁਲ ਭਇਆ ਮਾਰਿਆ ਸਤਿਗੁਰ ਬਾਨ॥ (ਪੰਨਾ ੧੩੭੪)*

ਭਗਤ ਕਬੀਰ ਜੀ ਦੀ ਬਾਣੀ ਜਿੱਥੇ ਅਧਿਆਤਮਕਤਾ ਦੇ ਰਾਹ 'ਤੇ ਤੁਰਨ ਲਈ ਪ੍ਰੇਰਿਤ ਕਰਦੀ ਹੈ ਉੱਥੇ ਸਮਾਜਿਕ ਜੀਵਨ ਦੀਆਂ ਸਮੱਸਿਆਵਾਂ ਦਾ ਸਮਾਧਾਨ ਵੀ ਕਰਦੀ ਹੈ। ਭਗਤ ਕਬੀਰ ਜੀ ਨੇ ਸਤੀ-ਪ੍ਰਥਾ, ਸੂਤਕ ਦੀ ਅਪਵਿੱਤ੍ਰਤਾ ਚੋਰੀ, ਸ਼ਰਾਬ ਦਾ ਸੇਵਨ, ਪਰ ਇਸਤਰੀ ਗਮਨ ਆਦਿਕ ਸਮਾਜਿਕ ਬੁਰਾਈਆਂ ਵੱਲ ਸੰਕੇਤ ਕਰਦੇ ਹੋਏ ਇਨ੍ਹਾਂ ਤੋਂ ਛੁਟਕਾਰਾਂ ਪਾਉਣ ਲਈ ਪ੍ਰੇਰਿਤ ਕੀਤਾ ਹੈ। ਆਪ ਜੀ ਦੇ ਮਤ ਵਿਚ ਪਤੀ ਦੀ ਮੌਤ ਤੋਂ ਬਾਅਦ ਇਸਤਰੀ ਨੂੰ ਜਬਰਦਸਤੀ ਅੱਗ ਵਿਚ ਸੜਨ ਲਈ ਪ੍ਰੇਰਿਤ ਕਰਨਾ ਦੁਸ਼ਕਰਮ ਹੈ। ਬਿਨਾ ਸਤ-ਧਰਮ ਤੋਂ ਕੋਈ ਇਸਤਰੀ ਸਤੀ ਕਿਵੇਂ ਬਣ ਸਕਦੀ ਹੈ:

*ਬਿਨੁ ਸਤ ਸਤੀ ਹੋਇ ਕੈਸੇ ਨਾਰਿ॥ ਪੰਡਿਤ ਦੇਖਹੁ ਰਿਦੈ ਬੀਚਾਰਿ॥ (ਪੰਨਾ ੩੨੮)*

ਭਗਤ ਜੀ ਸਮਝਾਉਂਦੇ ਹਨ ਕਿ ਨਸ਼ਾ ਕਰਨ ਨਾਲ ਸੁਰਤ ਨਹੀਂ ਜੁੜਦੀ ਬਲਕਿ ਮਨੁੱਖ ਹੋਸ਼ ਗੁਆ ਦਿੰਦਾ ਹੈ। ਸਿਰਫ ਨਾਮ-ਰਸ ਹੀ ਸੱਚਾ ਸ੍ਰੇਸ਼ਟ ਰਸ ਹੈ। ਜੋਤਿਸ਼ ਵਿਚ ਵਿਸ਼ਵਾਸ, ਜਾਦੂ-ਟੂਣੇ, ਜੰਤਰ-ਮੰਤਰ ਵਿਚ ਸ਼ਰਧਾ, ਸੂਰਜ-ਚੰਦ੍ਰਮਾ ਦੀ ਪੂਜਾ ਆਦਿ ਨਾਲ ਜਨਮ-ਮਰਨ ਦਾ ਚੱਕਰ ਨਹੀਂ ਮੁੱਕਦਾ। ਇਨ੍ਹਾਂ ਦੇ ਜਾਲ ਤੋਂ ਮੁਕਤ ਹੋ ਕੇ ਇੱਕ ਅਕਾਲ ਪੁਰਖ ਦਾ ਆਸਰਾ ਲੈਣਾ ਚਾਹੀਦਾ ਹੈ, ਜਿਸ ਦੇ ਪ੍ਰਕਾਸ਼ ਨਾਲ ਸਾਰਾ ਸੰਸਾਰ ਪ੍ਰਕਾਸ਼ਿਤ ਹੈ।

ਸੰਖੇਪ ਵਿਚ ਕਿਹਾ ਜਾ ਸਕਦਾ ਹੈ ਕਿ ਭਗਤ ਕਬੀਰ ਜੀ ਨੇ ਸਮਾਜ ਵਿਚ ਫੈਲੀਆਂ ਹੋਈਆ ਕੁਰੀਤੀਆਂ, ਅੰਧ-ਵਿਸ਼ਵਾਸਾਂ, ਅੰਡਬਰਾਂ, ਭਰਮ, ਅਤੇ ਪਖੰਡਾਂ ਦਾ ਵਿਰੋਧ ਕਰਦੇ ਹੋਏ ਪਰਮਾਤਮਾ ਦੀ ਭਗਤੀ ਦਾ ਸਿੱਧਾ ਰਸਤਾ ਦਿਖਾਇਆ ਹੈ। ਜਿਸ ਲਈ ਗ੍ਰਿਹਸਤ ਧਰਮ ਦਾ ਤਿਆਗ ਕਰਨ ਦਾ ਆਦੇਸ਼ ਨਹੀਂ ਹੈ, ਸਿਰਫ ਮਨ ਤੋਂ ਵਿਕਾਰਾਂ ਦੀ ਮੈਲ ਤਿਆਗਣਾ ਜ਼ਰੂਰੀ ਹੈ:

*ਬਨਹਿ ਬਸੇ ਕਿਉ ਪਾਈਐ ਜਉ ਲਉ ਮਨਹੁ ਨ ਤਜਹਿ ਬਿਕਾਰ॥*
*ਜਿਹ ਘਰੁ ਬਨੁ ਸਮਸਰਿ ਕੀਆ ਤੇ ਪੂਰੇ ਸੰਸਾਰ॥ (ਪੰਨਾ ੧੧੦੩)*

ਅਕਾਲ ਪੁਰਖ ਦੀ ਕਿਰਪਾ ਹੋਵੇ ਤਾਂ ਹੀ ਗਿਆਨ ਵਾਲੀ ਬੁੱਧੀ ਪ੍ਰਗਟ ਹੁੰਦੀ ਹੈ, ਮਨ ਵਿਚ ਪ੍ਰਭੂ ਲਈ ਪਿਆਰ ਜਾਗਦਾ ਹੈ, ਸਾਰੇ ਭਰਮ-ਭੁਲੇਖੇ ਦੂਰ ਹੋ ਜਾਂਦੇ ਹਨ ਤੇ ਪ੍ਰਭੂ ਵਿਚ ਲਿਵ ਲੱਗ ਜਾਂਦੀ ਹੈ:

*ਜਾਂ ਤਿਸੁ ਭਾਵੈ ਤਾ ਲਾਗੈ ਭਾਉ॥ ਭਰਮੁ ਭੁਲਾਵਾ ਵਿਚਹੁ ਜਾਇ॥*
*ਉਪਜੈ ਸਹਜੁ ਗਿਆਨ ਮਤਿ ਜਾਗੈ॥ ਗੁਰ ਪ੍ਰਸਾਦਿ ਅੰਤਰਿ ਲਿਵ ਲਾਗੈ॥*
*(ਪੰਨਾ ੯੨)* ■

# ਫਤਿਹ ਦਾ ਬਾਦਸ਼ਾਹ ਬਾਬਾ ਬੰਦਾ ਸਿੰਘ ਬਹਾਦਰ

*-ਡਾ. ਰੂਪ ਸਿੰਘ**

ਮਹਾਨ ਜਰਨੈਲ ਬਾਬਾ ਬੰਦਾ ਸਿੰਘ ਬਹਾਦਰ ਦੀਆਂ ਪੰਥਕ ਸੇਵਾਵਾਂ ਬਾਰੇ ਵਿਚਾਰ ਕਰਨ ਤੋਂ ਪਹਿਲਾਂ ਉਨ੍ਹਾਂ ਦੇ ਜੀਵਨ 'ਤੇ ਪੰਛੀ ਝਾਤ ਪਾਉਣੀ ਜ਼ਰੂਰੀ ਹੈ। ਬਾਬਾ ਬੰਦਾ ਸਿੰਘ ਬਹਾਦਰ ਦਾ ਜਨਮ ਜੰਮੂ ਰਿਆਸਤ ਦੇ ਪੁਣਛ ਖੇਤਰ ਦੇ ਇਕ ਪਿੰਡ 'ਚ ੧੬ ਅਕਤੂਬਰ, ੧੬੭੦ ਈ. 'ਚ ਰਾਮਦੇਵ ਰਾਜਪੂਤ ਦੇ ਘਰ ਹੋਇਆ, ਬਚਪਨ 'ਚ ਸ਼ਿਕਾਰ ਖੇਡਣ ਦੀ ਲਗਨ ਲਛਮਣ ਦੇਵ ਨੂੰ ਵੀ ਲੱਗ ਗਈ ਕਿਉਂਕਿ ਜੰਗਲੀ ਤੇ ਪਹਾੜੀ ਇਲਾਕੇ 'ਚ ਸ਼ਿਕਾਰੀ ਸੁਭਾਅ ਹੋਣਾ ਜ਼ਰੂਰੀ ਹੈ, ਨਹੀਂ ਤਾਂ ਤੁਸੀਂ ਆਪ ਸ਼ਿਕਾਰ ਹੋ ਜਾਉਗੇ। ਇਕ ਦਿਨ ਇਨ੍ਹਾਂ ਪਾਸੋਂ ਗਰਭਵਤੀ ਹਿਰਨੀ ਦਾ ਸ਼ਿਕਾਰ ਹੋ ਗਿਆ। ਇਨ੍ਹਾਂ ਦੀਆਂ ਅੱਖਾਂ ਦੇ ਸਾਹਮਣੇ ਹਿਰਨੀ ਤੇ ਹਿਰਨੀ ਦੇ ਬੱਚੇ ਦਮ ਤੋੜ ਗਏ। ਨਰਮ ਦਿਲ ਲਛਮਣ ਦੇਵ ਦਾ ਦਿਲ ਟੁੱਟ ਗਿਆ। ਉਸ ਨੇ ਕਮਾਨ ਤੋੜ ਦਿੱਤੀ ਤੀਰ ਵਗਾਹ ਮਾਰੇ, ਸ਼ਿਕਾਰੀ ਪਹਿਰਾਵਾ ਲਾਹ, ਫਕੀਰੀ ਬਾਣਾ ਧਾਰਨ ਕਰ ਲਿਆ। ਜਵਾਨੀ ਦੀ ਦਹਿਲੀਜ਼ 'ਤੇ ਪੈਰ ਧਰਦਿਆਂ ਹੀ ਘਰ-ਬਾਰ ਤਿਆਗ ਪਹਾੜੀ ਚੋਟੀਆਂ ਤੇ ਢਲਾਣਾਂ ਨੂੰ ਹਮੇਸ਼ਾਂ ਲਈ ਅਲਵਿਦਾ ਕਹਿ ਦਿੱਤਾ। ਜੀਵਨ 'ਤੇ ਫਤਿਹ ਕਰਨ ਦੇ ਢੰਗ ਤਰੀਕੇ ਭਾਲਦਾ ਜਮਾਂਦਰੂ ਸ਼ਿਕਾਰੀ ਬਿਰਤੀ ਸੁਭਾਅ ਤਿਆਗ ਕੇ ਪਹਿਲੀ ਫਤਿਹ ਪ੍ਰਾਪਤ ਕੀਤੀ। ਮੈਦਾਨੀ ਇਲਾਕੇ ਪੰਜਾਬ, ਯੂ.ਪੀ. ਆਦਿ ਦਾ ੭ ਸਾਲ ਭ੍ਰਮਣ ਕੀਤਾ ਤੇ ਜਾਨਕੀਦਾਸ ਵੈਸ਼ਨਵ ਸਾਧ ਦਾ ਚੇਲਾ ਬਣ ਗਿਆ। ਸਾਧਾਂ-ਸੰਤਾਂ, ਜੋਗੀਆਂ ਦੀ ਸੰਗਤ ਕੀਤੀ ਪਰ ਮਨ ਕਾਬੂ ਨਾ ਆਇਆ ਭਾਵ ਮਨ ਜਿੱਤਣ ਵਾਸਤੇ ਹੋਰ ਭ੍ਰਮਣ ਕਰਨ ਲੱਗਾ।

ਭਾਰਤ ਭ੍ਰਮਣ ਕਰਦਾ-ਭੌਂਦਾ/ਭਟਕਦਾ ਮਨਵਾੜ ਹੁੰਦਾ ਹੋਇਆ ਨਾਂਦੇੜ 'ਚ ਲਛਮਣ ਦੇਵ ਬੈਰਾਗੀ ਗੋਦਾਵਰੀ ਦੇ ਰਮਣੀਕ ਕੰਢੇ 'ਤੇ ਡੇਰਾ ਬਣਾ ਬੈਠ ਗਿਆ। ਭੁੱਲੇ-ਭਟਕੇ ਲਾਚਾਰ, ਲੋੜਵੰਦ ਲੋਕ ਆਉਂਦੇ, ਲਛਮਣ ਦੇਵ ਦੇ ਚਰਨ ਸਪਰਸ਼ ਕਰਦੇ, ਅਸ਼ੀਰਵਾਦਾਂ ਪ੍ਰਾਪਤ ਕਰ ਆਤਮਿਕ ਸੰਤੁਸ਼ਟੀ ਪ੍ਰਾਪਤ ਕਰਦੇ। ਉਸ ਵੇਲੇ ਤਕ ਲਛਮਣ ਦੇਵ-ਮਾਧੋਦਾਸ ਬੈਰਾਗੀ ਦੇ ਨਾਂ ਨਾਲ ਪ੍ਰਸਿੱਧ ਹੋ ਚੁੱਕਾ ਸੀ। ਡੇਰਾ ਚੱਲ ਪਿਆ, ਚੇਲੇ ਥਾਪ ਲਏ, ਆਏ-ਗਏ ਮਹਾਂਪੁਰਸ਼ਾਂ ਨੂੰ ਕਰਾਮਾਤੀ ਪਲੰਘ 'ਤੇ ਬਿਠਾਉਣਾ ਤੇ ਉਲਟਾ ਦੇਣਾ, ਇਹ ਮਾਧੋਦਾਸ ਦਾ ਸ਼ੌਂਕ ਸੀ। ਮਾਧੋਦਾਸ ਤੋਂ ਬਾਬਾ ਬੰਦਾ ਸਿੰਘ ਬਹਾਦਰ ਬਣਨ ਦਾ ਸਫਰ ਬੜਾ ਕਲਾਤਮਕ ਹੈ। ਮਾਧੋਦਾਸ ਬੈਰਾਗੀ ੧੮ ਸਾਲ ਗੋਦਾਵਰੀ ਦੇ ਕਿਨਾਰੇ ਨਾਂਦੇੜ ਰਿਹਾ। ਇਸ ਸਮੇਂ ਦੌਰਾਨ ਉਸ ਨੂੰ ਆਪਣੇ ਤਪ-ਤੇਜ,

** ਸਕੱਤਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।*

ਬੁੱਧੀ ਤੇ ਸ਼ਕਤੀ 'ਤੇ ਬਹੁਤ ਫ਼ਖ਼ਰ ਸੀ। ਸਧਾਰਨ ਲੋਕਾਂ ਦੀ ਮਨੋਆਸਥਾ 'ਤੇ ਉਹ ਫਤਿਹ ਕਰ ਚੁੱਕਾ ਸੀ। ਮਾਧੋਦਾਸ ਦੇ ਕਰਾਮਾਤੀ ਤੇ ਸ਼ਕਤੀਸ਼ਾਲੀ ਹੋਣ ਬਾਰੇ ਮਹੰਤ ਜੈਤ ਰਾਮ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਦੱਸ ਦਿੱਤਾ ਸੀ।

ਦੱਖਣ ਯਾਤਰਾ ਸਮੇਂ ੧੭੦੮ ਈ. ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਾਂਦੇੜ ਪਹੁੰਚੇ। ਗੁਰਦੇਵ ਪਿਤਾ ਸਿੰਘਾਂ ਦੇ ਦਲ ਸਮੇਤ ਗੋਦਾਵਰੀ ਦੇ ਕਿਨਾਰੇ ਮਾਧੋਦਾਸ ਦੇ ਡੇਰੇ ਪਹੁੰਚੇ ਤੇ ਪਲੰਘ 'ਤੇ ਬਿਰਾਜਮਾਨ ਹੋ ਗਏ, ਉਸ ਸਮੇਂ ਮਾਧੋਦਾਸ ਡੇਰੇ ਵਿਚ ਨਹੀਂ ਸੀ। ਜਦ ਮਾਧੋਦਾਸ ਡੇਰੇ ਪਹੁੰਚਿਆ ਤਾਂ ਗੁਰੂ ਜੀ ਨੂੰ ਪਲੰਘ 'ਤੇ ਬੈਠਾ ਦੇਖ ਕੇ ਬਹੁਤ ਕ੍ਰੋਧਵਾਨ ਹੋਇਆ ਕਿ ਕੌਣ ਹੈ, ਜੋ ਮੇਰੇ ਪਲੰਘ 'ਤੇ ਬਿਰਾਜਮਾਨ ਹੈ ? ਗੁੱਸੇ 'ਚ ਆਮ ਵਾਂਗ ਪਲੰਘ ਉਲਟਾਉਣ ਦਾ ਯਤਨ ਕੀਤਾ ਪਰ ਸਭ ਅਸਫਲ। ਕਈ ਰਿਧੀਆਂ-ਸਿਧੀਆਂ, ਕਰਾਮਾਤਾਂ ਕਰਨ ਦਾ ਯਤਨ ਕੀਤਾ ਪਰ ਅਖੀਰ ਚਰਨੀਂ ਢਹਿ ਪਿਆ। ਮਨ ਜਿੱਤਣ ਦੀ ਗੁੜ੍ਹਤੀ ਤੇ ਮੌਤ 'ਤੇ ਵੀ ਫਤਿਹ ਪ੍ਰਾਪਤ ਕਰਨ ਵਾਸਤੇ ਜੋਦੜੀ ਕਰਨ ਲੱਗਾ। ਨੈਣ ਨੀਵੇਂ ਕਰ ਕੇ ਕਹਿਣ ਲੱਗਾ, ਸੁਆਮੀ ਬਖਸ਼ ਲਵੋ, ਮੈਂ ਤੁਹਾਡਾ 'ਬੰਦਾ' ਹਾਂ। ਜੀਵਨ ਲਕਸ਼ ਗੁਰਮਤਿ ਅਨੁਸਾਰ ਜੀਵਨ ਮੁਕਤੀ ਹੈ। ਜੀਵਨ-ਮੁਕਤੀ ਦਾ ਭਾਵ ਨਿਰਭਉ-ਨਿਰਵੈਰ ਨਾਲ ਇਤਨਾ ਜੁੜ ਜਾਣਾ ਹੈ ਕੇ ਖੁਦ ਵੀ ਨਿਰਭਉ-ਨਿਰਵੈਰ ਹੋ ਜਾਣਾ। ਮਨੁੱਖੀ ਜੀਵਨ 'ਚ ਸਭ ਤੋਂ ਵੱਡਾ ਡਰ ਮੌਤ ਦਾ ਹੁੰਦਾ ਹੈ। ਇਸ ਤਰ੍ਹਾਂ ਬਾਬਾ ਬੰਦਾ ਸਿੰਘ ਬਹਾਦਰ ਨੇ ਪੰਥਕ ਪਰਵਾਰ ਦਾ ਮੈਂਬਰ ਬਣ, ਫਤਿਹ ਦੀ ਬਾਦਸ਼ਾਹਤ ਪ੍ਰਾਪਤ ਕਰਨ ਲਈ ਗੁੜ੍ਹਤੀ ਪ੍ਰਾਪਤ ਕੀਤੀ। ਗੁਰੂ ਜੀ ਨੇ ਬਾਬਾ ਬੰਦਾ ਸਿੰਘ ਬਹਾਦਰ ਨੂੰ ਤੋੜੀ ਹੋਈ ਕਮਾਨ ਦੀ ਥਾਂ ਨਾ ਟੁੱਟਣ ਵਾਲੀ ਕਮਾਨ ਤੇ ਫੌਲਾਦੀ ਤੀਰ ਬਖ਼ਸ਼ਿਸ਼ ਕੀਤੇ ਤੇ ਹੁਕਮ ਕੀਤਾ ਕਿ ਪਹਿਲਾਂ ਨਿਰਦੋਸ਼ ਜਾਨਵਰਾਂ ਦਾ ਸ਼ਿਕਾਰ ਕਰਦਾ ਸੈਂ, ਹੁਣ ਤੂੰ ਜਬਰ-ਜ਼ੁਲਮ ਤੇ ਅੱਤਿਆਚਾਰ ਦੀ ਹਨ੍ਹੇਰੀ ਨੂੰ ਠੱਲਣ ਵਾਸਤੇ ਅੱਤਿਆਚਾਰੀ ਹਾਕਮਾਂ-ਜ਼ਾਲਮਾਂ ਦਾ ਸ਼ਿਕਾਰ ਕਰ ਅਤੇ ਜਬਰ ਜ਼ੁਲਮ ਦੀ ਖ਼ੂਨੀ ਹਨ੍ਹੇਰੀ ਰੋਕਣ ਵਾਸਤੇ ਮੌਤ ਦੇ ਭੈਅ ਤੋਂ ਸੁਤੰਤਰ ਹੋ ਫਤਿਹ ਦਾ ਬਾਦਸ਼ਾਹ ਬਣ!

ਜਦ ਵੀ ਤੈਨੂੰ ਜ਼ਰੂਰਤ ਪਵੇ, ਗੁਰੂ ਗ੍ਰੰਥ-ਗੁਰੂ ਪੰਥ ਅੱਗੇ ਅਰਦਾਸ ਕਰੀਂ ਤੈਨੂੰ ਫਤਿਹ ਪ੍ਰਾਪਤ ਹੋਵੇਗੀ, ਗੁਰੂ-ਪੰਥ ਤੇਰੀ ਸਹਾਇਤਾ ਕਰੇਗਾ! ਬਾਬਾ ਬੰਦਾ ਸਿੰਘ ਬਹਾਦਰ ਗੁਰੂ ਜੀ ਦੇ ਹੁਕਮ ਦਾ ਆਖਰੀ ਸਾਹਾਂ ਤਕ ਪਾਬੰਦ ਰਿਹਾ।

ਬੰਦਾ-ਬੰਦੇ-ਬੰਦਗੀ ਸ਼ਬਦ 'ਚ ਇਕ ਰੂਹਾਨੀ ਸਾਂਝ ਹੈ। ਬੰਦਾ ਹੀ ਬੰਦਗੀ ਅਖਤਿਆਰ ਕਰ ਸਕਦਾ ਹੈ ਅਤੇ ਬੰਦਾ ਤਦ ਹੀ ਬੰਦਾ ਹੈ ਜੇ ਉਹ ਬੰਦਗੀ ਅਖ਼ਤਿਆਰ ਕਰਦਾ ਹੈ। ਗੁਰਬਾਣੀ ਦੇ ਕਥਨ ਹਨ:

- *ਬੰਦੇ ਬੰਦਗੀ ਇਕਤੀਆਰ॥* *(ਪੰਨਾ ੩੩੮)*
- *ਕਰਿ ਬੰਦੇ ਤੂ ਬੰਦਗੀ ਜਿਚਰੁ ਘਟ ਮਹਿ ਸਾਹੁ॥* *(ਪੰਨਾ ੭੨੪)*

ਘਰ ਤਿਆਗ ਕਰ ਕੇ ਬਾਬਾ ਬੰਦਾ ਸਿੰਘ ਬਹਾਦਰ ਨੇ ਜਵਾਨੀ ਦੀ ਦਹਿਲੀਜ਼

'ਤੇ ਪੈਰ ਧਰਦਿਆਂ ਹੀ 'ਬੰਦਗੀ' ਕਰਨੀ ਸ਼ੁਰੂ ਕਰ ਦਿੱਤੀ, ਪਰ ਇਹ ਬੰਦਗੀ ਗੁਰਮਤਿ ਵਿਚਾਰਧਾਰਾ ਅਨੁਸਾਰੀ ਨਹੀ ਸੀ। ਗੁਰੂ ਜੀ ਦੇ ਮਿਲਾਪ ਨਾਲ ਬਾਬਾ ਬੰਦਾ ਸਿੰਘ ਬਹਾਦਰ ਨੂੰ ਜੀਵਨ ਆਦਰਸ਼ ਦੀ ਸਮਝ ਲੱਗੀ ਤਾਂ ਉਹ ਬੋਲ ਉੱਠਿਆ, ਹੇ ਗੁਰੂਦੇਵ! ਮੈਂ ਤੇਰਾ ਦਾਸ, ਗ਼ੁਲਾਮ, ਬੰਦਾ ਹਾਂ, ਹੇ ਮਾਲਕ ਸੁਆਮੀ! ਤੇਰੀ ਕੀਰਤੀ ਹੀ ਹੁਣ ਮੇਰੇ ਮਨ ਨੂੰ ਭਾਉਂਦੀ ਹੈ:

*ਹਮ ਮਸਕੀਨ ਖੁਦਾਈ ਬੰਦੇ ਤੁਮ ਰਾਜਸੁ ਮਨਿ ਭਾਵੈ॥ (ਪੰਨਾ ੪੮੦)*

ਗੁਰੂ ਜੀ ਨੇ ਬਾਬਾ ਬੰਦਾ ਸਿੰਘ ਬਹਾਦਰ ਨੂੰ ਸਮਝਾਇਆ ਕਿ 'ਬੰਦੇ ਚਸਮ ਦੀਦੰ ਫਨਾਇ', ਜੋ ਕੁਝ ਦਿਖਾਈ ਦਿੰਦਾ ਹੈ, ਸਭ ਨਾਸ਼ਵਾਨ ਹੈ। ਆਪਣੇ ਮਨ ਨੂੰ ਇਕਾਗਰ ਕਰ ਤੇ ਦੁਬਿਧਾ ਨੂੰ ਛੱਡ ਅਤੇ ਪਰੇਸ਼ਾਨੀਆਂ ਤੋਂ ਬਚ:

*ਬੰਦੇ ਖੋਜੁ ਦਿਲ ਹਰ ਰੋਜ ਨਾ ਫਿਰੁ ਪਰੇਸਾਨੀ ਮਾਹਿ॥ (ਪੰਨਾ ੭੨੭)*

ਬੰਦੇ ਦੀ ਭਟਕਣਾ-ਗੁਰੂ ਮਿਲਾਪ ਤੋਂ ਬਾਅਦ ਖਤਮ ਹੋ ਗਈ। ਬਸ, ਫਿਰ ਕੀ ਸੀ, ਇਸ ਸੰਸਾਰ ਦੀ ਕੋਈ ਵੀ ਸ਼ਕਤੀ ਉਸ ਨੂੰ ਡਰਾ, ਧਮਕਾ, ਭਟਕਾ ਨਹੀਂ ਸਕੀ। ਫਿਰ ਭਾਵੇਂ ਉਸ ਦੇ ਸਾਹਮਣੇ ਉਸ ਦੇ ੪ ਸਾਲ ਦੇ ਬੱਚੇ ਦੇ ਟੁੱਕੜੇ ਕੀਤੇ ਜਾਂਦੇ ਹਨ, ਦਿਲ ਕੱਢ ਕੇ ਮੂੰਹ 'ਚ ਪਾਇਆ, ਬੋਟੀਆਂ ਦਾ ਹਾਰ ਪਰੋ ਕੇ ਗਲ ਵਿਚ ਪਾਇਆ, ਪਰ ਬੰਦਾ ਤਾਂ ਸਭ ਕੁਝ 'ਤਨ-ਮਨ' ਗੁਰੂ ਨੂੰ ਸੌਂਪ ਚੁੱਕਾ ਸੀ ਉਸ ਦੀ ਤਾਂ ਇਕ ਹੀ ਅਰਦਾਸ ਸੀ:

*ਅਬ ਕੀ ਬਾਰ ਬਖਸਿ ਬੰਦੇ ਕਉ ਬਹੁਰਿ ਨ ਭਉਜਲਿ ਫੇਰਾ॥ (ਪੰਨਾ ੧੧੦੪)*

'ਪੰਥ ਪ੍ਰਕਾਸ਼' ਵਿਚ ਇਕ ਲਾਈਨ ਅੰਕਿਤ ਹੈ : ਬੰਦਾ ਲਾਗਯੋ ਤੁਰਕਨ ਬੰਦਾ - ਇਸ ਵਿਚ ਦੂਸਰਾ 'ਬੰਦਾ' ਸ਼ਬਦ ਦਾ ਅਰਥ ਹੈ-ਅਮਰ ਵੇਲ, ਜੋ ਦਰੱਖਤਾਂ ਦੀ ਖੁਰਾਕ 'ਤੇ ਪਲਦੀ ਹੈ। ਇੱਥੇ ਅਰਥ ਹਨ- ਬਾਬਾ ਬੰਦਾ ਸਿੰਘ ਬਹਾਦਰ ਨੇ ਜਬਰ-ਜ਼ੁਲਮ ਦੇ ਦਰੱਖਤ ਨੂੰ ਇਉਂ ਨਿਚੋੜ ਦਿੱਤਾ ਜਿਵੇਂ ਅਮਰ ਵੇਲ ਦਰੱਖਤ ਦਾ ਰਸ ਸੁਕਾ ਦਿੰਦੀ ਹੈ।

ਗੁਰਮਤਿ ਵਿਚਾਰਧਾਰਾ ਦਾ ਧਾਰਨੀ ਸੂਰਮਾ ਰਣ-ਤੱਤੇ ਨੂੰ ਛੱਡ ਕੇ ਸਾਥੀਆਂ ਨੂੰ ਧੋਖਾ, ਦਗਾ ਨਹੀਂ ਦਿੰਦਾ। ਗੁਰਬਾਣੀ ਦਾ ਉਪਦੇਸ਼ ਹੈ : ਰਣਿ ਰੂਤਉ ਭਾਜੈ ਨਹੀ ਸੂਰਉ ਥਾਰਉ ਨਾਉ॥ . . . ਬਾਬਾ ਬੰਦਾ ਸਿੰਘ ਬਹਾਦਰ ਬਚਨ ਦਾ ਬਲੀ ਸੂਰਮਾ ਸੀ। ਗੁਰੂ ਨਾਲ ਕੀਤੇ ਆਇਦ ਅਨੁਸਾਰ ਉਹ ਰਣ-ਤੱਤੇ ਵਿਚ ਸਮੇਂ-ਸਮੇਂ ਜੂਝਦਾ ਹੈ ਤੇ ਮੌਤ ਦੇ ਭਿਆਨਕ ਰੂਪ ਨੂੰ ਸਾਹਮਣੇ ਤੱਕ ਕੇ ਵੀ ਘਬਰਾਉਂਦਾ ਨਹੀਂ ਸਗੋਂ ਮੌਤ 'ਤੇ ਵੀ ਫਤਿਹ ਪ੍ਰਾਪਤ ਕਰਦਾ ਹੈ।

ਅਤਿ ਬਿਖੜੇ ਸਮੇਂ ਸਿੱਖ ਬਾਦਸ਼ਾਹਤ ਕਾਇਮ ਕਰਨਾ ਉਸ ਦੀ ਵਿਸ਼ੇਸ਼ ਪੰਥਕ ਸੇਵਾ ਸੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਥਾਪੜਾ ਪ੍ਰਾਪਤ ਕਰ ਮੁੱਠੀ ਭਰ ਸਿਰਲੱਥ ਯੋਧਿਆਂ ਦੀ ਸਹਾਇਤਾ ਨਾਲ ਪੰਜਾਬ 'ਚੋਂ ਜਬਰ-ਜ਼ੁਲਮ ਦੀਆਂ ਜੜ੍ਹਾਂ ਉਖਾੜ

ਸੁੱਟੀਆਂ। ਭਾਰਤ ਦੇ ਸਿਰ ਦਾ ਤਾਜ ਕਹੀ ਜਾਂਦੀ ਸਰਹਿੰਦ ਨੂੰ ਫਤਿਹ ਕਰ ਕੇ ਬਾਬਾ ਬੰਦਾ ਸਿੰਘ ਬਹਾਦਰ ਨੇ ਕੇਸਰੀ ਪਰਚਮ ਝੁਲਾ ਕੇ 'ਫਤਿਹ ਦਿਵਸ' ਮਨਾਇਆ। ਜੇਕਰ ਉਸ ਸਮੇਂ ਦੇ ਹਾਲਾਤਾਂ ਦਾ ਅਧਿਐਨ ਕੀਤਾ ਜਾਵੇ ਤਾਂ ਇਕ ਇਨਕਲਾਬ ਦੇ ਦਰਸ਼ਨ ਹੁੰਦੇ ਹਨ। ਬਾਬਾ ਬੰਦਾ ਸਿੰਘ ਬਹਾਦਰ ਦੇ ਫੌਜੀ ਦਸਤੇ 'ਚ ਸਿੱਖ, ਮੁਸਲਮਾਨ, ਹਿੰਦੂ ਤੇ ਉਦਾਸੀ ਸ਼ਾਮਲ ਸਨ। ਬਾਬਾ ਬੰਦਾ ਸਿੰਘ ਬਹਾਦਰ ਨੇ ਸੋਨੀਪਤ, ਸਮਾਣਾ, ਘੁੜਾਮ, ਸ਼ਾਹਬਾਦ, ਕਪੂਰੀ ਤੇ ਸਢੌਰੇ 'ਤੇ ਸ਼ਾਨਦਾਰ ਜਿੱਤਾਂ ਪ੍ਰਾਪਤ ਕੀਤੀਆਂ। ੧੨ ਮਈ, ੧੭੧੦ ਈ. ਚੱਪੜਚਿੜੀ ਦੇ ਮੈਦਾਨ 'ਚ ਲਹੂ-ਡੋਲਵੀਂ ਜੰਗ ਹੋਈ, ਜਿਸ ਵਿਚ ਸਰਹਿੰਦ ਦਾ ਸੂਬੇਦਾਰ ਵਜ਼ੀਰ ਖਾਨ ਮਾਰਿਆ ਗਿਆ। ੧੪ ਮਈ, ੧੭੧੦ ਈ. ਨੂੰ ਪੰਥਕ ਸੈਨਾਵਾਂ ਨੇ ਸਰਹਿੰਦ ਤੋਂ ਹੈਦਰੀ ਝੰਡੇ ਉਤਾਰ, ਕੇਸਰੀ ਪਰਚਮ ਝੁਲਾ ਦਿੱਤੇ। ਗੁਰੂ-ਮਾਰੀ ਸਰਹਿੰਦ ਦੀ ਥਾਂ ਬਾਬਾ ਜੀ ਨੇ ਸਢੌਰੇ ਨੇੜੇ ਸ਼ਿਵਾਲਿਕ ਦੀਆਂ ਪਹਾੜੀਆਂ 'ਚ ਪੰਥਕ-ਸਰਕਾਰ ਦੀ ਰਾਜਧਾਨੀ ਬਣਾਇਆ ਇਸ ਦਾ ਨਾਂ 'ਲੋਹਗੜ੍ਹ' ਰੱਖਿਆ ਗਿਆ।

ਉਸ ਦੀ ਪੰਥ-ਪ੍ਰਸਤੀ ਪੰਥਕ ਸੇਵਾ ਦਾ ਸਬੂਤ ਹੈ ਕਿ ਉਸ ਨੇ ਬਾਦਸ਼ਾਹੀ ਪ੍ਰਾਪਤ ਕਰ ਆਪਣੇ ਨਾਂ ਦਾ ਸਿੱਕਾ ਜਾਰੀ ਨਹੀਂ ਕੀਤਾ। ਬਾਬਾ ਬੰਦਾ ਸਿੰਘ ਬਹਾਦਰ ਨੇ ਇਸ ਸਮੇਂ ਤਕ ਹਉਮੈਂ-ਹੰਕਾਰ ਰੂਪੀ ਖ਼ੂਨੀ ਸਰਹਿੰਦ 'ਤੇ ਫਤਿਹ ਪ੍ਰਾਪਤ ਕਰ ਲਈ ਸੀ। ਬਾਦਸ਼ਾਹਤ ਦੀਆਂ ਪਰਸਪਰ ਨਿਸ਼ਾਨੀਆਂ ਸਿੱਕਾ, ਮੋਹਰ ਤੇ ਕੈਲੰਡਰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਨਾਂ ਦਾ ਜਾਰੀ ਕਰ ਕੇ, ਬਾਬਾ ਜੀ ਨੇ ਸੁਆਰਥ, ਹਉਮੈਂ ਹੰਕਾਰ, ਖ਼ੁਦਗਰਜ਼ੀ 'ਤੇ ਫਤਿਹ ਪ੍ਰਾਪਤ ਕੀਤੀ। ਗੁਰੂ ਨਾਨਕ ਸਾਹਿਬ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਨਾਂ ਦਾ ਸਿੱਕਾ ਜਾਰੀ ਕੀਤਾ, ਜਿਸ 'ਤੇ ਇਹ ਸ਼ਬਦ ਉਕਰੇ ਗਏ:

*ਸਿੱਕਾ ਜ਼ਦ ਬਰ ਹਰ ਦੋ ਆਲਮ ਤੇਗਿ ਨਾਨਕ ਵਾਹਿਦ ਅਸਤ*
*ਫਤਿਹ ਗੋਬਿੰਦ ਸਿੰਘ ਸ਼ਾਹਿ-ਸ਼ਾਹਾਨ ਫ਼ਜਲਿ ਸੱਚਾ ਸਾਹਿਬ ਅਸਤ*

ਉਸ ਦੀ ਮੋਹਰ ਵੀ ਪੰਥਕ ਸਰੂਪ ਦੀ ਫਤਿਹ ਨੂੰ ਪ੍ਰਗਟ ਕਰਦੀ ਸੀ :

*ਦੇਗੋ ਤੇਗੋ ਫਤਿਹ ਓ ਨੁਸਰਤਿ ਬੇ-ਦਿਰੰਗ*
*ਯਾਫ਼ਤ ਅਜ਼ ਨਾਨਕ ਗੁਰੂ ਗੋਬਿੰਦ ਸਿੰਘ*

ਪੰਜਾਬ ਵਾਸੀਆਂ ਵਿੱਚੋਂ ਗ਼ੁਲਾਮੀ ਨੂੰ ਜੜ੍ਹਾਂ ਤੋਂ ਮੁਕਾਉਣ ਲਈ ਬਾਬਾ ਬੰਦਾ ਸਿੰਘ ਬਹਾਦਰ ਨੇ ਮੁਗ਼ਲੀਆ ਸੰਮਤ ਦੇ ਬਰਾਬਰ 'ਨਾਨਕ ਸ਼ਾਹੀ ਸੰਮਤ' ਜਾਰੀ ਕੀਤਾ। ਇਸ ਤਰ੍ਹਾਂ ਨਿਰਮਲ ਸਿੱਖ ਹੋਂਦ ਹਸਤੀ ਨੂੰ ਪ੍ਰਗਟ ਹੋਣ 'ਚ ਸ਼ਕਤੀ ਮਿਲੀ, ਸਿੱਖ ਸੁਤੰਤਰ ਸੋਚ ਦੇ ਧਾਰਨੀ ਹੋ ਵਿਚਰਨ ਲੱਗੇ।

ਅਸਲ ਵਿਚ ਬਾਬਾ ਬੰਦਾ ਸਿੰਘ ਬਹਾਦਰ ਇਸ ਪ੍ਰਾਪਤੀ ਨੂੰ ਕੇਵਲ ਗੁਰੂ ਦੀ ਬਖ਼ਸ਼ਿਸ਼ ਮੰਨਦਾ ਸੀ, ਉਸ ਦਾ ਕਹਿਣਾ ਸੀ ਕਿ ਉਹ ਤਾਂ ਗੁਰੂ ਦਾ ਸੇਵਾਦਾਰ ਹੈ। ਉਹ ਮੰਨਦਾ ਸੀ ਕਿ ਇਹ ਬਖ਼ਸ਼ਿਸ਼ ਗੁਰੂ ਨਾਨਕ ਦੀ ਹੈ, ਫਤਿਹ ਗੁਰੂ ਗੋਬਿੰਦ ਸਿੰਘ

ਮਹਾਰਾਜ ਦੀ ਹੈ। ਯਮਨਾ ਤੋਂ ਲੈ ਕੇ ਦਰਿਆ ਰਾਵੀ ਦੇ ਵਿਸ਼ਾਲ ਇਲਾਕੇ 'ਚ ਬਾਬਾ ਬੰਦਾ ਸਿੰਘ ਬਹਾਦਰ ਨੇ ਲੱਗਭਗ ੬ ਸਾਲ ਰਾਜ ਕੀਤਾ। ਬਾਬਾ ਬੰਦਾ ਸਿੰਘ ਬਹਾਦਰ ਨੇ ਸਿੱਖਾਂ ਨੂੰ ਅਹਿਸਾਸ ਕਰਵਾ ਦਿੱਤਾ ਕਿ ਖਾਲਸਾ ਪਰਵਾਰ ਦੇ ਮੈਂਬਰ ਸੁਤੰਤਰ ਸੋਚ, ਹੋਂਦ, ਹਸਤੀ ਤੇ ਵਿਚਾਰ ਲੈ ਕੇ ਪੈਦਾ ਹੋਏ ਹਨ। ਪੰਜਾਬ ਦੇ ਕਿਸਾਨਾਂ ਨੂੰ ਜਾਗੀਰਦਾਰੀ ਪ੍ਰਬੰਧ ਮੁਕਤ ਕਰਵਾਇਆ ਤੇ ਸਾਬਤ ਕਰ ਦਿੱਤਾ ਕਿ ਖੇਤ ਦਾ ਮਾਲਕ ਉਹੀ ਹੈ ਜੋ ਖੇਤੀ ਕਰ ਰਿਹਾ ਹੈ। ਅਸਲ ਵਿਚ ਬਾਬਾ ਬੰਦਾ ਸਿੰਘ ਬਹਾਦਰ ਨੇ ਪੰਜਾਬ ਦੇ ਵਿਸ਼ਾਲ ਖੇਤਰ 'ਚ ਧਾਰਮਿਕ, ਸਮਾਜਿਕ, ਆਰਥਿਕ, ਰਾਜਸੀ ਸੁਤੰਤਰਤਾ ਦੇ ਝੰਡੇ ਗੱਡੇ। ਦੱਬੇ-ਕੁਚਲੇ ਲੋਕਾਂ ਨੂੰ ਸੁਤੰਤਰਤਾ ਦਾ ਅਹਿਸਾਸ ਹੋਇਆ। ਲੋਕਾਂ ਦੇ ਦਿਲਾਂ 'ਤੇ ਰਾਜ ਸਥਾਪਿਤ ਕਰ ਲੋਕ ਮਾਨਸਿਕਤਾ 'ਤੇ ਫਤਿਹ ਪ੍ਰਾਪਤ ਕੀਤੀ। ਵਿਸ਼ਾਲ ਮੁਗ਼ਲ ਰਾਜ ਢਹਿ-ਢੇਰੀ ਹੋਣ 'ਤੇ ਸੂਫੀ ਫਕੀਰ ਬੁੱਲੇ ਸ਼ਾਹ ਦੇ ਬੋਲ ਗੂੰਜ ਉੱਠੇ :

*ਭੂਰਿਆਂ ਵਾਲੇ ਰਾਜੇ ਕੀਤੇ , ਮੁਗ਼ਲਾਂ ਜ਼ਹਿਰ ਪਿਆਲੇ ਪੀਤੇ।*

ਡਾ. ਹਰੀ ਰਾਮ ਗੁਪਤਾ ਅਨੁਸਾਰ ਬਾਬਾ ਬੰਦਾ ਸਿੰਘ ਬਹਾਦਰ ਨੇ ਜਾਤ-ਪਾਤ, ਧਰਮ, ਨਸਲ ਦੇ ਬੰਧਨਾਂ ਨੂੰ ਤੋੜਿਆ,ਅਖੌਤੀ ਨੀਚ ਜਾਤਾਂ ਨੂੰ ਉੱਚ ਪਦਵੀਆਂ ਦਿੱਤੀਆਂ। ਸਮਾਜਿਕ ਬਰਾਬਰੀ ਲਈ ਵਿਸ਼ੇਸ਼ ਪ੍ਰਬੰਧ ਕੀਤੇ। ਇਸ ਤਰ੍ਹਾਂ ਬ੍ਰਾਹਮਣ, ਖੱਤਰੀ ਉੱਚ-ਜਾਤੀਆਂ ਦੇ ਲੋਕ ਨੀਵੀਆਂ ਜਾਤਾਂ ਦੇ ਲੋਕਾਂ ਸਾਹਮਣੇ ਹੱਥ ਜੋੜੀ ਖੜੇ ਦਿਖਾਈ ਦਿੱਤੇ। ਬਾਬਾ ਬਾਬਾ ਬੰਦਾ ਸਿੰਘ ਬਹਾਦਰ ਦੇ ਰਾਜ ਪ੍ਰਬੰਧ 'ਚ ਸਭ ਦਾ ਮਾਣ ਸਤਿਕਾਰ ਕੀਤਾ ਜਾਂਦਾ ਸੀ। 'ਸਭੇ ਸਾਝੀਵਾਲ ਸਦਾਇਨਿ ਤੂੰ ਕਿਸੈ ਨ ਦਿਸਹਿ ਬਾਹਰਾ ਜੀਉ' ਦਾ ਉਪਦੇਸ਼ ਅਮਲ 'ਚ ਪ੍ਰਗਟ ਕੀਤਾ। ਪ੍ਰਬੰਧ 'ਚ ਸਿੱਖ ਮੁਸਲਮਾਨ ਅਤੇ ਹਿੰਦੂ ਸਭ ਨੂੰ ਸਤਿਕਾਰ ਪ੍ਰਾਪਤ ਸੀ। ਬਾਬਾ ਬੰਦਾ ਸਿੰਘ ਬਹਾਦਰ ਨੇ ਹਿੰਦੂਆਂ ਜਾਂ ਮੁਸਲਮਾਨਾਂ 'ਤੇ ਕਿਸੇ ਕਿਸਮ ਦੀਆਂ ਪਾਬੰਦੀਆਂ ਨਹੀਂ ਲਾਈਆਂ, ਮੁਸਲਮਾਨ ਸਿਪਾਹੀਆਂ ਨੂੰ ਸਮੇਂ ਸਿਰ ਨਮਾਜ਼ ਅਦਾ ਕਰਨ ਦੀ ਇਜਾਜ਼ਤ ਵੀ ਸੀ, ੧੫੦੦੦ ਦੇ ਕਰੀਬ ਮੁਸਲਮਾਨ ਉਸ ਦੀਆਂ ਫੌਜਾਂ ਵਿਚ ਸ਼ਾਮਲ ਸਨ।

ਗੁਰਦਾਸ ਨੰਗਲ ਦੇ ਪਿੰਡ ਵਿਚ ਦੁਨੀਚੰਦ ਦੀ ਹਵੇਲੀ ਸੀ ਜਿੱਥੇ ਬਾਬਾ ਬੰਦਾ ਸਿੰਘ ਬਹਾਦਰ ਨੂੰ ੭ ਦਸੰਬਰ, ੧੭੧੫ ਈ. ਨੂੰ ੮ ਮਹੀਨੇ ਘੇਰੇ ਪਿੱਛੋਂ ਸਿਪਾਹੀਆਂ ਸਮੇਤ ਗ੍ਰਿਫ਼ਤਾਰ ਕੀਤਾ ਗਿਆ। ੮ ਮਹੀਨੇ ਸਿੰਘਾਂ ਨੇ ਬਹੁਤ ਕਸ਼ਟਾਂ ਨਾਲ ਕੱਟੇ ਸਨ। ਬਾਬਾ ਬੰਦਾ ਸਿੰਘ ਬਹਾਦਰ ਨੂੰ ਜ਼ੰਜੀਰਾਂ ਨਾਲ ਜਕੜ ਪਿੰਜਰੇ 'ਚ ਬੰਦ ਕਰ ਕੇ ਹਾਥੀ 'ਤੇ ਬਿਠਾ ਦਿੱਤਾ।

ਮੁਗ਼ਲ ਤੇ ਈਸਾਈ ਇਤਿਹਾਸਕਾਰ ਇਸ ਗੱਲ ਦੀ ਗਵਾਹੀ ਭਰਦੇ ਹਨ ਕਿ ਇੱਕ ਵੀ ਸਿੱਖ ਦੇ ਚਿਹਰੇ 'ਤੇ ਇਤਨੇ ਬਿਖੜੇ ਸਮੇਂ ਉਦਾਸੀ ਨਹੀ ਸੀ। ਰੋਜ਼ਾਨਾ ਸੌ -ਸੌ ਸਿੱਖ ਨੂੰ ਸ਼ਰ-ਏ-ਆਮ ਆਮ ਲੋਕਾਂ ਦੇ ਸਾਹਮਣੇ ਕਤਲ ਕੀਤਾ ਜਾਂਦਾ। ਇੱਕ ਵੀ ਸਿੱਖ ਨੇ ਇਸਲਾਮ ਨਹੀਂ ਪ੍ਰਵਾਨਿਆ ਤੇ ਨਾਂ ਹੀ ਮੌਤ ਤੋਂ ਡਰਿਆ। ਬਾਬਾ ਜੀ ਦੇ ਸਾਰੇ ਸਾਥੀ ਵੀ ਜੀਵਨ 'ਤੇ ਫਤਿਹ ਪ੍ਰਾਪਤ ਕਰ ਚੁੱਕੇ ਸਨ। ੯ ਜੂਨ, ੧੭੧੬ ਈ. ਨੂੰ ਬਾਬਾ ਬੰਦਾ ਸਿੰਘ

ਬਹਾਦਰ ਨੂੰ ਸ਼ਹੀਦ ਕਰਨ ਦਾ ਦਿਨ ਨਿਸਚਿਤ ਕੀਤਾ ਗਿਆ। ਬਾਬਾ ਜੀ ਅੱਗੇ ਵੀ ਮੌਤ ਜਾਂ ਇਸਲਾਮ 'ਚੋਂ ਇਕ ਨੂੰ ਪ੍ਰਵਾਨ ਕਰਨ ਦੀ ਸ਼ਰਤ ਰੱਖੀ। ਬਾਬਾ ਜੀ ਨੇ ਮੌਤ ਨੂੰ ਪ੍ਰਵਾਨ ਕੀਤਾ। ਬਾਬਾ ਜੀ ਦੇ ਸਨਮੁਖ ਉਨ੍ਹਾਂ ਦੇ ਚਾਰ ਸਾਲ ਦੇ ਬੱਚੇ ਬਾਬਾ ਅਜੈ ਸਿੰਘ ਨੂੰ ਸ਼ਹੀਦ ਕੀਤਾ ਗਿਆ ਤਾਂ ਜੋ ਬਾਬਾ ਜੀ ਡੋਲ ਜਾਣ ਪਰ ਬਾਬਾ ਬੰਦਾ ਸਿੰਘ ਬਹਾਦਰ ਅਟੱਲ ਤੇ ਸ਼ਾਂਤ ਰਹੇ। ਅਖੀਰ ਬਾਬਾ ਜੀ ਦੇ ਸਰੀਰ ਦੇ ਮਾਸ ਨੂੰ ਜੰਮੂਰਾਂ ਨਾਲ ਨੋਚਿਆ ਗਿਆ ਅਤੇ ਅਕਹਿ ਤਸੀਹੇ ਦੇ ਕੇ ਸ਼ਹੀਦ ਕਰ ਦਿੱਤਾ ਗਿਆ। ਬਾਬਾ ਬੰਦਾ ਸਿੰਘ ਬਹਾਦਰ ਦੀਆਂ ਪੰਥਕ ਸੇਵਾਵਾਂ ਸਦਕਾ ਹੀ ੧੭੯੯ ਈ. ਨੂੰ ਲਾਹੌਰ ਦੇ ਕਿਲ੍ਹੇ 'ਤੇ ਖਾਲਸਈ ਪਰਚਮ ਝੁਲਾਉਣ 'ਚ ਸਿੱਖ ਸਫਲ ਹੋਏ। ਮੁਗ਼ਲਾਂ ਵਾਸਤੇ ਉਹ ਰੱਤ ਦਾ ਤਿਹਾਇਆ ਰਾਖਸ਼ ਸੀ ਅਤੇ ਸਿੱਖਾਂ ਦਾ ਪਹਿਲਾ ਬਾਦਸ਼ਾਹ ਸੀ। ਉਸ ਪਾਸ ਬਹਾਦਰੀ ਤੇ ਰੂਹਾਨੀਅਤ, ਅਦੁੱਤੀ ਯੁੱਧ-ਨੀਤੀ ਵੀ ਸੀ। 'ਪੰਥ ਪ੍ਰਕਾਸ਼' ਅਨੁਸਾਰ ਬਾਬਾ ਬੰਦਾ ਸਿੰਘ ਬਹਾਦਰ ਦਿਨ ਰਾਤ ਪੰਥ ਲਈ ਜੂਝਦਾ ਸੀ , ਉਹ ਕਦੇ ਪੂਰੀ ਤਰ੍ਹਾਂ ਸੌਂ ਵੀ ਨਹੀਂ ਸਕਿਆ ਤੇ ਸਿੱਖ ਪੰਥ ਦੀ ਉਸਾਰੀ ਲਈ ਕਦੇ ਹੰਭਿਆ ਨਹੀਂ। ਸਾਹਮਣੇ ਹੁੰਦੀ ਤਬਾਹੀ ਤੋਂ ਉਸ ਨੂੰ ਕਦੇ ਮੱਥੇ ਵੱਟ ਨਹੀਂ ਪਿਆ। ਖਾਫ਼ੀ ਖਾਂ ਸਮਕਾਲੀ ਲੇਖਕ ਇਸ ਗੱਲ ਦੀ ਸ਼ਾਹਦੀ ਭਰਦਾ ਹੈ ਕਿ ਇਕ ਵੀ ਸਿੱਖ ਨੇ ਮੌਤੋਂ ਡਰ ਇਸਲਾਮ ਨੂੰ ਨਹੀਂ ਕਬੂਲ ਕੀਤਾ। ਉਹ ਇਕ ਸਿੱਖ ਬੱਚੇ ਦੀ ਕਹਾਣੀ ਵੀ ਦ੍ਰਿਸ਼ਟੀਗੋਚਰ ਕਰਦਾ ਹੈ, ਜਿਸ ਦੀ ਮਾਂ ਕਹਿੰਦੀ ਹੈ ਕਿ ਇਹ ਸਿੱਖ ਨਹੀਂ। ਇਸ ਨੂੰ ਬਖਸ਼ ਦਿੱਤਾ ਜਾਵੇ, ਪਰ ਸਿੱਖ ਬੱਚਾ ਕਹਿੰਦਾ ਹੈ ਕਿ ਮੈਂ ਗੁਰੂ ਦਾ ਸਿੱਖ ਹਾਂ, ਮੇਰੇ ਨਾਲ ਵੀ ਉਹੀ ਸਲੂਕ ਕੀਤਾ ਜਾਵੇ ਜੋ ਮੇਰੇ ਭਰਾਵਾਂ ਨਾਲ ਕੀਤਾ ਗਿਆ ਹੈ। ਅਖੀਰ ਉਹ ਵੀ ਸ਼ਹਾਦਤ ਦਾ ਜਾਮ ਪੀਂਦਾ ਹੈ। ਇਹ ਬਾਬਾ ਬੰਦਾ ਸਿੰਘ ਬਹਾਦਰ ਹੀ ਸੀ ਜਿਸ ਨੇ ਬਿਖਰੀ ਹੋਈ ਸਿੱਖ ਸ਼ਕਤੀ ਨੂੰ ਇਕੱਤਰ ਤੇ ਇਕਾਗਰ ਕਰ ਬਹਾਦਰੀ ਦੇ ਨਵੇਂ ਕੀਰਤੀਮਾਨ ਸਥਾਪਿਤ ਕਰ ਫਤਿਹ ਦੀ ਬਾਦਸ਼ਾਹਤ ਕਾਇਮ ਕੀਤੀ।

ਸਾਹਿਬਜ਼ਾਦੇ ਬਾਬਾ ਜ਼ੋਰਾਵਰ ਸਿੰਘ, ਬਾਬਾ ਫਤਿਹ ਸਿੰਘ ਜੀ ਨੇ ੧੭੦੪ ਈ. 'ਚ ਸਰਹਿੰਦ ਦੀਆਂ ਦੀਵਾਰਾਂ 'ਚ ਛੋਟੀ ਉਮਰ 'ਚ ਮੌਤ 'ਤੇ ਫਤਿਹ ਪ੍ਰਾਪਤ ਕੀਤੀ। ਸਰਹਿੰਦ ਫਤਿਹ ਕਰ ਕੇ ਬਾਬਾ ਬੰਦਾ ਸਿੰਘ ਬਹਾਦਰ ਨੇ ਪਹਿਲੀ ਵਾਰ ਸੁਤੰਤਰ ਸਿੱਖ ਸੋਚ, ਸੁਤੰਤਰ ਰਾਜ ਦੀ ਸਥਾਪਨਾ ਕੀਤੀ। ਫਤਿਹ ਦੀ ਬਾਦਸ਼ਾਹਤ ਬਾਬਾ ਬੰਦਾ ਸਿੰਘ ਬਹਾਦਰ ਨੂੰ ਗੋਦਾਵਰੀ ਦੇ ਕਿਨਾਰੇ ਉਸ ਵੇਲੇ ਪ੍ਰਾਪਤ ਹੋਈ ਜਦ ਅਸੀਮ ਸ਼ਕਤੀ ਦੇ ਮਾਲਕ ਬਾਦਸ਼ਾਹ-ਦਰਵੇਸ਼ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਪਿੱਠ 'ਤੇ ਥਾਪੜਾ ਦੇ ਫਤਿਹ ਸ਼ਕਤੀ ਦਾ ਪ੍ਰਵੇਸ਼ ਕੀਤਾ। ਬਾਬਾ ਬੰਦਾ ਸਿੰਘ ਬਹਾਦਰ ਨੇ ਦਿੱਲੀ 'ਚ ਮੌਤ ਨੂੰ ਮਖੌਲਾਂ ਕਰ ਮੌਤ 'ਤੇ ਫਤਿਹ ਪ੍ਰਾਪਤ ਕੀਤੀ। ਗੁਰਬਾਣੀ ਦੇ ਪਾਵਨ ਕਥਨ ਅਨੁਸਾਰ ਬਾਬਾ ਬੰਦਾ ਸਿੰਘ ਬਹਾਦਰ ਨੇ ਮਨ 'ਤੇ ਜਿੱਤ ਪ੍ਰਾਪਤ ਕਰ ਕੇ ਸਦੀਵੀ ਫਤਿਹ ਪ੍ਰਾਪਤ ਕਰ ਲਈ.

*ਫਾਹੇ ਕਾਟੇ ਮਿਟੇ ਗਵਨ ਫਤਿਹ ਭਈ ਮਨਿ ਜੀਤ॥*
*ਨਾਨਕ ਗੁਰ ਤੇ ਥਿਤ ਪਾਈ ਫਿਰਨ ਮਿਟੇ ਨਿਤ ਨੀਤ॥* *(ਪੰਨਾ ੨੫੮)* ■

# ਫ਼ਾਰਸੀ ਦੇ ਮੂਲ ਸਰੋਤਾਂ ਅਨੁਸਾਰ ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਹਾਦਤ-ਗਾਹ

*-ਡਾ. ਜਸਬੀਰ ਸਿੰਘ**

ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦੀ ਪੈਗ਼ੰਬਰੀ-ਅਜ਼ਮਤ ਸਾਹਵੇਂ ਜਦੋਂ ਬਾਬਾ ਬੰਦਾ ਸਿੰਘ ਬਹਾਦਰ ਦਾ ਸੀਸ ਝੁਕ ਗਿਆ ਤਾਂ ਉਨ੍ਹਾਂ ਦੇ ਸਰੀਰ ਵਿਚ ਅਨੋਖੀ ਜਿਹੀ ਚੁੰਬਕੀ ਸ਼ਕਤੀ ਨੇ ਜਿਵੇਂ ਪ੍ਰਵੇਸ਼ ਕਰ ਦਿੱਤਾ ਸੀ। ਕਲਗੀਧਰ ਪਿਤਾ ਦਾ ਥਾਪੜਾ ਲੈ ਕੇ ਉਨ੍ਹਾਂ ਨੇ ੧੮ਵੀਂ ਸਦੀ ਵਿਚ ਮੁਗ਼ਲ ਹਕੂਮਤ ਦੇ ਖ਼ਿਲਾਫ਼ ਜੱਦੋ-ਜਹਿਦ ਹੀ ਨਹੀਂ ਕੀਤੀ ਸਗੋਂ ਸੰਸਾਰ ਦੀ ਤਵਾਰੀਖ਼ ਵਿਚ ਗੌਰਵਮਈ ਵੀਰਤਾ ਅਤੇ ਫ਼ਤਹਿਯਾਬੀਆਂ ਦੇ ਅਜਿਹੇ ਅਧਿਆਇ ਆ ਜੋੜੇ, ਜਿਸ ਨਾਲ ਉਹ ਪੰਜਾਬ ਦੀ ਪਵਿੱਤਰ ਧਰਤੀ ਉੱਤੇ ਸੁਤੰਤਰ ਖਾਲਸਾ ਰਾਜ ਦਾ ਝੰਡਾ ਗੱਡਣ ਵਾਲਾ ਪਹਿਲਾ ਸੰਸਥਾਪਕ ਬਣਿਆ। ਭਾਵੇਂ ਬਹੁਤ ਸਾਰੀਆਂ ਫ਼ਾਰਸੀ ਲਿਖਤਾਂ ਵਿਚ ਕੋੜੇ ਬਚਨ ਲਿਖੇ ਮਿਲਦੇ ਹਨ। ਪਰ ਫ਼ਾਰਸੀ ਲਿਖਾਰੀ ਸਿੱਖਾਂ ਦੀ ਬੀਰਤਾ ਅਤੇ ਉੱਚੇ ਆਚਰਣ ਦੀਆਂ ਸਿਫਤਾਂ ਵੀ ਕਰਦੇ ਨਹੀਂ ਥਕਦੇ। ਅਸੀਂ ਇਹ ਵੀ ਵੇਖਿਆ ਹੈ ਕਿ ਬਹੁਤੇ ਫ਼ਾਰਸੀ ਲੇਖਕ ਤੁਅਸਬੀ ਸਨ। ਉਹ ਮੁਗ਼ਲਾਂ ਦੀਆਂ ਹਾਰਾਂ (ਘਾਟਾਂ) ਨੂੰ ਫ਼ਤਹਿਯਾਬੀਆਂ ਦੇ ਰੂਪ ਵਿਚ ਅੰਕਿਤ ਕਰਦੇ ਸਨ। ਕਈ ਵੇਰਾਂ ਅਸਲੀ ਤੱਥਾਂ ਨੂੰ ਪੂਰੀ ਇਮਾਨਦਾਰੀ ਨਾਲ ਪੇਸ਼ ਕਰਨੋਂ ਘੁਸੇਲ ਮਾਰ ਛੱਡਦੇ ਸਨ।

ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਬਚਨਾਂ ਅਤੇ ਆਦਰਸ਼ਾਂ ਨੂੰ ਜਿਸ ਸਿਦਕ ਅਤੇ ਨਿਰਭੈ-ਸੂਰਬੀਰਤਾ ਦੀ ਬਾਬਾ ਬੰਦਾ ਸਿੰਘ ਬਹਾਦਰ ਨੇ ਆਖਰੀ ਘੜੀ ਤਕ 'ਅਕਾਲ ਪੁਰਖ ਦਾ ਭਾਣਾ ਮੰਨ ਕੇ' ਜੋ ਤਸੀਹੇ ਖਿੜੇ-ਮੱਥੇ ਪਰਵਾਨ ਕੀਤੇ, ਸੰਸਾਰ ਵਿਚ ਐਸੀ ਵਿਚਿੱਤ੍ਰ ਅਨੋਖੀ ਦਾਸਤਾਨ ਪੜ੍ਹਨ ਵਿਚ ਅਜੇ ਤਕ ਨਹੀਂ ਆਈ। ਅਸੀਂ ਮੁੱਢਲੇ ਫ਼ਾਰਸੀ ਸਰੋਤਾਂ ਦੇ ਰੂ-ਬਰੂ ਹੋਵਾਂਗੇ, ਜਿਨ੍ਹਾਂ ਨੇ ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਹਾਦਤ ਦੇ ਪੈਰਾਡਾਇਮ ਆਪਣੀ ਅੱਖੀਂ ਵੇਖ ਕੇ ਆਪਣੀਆਂ ਲਿਖਤਾਂ ਵਿਚ ਅੰਕਿਤ ਕੀਤੇ ਹਨ:-

**ਅਖ਼ਬਾਰ-ਇ-ਦਰਬਾਰ-ਇ-ਮੁੱਅਲਾ:** ਇਹ ਲਿਖਤਾਂ ਜੈਪੁਰ ਰਾਜ ਦੀਆਂ ਪੁਰਾਤਨ ਤਵਾਰੀਖ਼ੀ ਲਿਖਤਾਂ (Old Historical Records) ਰਾਜਸਥਾਨ ਦੇ ਆਰਕਾਈਵਜ਼ ਮਹਿਕਮੇ (ਬੀਕਾਨੇਰ) ਵਿਚ ਮੌਜੂਦ ਹਨ। ਇਹ ਸੰਬੰਧਿਤ ਲਿਖਤਾਂ ਪ੍ਰੋ. ਗੰਡਾ ਸਿੰਘ

**Sant Niwas, R-11, Swarn Colony, Gole Gujral, Jammu Tawi-180002; M: 099065-66604*

ਦਸੰਬਰ ੧੯੪੪ ਈ. ਸਮੇਂ ਮਲਕ ਤੇਜਾ ਸਿੰਘ ਇੰਜੀਨੀਅਰ ਦੀ ਮਦਦ ਨਾਲ ਨਕਲ ਕਰ ਕੇ ਲਿਆਏ ਸਨ। ਬਾਅਦ ਵਿਚ ਡਾ. ਭਗਤ ਸਿੰਘ ਨੇ ਅੰਗਰੇਜ਼ੀ ਅਨੁਵਾਦ[੧] ਕਰ ਕੇ ਛਾਪਿਆ ਹੈ। ਪੰਜਾਬ ਅਤੇ ਸਿੱਖਾਂ ਨਾਲ ਸੰਬੰਧਿਤ ਲਿਖਤਾਂ ਹੀ ਪ੍ਰੋ. ਗੰਡਾ ਸਿੰਘ ਨੇ ਨਕਲ ਕੀਤੀਆਂ ਸਨ। ਇਸ ਦੀਆਂ ਨਕਲਾਂ ਅੱਜਕਲ੍ਹ ਖਾਲਸਾ ਕਾਲਜ, ਸ੍ਰੀ ਅੰਮ੍ਰਿਤਸਰ, ਪੰਜਾਬੀ ਯੂਨੀਵਰਸਿਟੀ ਲਾਇਬ੍ਰੇਰੀ, ਪਟਿਆਲਾ, ਰਾਜਸਥਾਨ ਸਟੇਟ ਪੁਰਾਲੇਖ ਵਿਭਾਗ, ਬੀਕਾਨੇਰ ਆਦਿ ਵਿਚ ਮੌਜੂਦ ਹਨ।

ਇਨ੍ਹਾਂ ਲਿਖਤਾਂ ਵਿਚ ਜਿੱਥੇ ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਹੀਦੀ ਦਾਸਤਾਨ ਅੰਕਿਤ ਹੈ, ਉੱਥੇ ਬਾਦਸ਼ਾਹ ਫ਼ਰੁੱਖ਼ਸੀਅਰ ਦੇ ਹੁਕਮ ਦਾ ਵੇਰਵਾ ਵੀ ਦਰਜ ਹੈ! ਬਾਬਾ ਬੰਦਾ ਸਿੰਘ ਦੀ ਸ਼ਹਾਦਤ ਦੇ ਦੂਜੇ ਦਿਨ ਦੀ ਤਾਰੀਖ਼ ੧੦ ਜੂਨ, ੧੭੧੬ ਈ. ਦਰਜ ਹੈ। ਇਹ ੨੯ ਜਮਾਦੀ-ਉ-ਸਾਨੀ ਪੰਜ ਫਰੁੱਖ਼ਸੀਅਰੀ ਜਲੂਸੀ (ਭਾਵ: ੯ ਜੂਨ, ੧੭੧੬ ਈ.) ਤੇ ਗੁੱਰਾ ਰਜ਼ੱਬ ਸੰਨ ਪੰਜ ਫ਼ਰੁੱਖ਼ਸੀਅਰੀ ਜਲੂਸੀ (੧੦ ਜੂਨ, ੧੭੧੬ ਈ.) ਦੇ ਰਿਕਾਰਡ ਮੌਜੂਦ ਹਨ। ਬਾਦਸ਼ਾਹ ਫ਼ਰੁੱਖਸੀਅਰ ਨੇ ਜੋ ਬਾਬਾ ਜੀ ਪ੍ਰਤੀ ਹੁਕਮ ਦਿੱਤਾ ਸੀ, ਉਹ 'ਅਖਬਾਰ-ਇ-ਦਰਬਾਰ-ਇ-ਮੁੱਅਲਾ' ਦੇ ਰੀਕਾਰਡ 'ਚ ਇਸ ਤਰ੍ਹਾਂ ਅੰਕਿਤ ਹੈ:

۲۹ جمادی الثانی سنه ۵ فرخسیر[੨]
حکم والا صادر شد کہ ابراہیم الدین خان میر آتش و سربراہ خان کوتوال گرو مقہور کہ
در قلعہ مبارک بالای ترپولیہ قید است آن را بدرگاہ خواجہ قطب الدین و
خلد منزل بردہ زبان و چشمان او برآرند و پوست از گوشت برآرند و استخوان
جدا نمایند و پسرش را قتل نمایند۔

"੨੯ ਜਮਾਦੀ-ਉ-ਸਾਨੀ ਸਨ ੫ ਫ਼ਰੁੱਖ਼ਸੀਅਰ (੯ ਜੂਨ, ੧੭੧੬ ਈ.) (ਹਜ਼ੂਰ) ਬਾਦਸ਼ਾਹ ਦਾ ਹੁਕਮ ਹੋਇਆ ਕਿ ਇਬਰਾਹੀਮ-ਦੀਨ ਖਾਨ ਮੀਰੇ-ਇ-ਆਤਿਸ਼ ਅਤੇ ਸਰਬਰਾਹ ਖਾਨ ਕੋਤਵਾਲ ਬਦਬਖ਼ਤ ਗੁਰੂ (ਬੰਦਾ ਸਿੰਘ) ਨੂੰ ਜੋ ਕਿ ਕਿਲ੍ਹਾ ਮੁਬਾਰਿਕ (ਬਾਦਸ਼ਾਹੀ ਕਿਲ੍ਹੇ) ਵਿਚ ਤ੍ਰਿਪੋਲੀਏ ਦੇ ਉੱਪਰ ਕੈਦ ਹੈ, ਖ਼ੁਆਜਾ ਕੁਤਬੁਦੀਨ ਦੀ ਦਰਗਾਹ ਤੇ ਹਜ਼ਰਤ ਖੁਲਦਿ ਮੰਜ਼ਲ (ਬਾਦਸ਼ਾਹ ਬਹਾਦੁਰ ਸ਼ਾਹ) ਦੇ ਮਕਬਰੇ ਦੇ ਲਾਗੇ ਲਿਜਾ ਕੇ ਉਸ ਦੀ ਜੀਭ ਅਤੇ ਅੱਖਾਂ ਕੱਢ ਦੇਣ ਅਤੇ ਉਸ ਦੀ ਖੱਲ ਨਾਲੋਂ ਉਸ ਦਾ ਮਾਸ ਤੋੜ ਦੇਣ ਅਤੇ ਹੱਡੀਆਂ ਵੱਖ-ਵੱਖ ਕਰ ਦੇਣ ਅਤੇ ਉਸ ਦੇ ਪੁੱਤਰ ਨੂੰ ਕਤਲ ਕਰ ਦੇਣ।"

੯ ਜੂਨ, ੧੭੧੬ ਈ. ਨੂੰ ਜਦੋਂ ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਹੀਦੀ ਹੋ ਜਾਂਦੀ ਹੈ ਤਾਂ ਉਸ ਦੇ ਦੂਜੇ ਦਿਨ 'ਅਖ਼ਬਾਰ-ਇ-ਦਰਬਾਰ-ਮੁੱਅਲਾ' ਵਿਚ ੧੦

ਜੂਨ, ੧੭੧੬ ਈ. ਵਿਚ ਮੂਲ ਲਿਖਤ ਫ਼ਾਰਸੀ ਵਿਚ ਇਸ ਤਰ੍ਹਾਂ ਦਰਜ ਹੈ:

غره رجب سنه ۵ فرخسیری
بعرض رسید که ابراهیم الدین خان میر آتش و سربراه خان کوتوال گرو مقهور را با
بیست نفر همراهیانش را بموجب حکم والا بسمت درگاه حضرت خواجه قطب
آب سبیل خوجه فتو برده اول پسرش را بقتل رسانیده پیش مقهور داده - بعد آن
مقهور را با عذاب های بسیار بقتل رسانیده مثل از بند جدا کرده - همراهیانش
را نیز بقتل رسانیدند -

ਗੁਰਾ (ਚੰਦ ਦੀ ਪਹਿਲੀ) ਰਜਬ ਸਨ ੫ ਫ਼ਰੁੱਖ਼ਸੀਅਰੀ (੧੦ ਜੂਨ, ੧੭੧੬ ਈ.)

(bwdSwh dI sywivc) bynqI hoeI ik iebrwhIm-dIn Kwn mIr-ie-AwiqS Aqysrbrwh Kwn kqvwl nybdb^q gurU(bMdwisMG) f sxypùqr AqyATwrHW as dyswQIAWf hzrq bwdSwh dyhukm Answr KWAwjwkqub dI drgwh vl KÍpw&qUdI pwxI dI CbIl dyl wgyil jwkypihlW as dy pùqr f kql kr kyas bdb^q dyswhmxyrK idqw[ as qNbwAd as bdb^q f AnykW qslIhydykykql kr kyas dyAMgAMgjudwkr idqyAqy as dyswQIAWf BI kql kr idqw[”

aupr vrxn swryhwlwq AKIN vyK kysrkwrI nwmwingwr nyirkwrf kIqysn[

**ਇਬਰਤਨਾਮਾ:** ਇਸ ਨੂੰ ‘ਸਵਾਨਿਹ ਮਿਰਜ਼ਾ ਮੁਹੰਮਦ ਹਾਰਸ਼ੀ’ ਕਰ ਕੇ ਵੀ ਲਿਖਿਆ ਜਾਂਦਾ ਹੈ। ਇਸ ਦਾ ਲੇਖਕ ਮਿਰਜ਼ਾ ਮੁਹੰਮਦ ਹਾਰਸ਼ੀ ਬਿਨ ਮੁਤਮਿਦ ਖਾਨ ਬਿਨ ਦਿਆਨਤ ਖ਼ਾਨ ਹੈ। ਇਹ ਲਿਖਤ ਮਿਰਜ਼ਾ ਹਾਰਸ਼ੀ ਨੇ ੮ ਦਸੰਬਰ, ੧੭੧੮ ਈ. ਨੂੰ ਮੁਕੰਮਲ ਕੀਤੀ। ਇਸ ਹੱਥ-ਲਿਖਤ ਦੀਆਂ ਨਕਲਾਂ ਖੁਦਾਬਖਸ਼ ਲਾਇਬ੍ਰੇਰੀ ਬਾਂਕੀਪੁਰ (ਪਟਨਾ), ਏਸ਼ੀਆ ਸੁਸਾਇਟੀ ਕਲਕੱਤਾ ਆਦਿ ਵਿਚ ਮੌਜੂਦ ਹਨ। ਇਸ ਵਿਚ ਬਾਬਾ ਬੰਦਾ ਸਿੰਘ ਬਹਾਦਰ ਅਤੇ ਸਿੰਘਾਂ ਦੇ ਅੱਖੀਂ ਵੇਖ ਕੇ ਹਾਲਾਤ ਕਲਮਬੰਦ ਕੀਤੇ ਹਨ। ਇਸ ਵਿਚ ਤਾਰੀਖ਼, ਮਹੀਨਾ, ਸਾਲ ਅਤੇ ਦਿਨ ਤਕ ਲਿਖੇ ਹਨ। ਫ਼ਾਰਸੀ ਦੇ ਮੂਲ ਸ਼ਬਦ ਇੰਝ ਹਨ:-

عبرت نامه سوانح محمد احمد حارثی
روز یک شنبه سلخ جمادی الآخره سنه مذکوره بموجب حکم والا گروی
مقهور را که حقیقت دستگیر شدن و آوردن او سابقاً مفصل مذکور شد از میان
شهر کهنه گذرانیده بجوار حضرت خواجه قطب الدین بختیار کاکی قدس الله
سره العزیز بردند بر حوالی مرقد شاه عالم بهادر شاه مرحوم گردانیده اول پسر
صغیرش را در پیش چشمش بقتل رسانیده آنگاه نعش وجود کفر آلود نغمت
آمود خبیث را با دو سه تن دیگر از عمده سکهان که تا حال دفعات طریقی جهنمی
در قید زندان حیات بلکه محبوس حبس [illegible] بودند از لوح هستی
سترده اند الحمد الله [illegible] -
ص ۴۲ ب

ਇਕ ਸ਼ੰਬੇ (ਐਤਵਾਰ) ਵਾਲੇ ਦਿਨ ਚੰਦ ਦੀ ਆਖ਼ਰੀ ਤਾਰੀਖ਼ ੨੯ ਜਮਾਦੀ ਉਲ-ਆਖਰ ਸੰਨ (੧੧੨੮) ਹਿਜਰੀ, ਜਿਸ ਦਾ ਜ਼ਿਕਰ ਕੀਤਾ ਜਾ ਚੁੱਕਾ ਹੈ। ਸ਼ਾਹੀ ਹੁਕਮ ਅਨੁਸਾਰ ਹਾਰੇ ਹੋਏ ਬਦਬਖ਼ਤ ਗੁਰੂ (ਬੰਦਾ ਸਿੰਘ) ਨੂੰ ਕਿ ਜਿਸ ਦੇ ਫੜੇ ਜਾਣ ਅਤੇ ਲਿਆਉਣ ਦਾ ਵੇਰਵਾ ਸਹਿਤ ਜ਼ਿਕਰ ਪਿੱਛੇ ਕੀਤਾ ਜਾ ਚੁੱਕਾ ਹੈ। ਪੁਰਾਣੇ ਸ਼ਹਿਰ ਵਿੱਚੋਂ ਲੰਘ ਕੇ ਅੱਲਾ ਨੂੰ ਪਿਆਰੇ ਹੋ ਚੁੱਕੇ ਸਵਰਗਵਾਸੀ ਹਜ਼ਰਤ ਖ਼ੁਆਜਾ ਕੁਤਬੁਦੀਨ ਬਖਤਿਆਰ ਕਾਕੀ ਦੇ ਮਜ਼ਾਰ 'ਤੇ ਲੈ ਗਏ ਅਤੇ ਸਵਰਗਵਾਸੀ ਸ਼ਾਹ ਆਲਮ ਬਹਾਦੁਰ ਸ਼ਾਹ ਦੀ ਕਬਰ ਦੇ ਇਰਦ-ਗਿਰਦ ਚੱਕਰ ਲੁਆ ਕੇ ਪਹਿਲਾਂ ਉਸ ਦੇ ਛੋਟੇ ਜਿਹੇ ਪੁੱਤਰ ਨੂੰ ਉਸ ਦੀਆਂ ਅੱਖਾਂ ਦੇ ਸਾਹਮਣੇ ਕਤਲ ਕੀਤਾ, ਫੇਰ ਉਸ ਵੇਲੇ ਉਸ ਲਾਹਨਤਾਂ ਭਰੇ ਕਾਫ਼ਰ (ਬੰਦਾ ਸਿੰਘ) ਦੇ ਸਰੀਰ ਨੂੰ ਦੋ ਹੋਰ ਕੁੱਤਿਆਂ (ਸੱਗਾਂ-ਸਿੱਖਾਂ) ਸਮੇਤ ਜੋ ਹਾਲ ਤਕ ਬਦਲੇ ਲਈ ਜੀਉਂਦੇ ਰੱਖੇ ਹੋਏ ਸਨ, ਜੀਵਨ ਤੋਂ ਮਿਟਾ ਦਿੱਤਾ।

ਅੱਗੇ ਜਾ ਕੇ ਮਿਰਜ਼ਾ ਹਾਰਸ਼ੀ ਹੋਰ ਵਿਸਥਾਰ ਨਾਲ ਬਿਆਨ ਕਰਦਾ ਹੈ, "ਦਰੀ ਰੋਜ਼ ਬੰਦਾ ਤਾ ਮੰਡਵੀ ਨਮਕ ਬਰਾਇ ਤਮਾਸ਼ਾ ਰਫ਼ਤਾ ਬੂਦ। ਵਾ ਅਜ਼ਾਂ ਜਾ ਤਾ ਕਿੱਲਾ ਮੁਬਾਰਕ ਹਮਰਾਹੀ ਨਮੂਦ। ਵਅਜ਼ ਮਹਲਿ ਸ਼ਹਰ ਕਸੇ ਬੂਦ; ਕਿ ਬਰਾਇ ਤਮਾਸ਼ਾ ਇਸਤੀਸਾਲ ਆਂ ਮਲਾਈਨ ਨਾ ਕਰਦਾ। ਵ ਤੁਰਫਾ ਹਜੂਮੇ ਦਰ ਕੂਚਾ ਵ ਬਾਜ਼ਾਰ ਹਾ ਬਹਮ ਰਸੀਦਹ ਬੂਦ, ਕਿ ਮਿਸਲਿ ਆਂ ਕਮਤਰ ਇਤਿਫ਼ਾਕ ਸੀ ਉਫ਼ਤਦ। ਵ ਮੁਸਲਮਾਨਾਂ ਰਾ ਸਰੂਰੋ ਤਰਬੇ ਤਮਾਮ ਦਸਤ ਦਾਦਾ। ਅੱਮਾ ਆਂ ਬਦ ਬਖ਼ਤਾਂ ਕਿ ਬਈ ਹਾਲ ਗ੍ਰਿਫ਼ਤਾਰ ਆਮਦਾ ਬੂਦੰਦ; ਬਿਸਯਾਰੇ ਅਜ਼ ਆਹਾਂ ਬਰ ਸ਼ਕਾਵਤਿ ਖ਼ੁਦ ਇਸਰਾਰ ਦਾਸ਼ਤੰਦ, ਵ ਹੇਚ ਫੁਜੂਰੋ ਪਸ਼ੂ ਅਜ਼ ਚਿਹਰਾਆਂ ਹਾਂ ਮਾਲੂਮ ਨ ਸ਼ੁਦ। ਬਲਕਿ ਅਕਸਰੇ ਬਰ ਸ਼ੁਤਰਾਂ ਸਰੋਦ ਮਸ਼ਗੂਲ ਬੂਦੰਦ। ਵ ਅਗਰ ਕਸੇ ਅਜ਼ ਅਹਲਿ ਕੂਚਾ ਵ ਬਾਜ਼ਾਰ ਬ ਆਂਹਾ ਮੀ ਗੁਫਤ; ਹਾਲਾ ਸ਼ੁਮਾ ਰਾ ਖ਼ਵਾਹੰਦ ਕੁਸ਼ਤ।' ਮੀ ਗੁਫਤੰਦ: ਬਿਕੁਸ਼ੇਦ ਮਾ ਅਜ਼ ਕੁਸ਼ਤਾਨ ਕੈ ਮੀ ਤਰਸੇਮ? ਵ ਅਗਰ ਮੀ ਤਰਸੀਦੇਮ, ਚਿਰਾ ਬਾ ਸ਼ੁਮਾ ਈ ਕਦਰ ਜੰਗਹਾ ਮੀ ਕਰਦੇਮ। ਵ ਮਾ ਮਹਿਜ਼ ਬ-ਸੱਬਬ ਗੁਰਸਨਗੀ ਵ ਫ਼ਕਦਾਨਿ ਆਜ਼ੂਕਾ ਬ-ਦਸਤਿ ਸ਼ੁਮਾ ਉਫਤਾਦੇਮ। ਵ ਇੰਜਾ ਹਕੀਕਤਿ ਬਹਾਦਰੀ-ਮਾ ਜ਼ਯਾਦਾ ਅਜ਼ ਆਂਚਹਿ ਦੀਦ ਆਯਦ, ਮਲੂਮ ਸ਼ੁਮਾ ਮੀ ਸ਼ੁਦ।"

ਉੱਪਰ ਦਿੱਤੀ ਵਾਰਤਾ ਨੂੰ ਸੰਖੇਪ ਵਿਚ ਇੰਞ ਬਿਆਨ ਕੀਤਾ ਜਾ ਸਕਦਾ ਹੈ:- "ਉਸ ਦਿਨ ਮੈਂ ਇਹ ਤਮਾਸ਼ਾ ਦੇਖਣ 'ਲੂਣ ਮੰਡੀ' ਗਿਆ ਸੀ ਅਤੇ ਉੱਥੋਂ ਕਿਲ੍ਹਾ ਮੁਬਾਰਕ ਤਕ ਨਾਲ ਗਿਆ। ਸ਼ਹਿਰੀਆਂ ਵਿੱਚੋਂ ਕੋਈ ਵਿਰਲਾ ਹੀ ਸੀ, ਜਿਸ ਨੇ ਉਨ੍ਹਾਂ ਲਾਹਣਤੀਆਂ (ਸਿੱਖਾਂ) ਦਾ ਇਹ ਜੜ੍ਹ-ਮਾਰ ਤਮਾਸ਼ਾ ਨਹੀਂ ਵੇਖਿਆ। ਗਲੀ-ਬਜ਼ਾਰਾਂ ਵਿਚ ਅਜ਼ਬ ਭੀੜ-ਭੜੱਕਾ ਸੀ, ਅਜਿਹਾ ਕਦੀ ਘੱਟ ਹੀ ਹੋਇਆ ਹੋਸੀ। ਮੁਸਲਮਾਨਾਂ ਨੂੰ ਤਾਂ ਬੜਾ ਸਰੂਰ ਤੇ ਅਨੰਦ ਪ੍ਰਾਪਤ ਹੋਇਆ। ਐਪਰ ਉਨ੍ਹਾਂ ਬਦਬਖ਼ਤਾਂ

(ਸਿੱਖਾਂ) ਜੋ ਇਸ ਸੰਕਟ ਵਿਚ ਫਸੇ ਹੋਏ ਸਨ, ਵਿੱਚੋਂ ਬਹੁਤੇ ਆਪਣੀ ਇਸ ਮੰਦਹਾਲੀ ਪੁਰ ਅਭਿਮਾਨ (ਗੌਰਵ) ਕਰ ਰਹੇ ਸਨ ਅਤੇ ਉਨ੍ਹਾਂ ਦੇ ਮੁਖੜਿਆਂ ਤੇ ਕਿਸੇ ਤਰ੍ਹਾਂ ਦੀ ਨਮੋਸ਼ੀ ਤੇ ਭੈ ਦੇ ਨਿਸ਼ਾਨ ਨਹੀਂ ਸਨ ਦਿਸਦੇ। ਸਗੋਂ ਅਕਸਰ ਊਠਾਂ 'ਤੇ ਬੈਠੇ (ਸ਼ਬਦ/ਸਿਮਰਨ)ਗਾਉਣ ਵਿਚ ਮਸਤ ਸਨ। ਜੇ ਗਲੀ ਕੂਚੇ ਵਿੱਚੋਂ ਕੋਈ ਉਨ੍ਹਾਂ ਨੂੰ ਕਹਿੰਦਾ ਕਿ 'ਤੁਹਾਨੂੰ ਤਾਂ ਹੁਣੇ ਮਾਰ ਦੇਣਗੇ। ਉਹ ਉੱਤਰ ਦੇਂਦੇ: 'ਮਾਰੋ ਨਿਸੰਗ! ਅਸੀਂ ਕੋਈ ਮਰਨੋ ਡਰਦੇ ਆਂ? ਜੇ ਡਰਦੇ; ਤਾਂ ਤੁਹਾਡੇ ਨਾਲ ਏਨੇ ਘੋਰ ਜੰਗ ਕਿਉਂ ਕਰਦੇ। ਅਸੀਂ ਤਾਂ ਭੁੱਖ ਤੇ ਖੁਰਾਕ ਦੀ ਥੁੜ ਦੇ ਕਾਰਨ, ਤੁਹਾਡੇ ਕਾਬੂ ਆ ਗਏ, ਨਹੀਂ ਤਾਂ ਸਾਡੀ ਬਹਾਦਰੀ ਦੀ ਹਕੀਕਤ ਜੋ ਤੁਸਾਂ ਵੇਖੀ ਹੈ, ਇਸ ਤੋਂ ਵੱਧ ਤੁਹਾਨੂੰ ਮਾਲੂਮ ਹੋ ਜਾਂਦੀ।"

**ਇਬਾਰਤਨਾਮਾ:** ਇਹ ਹੱਥ-ਲਿਖਤ ਸਈਦ ਮੁਹੰਮਦ ਕਾਸਿਮ ਲਾਹੌਰੀ ਦੀ ਹੈ, ਜੋ ੧੭੧੮ ਈ. (੧੧੩੧ ਹਿਜਰੀ) ਨੂੰ ਮੁਕੰਮਲ ਹੋਈ ਸੀ। ਇਸੇ ਲੇਖਕ ਦੀ ਦੂਜੀ ਲਿਖਤ 'ਇਬਰਤ-ਮਕਾਲ' ਹੈ, ਜੋ ੧੭੩੧ ਈ. ਨੂੰ ਮੁਕੰਮਲ ਹੋਈ। ਸਰਕਾਰੀ ਨੌਕਰ ਹੋਣ ਦੇ ਨਾਤੇ, ਇਹ ਆਰਿਫ਼ ਬੇਗ ਖਾਨ, ਨਾਇਬ ਸੂਬੇ ਦੇ ਪਾਸ ਸੀ। ਇਸ ਨੇ ਵੀ ਅੱਖੀਂ ਵੇਖੇ ਹਾਲਾਤਾਂ ਨੂੰ ਕਲਮਬੰਦ ਕੀਤਾ ਹੈ। ਮੂਲ ਫ਼ਾਰਸੀ ਲਿਖਤ ਇੰਞ ਹੈ:-

عبرت نامہ - محمد قاسم لاہوری

حکم قضا شیم در باب قتل گورو و پسرش و کناسیان دیگر
که عالمی را خراب کرده رفیق طریق بغی و فساد او بودند شرف صدور
یافت چنانچه نزدیک درگاه آسمان جاه حضرت خواجه قطب
الدین بختیار کاکی اورا با پسرش که پنجساله بود کشتند -
ص ۲۷

ਗੁਰੂ (ਬੰਦਾ ਸਿੰਘ) ਉਸ ਦੇ ਪੁੱਤਰ ਅਤੇ ਦੂਸਰੇ ਭੈੜੇ ਬੰਦਿਆਂ ਬਾਬਤ, ਜਿਹੜੇ ਕਿ ਬਗ਼ਾਵਤ ਅਤੇ ਫਸਾਦ ਵਿਚ ਉਸ ਦੇ ਸਾਥੀ ਸਨ, ਕਤਲ ਦਾ ਹੁਕਮ ਹੋਇਆ ਚੁਨਾਂਚਿ ਰੱਬੀ ਜਲਾਲ ਦੇ ਮਾਲਕ ਹਜ਼ਰਤ ਖ਼ੁਆਜ਼ਾ ਕੁਤਬਦੀਨ ਬਖ਼ਤਿਆਰ ਕਾਕੀ ਦੇ ਮਜ਼ਾਰ ਦੇ ਲਾਗੇ ਉਸ (ਬੰਦਾ ਸਿੰਘ) ਨੂੰ, ਸਣੇ ਉਸ ਦੇ ਪੰਜ ਸਾਲਾ ਪੁੱਤਰ ਦੇ ਕਤਲ ਕਰ ਦਿੱਤਾ।"

ਇਸ ਲਿਖਤ ਦੇ ਨੁਸਕੇ ਖਾਲਸਾ ਕਾਲਜ, ਸ੍ਰੀ ਅੰਮ੍ਰਿਤਸਰ, ਬ੍ਰਿਟਿਸ਼ ਮਿਊਜ਼ੀਅਮ ਲਾਇਬ੍ਰੇਰੀ ਲੰਡਨ, ਇੰਗਲੈਂਡ, ਪੰਜਾਬ ਯੂਨੀਵਰਸਿਟੀ ਲਾਇਬ੍ਰੇਰੀ, ਲਾਹੌਰ ਆਦਿ ਵਿਚ ਮੌਜੂਦ ਹਨ। ਗੁਰਦਾਸ ਨੰਗਲ ਦੇ ਘੇਰੇ ਸਮੇਂ ਲੇਖਕ ਮੁਹੰਮਦ ਕਾਸਿਮ ਲਾਹੌਰੀ ਚਸ਼ਮਦੀਦ ਗਵਾਹ ਸੀ, ਜਦੋਂ ਉਨ੍ਹਾਂ ਨੂੰ ਕੈਦ ਕਰ ਕੇ ਦਿੱਲੀ ਰਵਾਨਾ ਕੀਤਾ ਗਿਆ ਸੀ।

**ਤਜ਼ਕਰਾ-ਇ-ਚੁਗੱਤਵੀ:** ਇਸ ਨੂੰ 'ਤਜ਼ਨਮ-ਇ-ਸੁਲਤਾਨ-ਇ-ਚੁਗੱਤਵੀ' ਵੀ ਆਖਿਆ ਜਾਂਦਾ ਹੈ। ਇਸ ਦਾ ਲੇਖਕ ਮੁਹੰਮਦ ਹਾਦੀ ਕਮਰ ਖਾਨ ਹੈ। ਇਸ ਲਿਖਤ ਦੀਆਂ ਨਕਲਾਂ ਮੁਸਲਿਮ ਯੂਨੀਵਰਸਿਟੀ ਲਾਇਬ੍ਰੇਰੀ, ਅਲੀਗੜ੍ਹ, ਪੰਜਾਬ ਪਬਲਿਕ ਲਾਇਬ੍ਰੇਰੀ, ਲਾਹੌਰ, ਬ੍ਰਿਟਿਸ਼ ਮਿਊਜ਼ੀਅਮ ਲਾਇਬ੍ਰੇਰੀ, ਲੰਡਨ, ਇੰਗਲੈਂਡ, ਖ਼ੁਦਾ ਬਖਸ਼ ਉਰੀਐਂਟਲ ਪਬਲਿਕ ਲਾਇਬ੍ਰੇਰੀ ਬਾਂਕੀਪੁਰ, ਪਟਨਾ ਆਦਿ ਵਿਖੇ ਮੌਜੂਦ ਹਨ। ਅਸਲੀ ਫ਼ਾਰਸੀ ਲਿਖਤ ਇਸ ਤਰ੍ਹਾਂ ਹੈ:-

تذکرہ سلاطین — محمد ہادی کامور خان

بعد وہم سربراہ خان کوتوال و ابراہیم الدین میر آتش مقہور ملعون و
پسر سہ سالہ اورا بالبیت و شش رفیقان اش در جوار مزار خواجہ قطب الا
قطاب قدس سرہ بعذاب تمام بقتل رسانیدند و صفحہ جہان از لوث
وجود آں ناپاک مصفا شد۔ ص ۱۸۰

"ਸਰਬਰਾਹ ਖਾਂ ਕੋਤਵਾਲ ਤੇ ਇਬਰਾਹੀਮੁੱਦੀਨ ਖਾਨ 'ਮੀਰ-ਆਤਿਸ਼' ਨੇ ਕਹਿਰ ਪੈਣੇ ਲਾਹਨਤੀ (ਬੰਦਾ ਸਿੰਘ) ਤੇ ਉਸ ਦੇ ਤ੍ਰੈ-ਸਾਲਾ ਪੁੱਤਰ (ਅਜੈ ਸਿੰਘ) ਨੂੰ ਉਸ ਦੇ ਛੱਬੀ ਹੋਰ ਸਾਥੀਆਂ (ਸਿੰਘਾਂ) ਸਣੇ, ਖ਼ਵਾਜ਼ਾ ਕੁਤਬੁਦੀਨ ਦੇ ਮਜ਼ਾਰ (ਕਬਰ) ਪਾਸ ਲੈ ਜਾ ਕੇ, ਅਤਿ ਤਸੀਹੇ ਦੇ ਕੇ ਕਤਲ ਕਰ ਦਿੱਤਾ ਅਤੇ ਇਉਂ ਧਰਤੀ ਉਸ ਦੇ ਮਲੀਨ ਜੁੱਸੇ ਦੀ ਗੰਦਗੀ ਤੋਂ ਸਾਫ ਹੋ ਗਈ।"

**ਮੁੰਤਖ਼ਬ-ਉਲ-ਲਬਾਬ:** ਇਸ ਲਿਖਤ ਦਾ ਲੇਖਕ ਮੁਹੰਮਦ ਹਾਸ਼ਮ ਬਿਨ ਖ਼ਾਫ਼ੀ ਖ਼ਾਨ ਹੈ। ਇਹ ਲੇਖਕ ਖ਼ਾਫ਼ੀ ਖ਼ਾਨ ਦੇ ਨਾਂ ਨਾਲ ਬਹੁਤ ਪ੍ਰਸਿੱਧ ਹੈ। ਇਹ ਲਿਖਤ ਇਸ ਨੇ ੧੭੨੨ ਈ. (੧੧੩੪ ਹਿਜਰੀ) ਵਿਚ ਮੁਕੰਮਲ ਕੀਤੀ। ਇਸ ਦੀ ਇਕ ਕਾਪੀ ਏਸ਼ੀਆ ਸੁਸਾਇਟੀ, ਕਲਕੱਤਾ ਆਦਿ ਥਾਂ 'ਤੇ ਮੌਜੂਦ ਹੈ। ਇਸ ਲਿਖਤ ਦਾ ਉਰਦੂ ਅਨੁਵਾਦ ਮਹਿਮੂਦ ਅਹਿਮਦ ਫ਼ਾਰੂਕੀ ਨੇ ਕਰ ਕੇ ੧੯੬੩ ਈ. ਵਿਚ ਨਫੀਸ ਅਕੈਡਮੀ, ਕਰਾਚੀ ਨੇ ਛਾਪਿਆ ਹੈ। ਖ਼ਾਫ਼ੀ ਖ਼ਾਂ ਬਾਬਾ ਬੰਦਾ ਸਿੰਘ ਬਹਾਦਰ ਬਾਰੇ ਲਿਖਦਾ ਹੈ:- "ਗੋਯੰਦ ਏਤਮਾਦੁ ਦੌਲਾ ਮੁਹੰਮਦ ਅਮੀਨ ਖ਼ਾਨ ਵਕਤਿ ਮੁਲਾਕਾਤ ਅਜ਼ਾ ਮਕਤੂਲ ਮਰਦੂਦ ਯਾਨੀ ਸਰਗਰੋਹਿ ਆਂ ਪੁਰਸ਼ੀਦ, ਕਿ ਆਸਾਰਿ ਅਕਲੋ-ਰਸ਼ਾਦਤ ਅਜ਼ ਚਿਹਰਾਇ ਹਾਲਿ ਤੋਂ ਪੈਦਾਸਤ। ਤੁਰਾ ਚਿਹ ਬਰੀਂ ਦਾਸ਼ਤ ਕਿ 'ਅਜ਼ ਮਕਾਫ਼ਾਤਿ ਏਮਾਲ ਨਿਯੰਦੇ-ਸ਼ੀਦੀ, ਵ ਬਰਾਇ ਚਹਾਰ ਰੋਜ਼ਾ ਜ਼ਿੰਦਗਾਨੀ ਬਦ ਆਕਬਤ ਮੁਰਤਕਿਬ ਚੁਨੀ ਜ਼ੁਲਮੋ ਅਫ਼ਆਲਿ ਸ਼ਨੀਅ ਬਰ ਕੌਮ ਹਨੂਦੋ ਮੁਸਲਮਾਨ ਗਸ਼ਤੀ?' ਦਰ ਜਵਾਬ ਗੁਫਤ: 'ਦਰ ਹਮਾ ਮਜ਼ਹਬੋ-ਮਿਜਾਲ ਹਰਗਾਹ ਨਾ ਫਰਮਾਨੀ ਵ ਮਾਸੀਅਤ ਅਜ਼ ਇਨਸਾਨ ਮੁਜਸਮ ਅਜ਼ ਨਿਸੀਆਂ ਜ਼ਯਾਦਾ ਅਜ਼ ਹੱਦ ਬ-ਜ਼ਹੂਰ ਮੀ ਆਯਦ, ਮੁਤੰਕਿਮ-ਹਕੀਕੀ ਦਰ ਮਕਾਫ਼ਾਤ ਸਿਯਾਤਿ ਊ ਮਿਸਲਿ ਮਨ ਜ਼ਾਲਿਮ

ਰਾ ਮੀ ਗੁਮਾਰਦ ਕਿ ਬਾਇਸਿ ਜਜ਼ਾਇ ਕਿਰਦਾਰਿ ਆ ਜਮਾਯਾ ਮੀ ਗਰਦਦ:-

*ਚੂੰ ਖਾਹਦ ਕਿ ਵੈਰਾਂ ਕੁਨਦ ਆਲਿਮੇ*
*ਨਿਹਦ ਮੁਲਕ ਦਰ ਪੰਜਾਏ ਜ਼ਾਲਿਮੇ।*

ਬਾਦ ਹੂ ਬਰਾਇ ਤਲਾਫੀ ਏਮਾਲਿ ਊ, ਮਿਸਲਿ ਸ਼ੁਮਾ ਸਾਹਿਬਿ ਸਰਵਤ ਰਾ ਬਰੋ ਤਸੱਲਤ ਮੀ ਬਖਸ਼ਦ ਕਿ ਊ ਰਾ ਨੀਜ਼ ਬਜਜ਼ਾ ਵ-ਸਜ਼ਾ ਏਮਾਲਿ ਊ ਦਰੀਂ ਜਹਾਂ ਰਸਾਨਦ। ਚੁਨਾਂਚਿ ਮਾ ਵ-ਸ਼ੁਮਾ ਮਸ਼ਾਹਦਾ ਮੀ ਨੁਮਾਇਮ।"

ਸੰਖੇਪ ਜਿਹੇ ਸ਼ਬਦਾਂ ਵਿਚ ਇਸ ਦੇ ਅਰਥ ਹਨ:-

ਕਹਿੰਦੇ ਕਿ, ਮਿਲਣ ਸਮੇਂ ਏਤਮਾਦੁ ਦੌਲਾ ਮੁਹੰਮਦ ਅਮੀਨ ਖਾਨ ਨੇ ਉਸ ਮਰਦੂਦ ਮਰ ਜਾਣੇ ਯਾਨੀ ਉਨ੍ਹਾਂ (ਸਿੱਖਾਂ) ਦੇ ਸਰਦਾਰ (ਬੰਦਾ ਸਿੰਘ) ਪਾਸੋਂ ਪੁੱਛਿਆ, ਕਿ 'ਤੇਰੇ ਚਿਹਰੇ ਤੋਂ ਤਾਂ ਬੁੱਧਿ ਤੇ ਸੁਭਾਚਰਨਿ ਟਪਕਦੇ ਹਨ। ਤੈਨੂੰ ਕਿਸ ਕਰਕੇ ਇਸ (ਕਰਤੂਤ) ਲਈ ਮਜਬੂਰ ਹੋਣਾ ਪਿਆ, ਜੁ ਅਮਲਾਂ ਦਾ ਫਲ ਵਿਚਾਰੇ ਬਿਨਾ, ਮੰਦਾ ਫਲ ਦੇਣ ਵਾਲੇ ਚਾਰ ਦਿਹਾੜੇ ਜੀਵਨ ਵਾਸਤੇ, ਤੂੰ ਹਿੰਦੂਆਂ, ਮੁਸਲਮਾਨਾਂ ਉੱਤੇ ਇਹੋ ਜੇਹੇ ਅੱਤਿਆਚਾਰ ਤੇ ਮੰਦੇ ਕੰਮ ਕੀਤੇ? ਉੱਤਰ ਵਿਚ (ਬੜੇ ਠਰੰਮੇ ਨਾਲ) ਆਖਿਓ ਸੁ: 'ਹਰੇਕ ਦੀਨ-ਧਰਮ ਵਿਚ ਇਸ ਭੁਲਾਂ ਦੇ ਪੜੁੱਲ ਮਨੁੱਖ ਵੱਲੋਂ ਜਦ ਬੇ-ਮੁਖਤਾ ਤੇ ਪਾਪ ਹੱਦੋਂ ਵੱਧ ਜਾਂਦੇ ਹਨ ਤਾਂ ਸੱਚਾ ਬਦਲ ਲੇਵਾ (ਅਕਾਲ ਪੁਰਖ) ਉਸ ਦੇ ਪਾਪਾ ਦਾ ਫਲ ਭੁਗਤਾਣ ਵਾਸਤੇ ਮੇਰੇ ਵਰਗਾ ਜ਼ਾਲਿਮ ਮੁਕੱਰਰ ਕਰ ਦੇਂਦਾ ਹੈ, ਤਾਂ ਜੋ ਉਸ ਕੌਮ (ਜਮਾਤ) ਦੇ ਕਰਮਾਂ ਦੀ ਸਜ਼ਾ ਦੇਣ ਦਾ ਕਾਰਨ ਬਣੇ।

ਖਾਫ਼ੀ ਖਾਂ ਨੇ ਸਾਰੇ ਅੱਖੀਂ ਡਿੱਠੇ ਹਾਲ ਲਿਖੇ ਹਨ। ਇਸੇ ਲਿਖਤ ਵਿਚ ਹੀ ਉਸ ਸਿੱਖ ਭੁਜੰਗੀ ਦੀ ਸਿਦਕ ਤੇ ਦਲੇਰੀ ਦੀ ਦਾਸਤਾਨ ਦਰਜ ਕੀਤੀ ਹੈ:- "ਦਰ ਅਯਾਮ ਕੁਸ਼ਤਨਿਆਂ ਜਮਾਯਾ, ਮਾਦਰਿ ਯਕੇ ਅਜ਼ਾਂਹਾ-- ਕਿ ਜਵਾਨ ਨੌਖੇਜ਼ ਤਾਜ਼ਾ ਬਾ-ਅਰਸਾਇ ਜ਼ਹੂਰ ਆਮਦਾ ਬੂਦ-ਵਸੀਲਾ ਵ ਮੁਰੱਬੀ ਬਹਮ ਰਸਾਨੀਦਾ, ਨਿਜ਼ਦਿ ਪਾਦਸ਼ਾਹ ਰਸੀਵ ਵ ਸਯੱਦ ਅਬਦੁੱਲਹ ਖਾਨ ਇਸ ਤਗਾਸਾ ਨਮੂਦਾ ਬ-ਇਜਜ਼ੋ ਇਲਹਾਹ ਤਮਾਮ ਇਲਤਮਾਸ ਨਮੂਦਨ ਮਾਲ ਦਸਤਗੀਰ ਨਮੂਦਾ ਬੂਦੰਦ। ਵ ਬੇ-ਤਕਸੀਲ ਦਾਖ਼ਿਲ ਆਂ ਗਰੋਹ ਬ-ਅਮੀਰੀ ਦਰ ਆਮਦ। ਵ ਬੇਗੁਨਾਹ ਦਰ ਜ਼ੁਮਰਾਇ ਕੁਸ਼ਤਨੀਹ ਗਰਦੀਦਾ।' ਮੁਹਮਦ ਫ਼ਰਖਸੀਅਰ ਰਾ ਬਰ ਹਾਲੋ-ਮਕਾਲਿ ਆ ਜ਼ਨ ਮਕਾਰਾ ਹਰਮਮ ਆਮਦ। ਵ ਬਰਾਇ ਖਲਾਸੀ ਪਿਸਰਿ ਊ ਸਜ਼ਾਵਲ ਅਜ਼ ਹਜ਼ੂਰ ਤਅਯਨ ਨਮੂਦ। ਵ ਆਂ ਜ਼ਣ ਮੁਹੀਲ ਬਾ ਹੁਕਮਿ ਖਲਾਸੀ-ਪਿਸਰ ਵਕਤੇ ਰਸੀਦ, ਕਿ ਜਲਾਦ ਬਰ ਸਰਿ ਆਂ ਸ਼ਕੀ ਬਾ ਤੇਗ਼ ਆਖ਼ਤਾ ਕਿ ਖ਼ੂਨ-ਚਕਾਂ ਇਸਤਾਦਾ ਬੂਦ, ਪਰਵਾਨਗੀ ਇਸਤਖਜਾਸਿ ਊ ਰਸਾਂਦ।

"ਪਿਸਰਿ ਊ ਬ-ਫਰਿਯਾਦ ਆਮਦ, ਕਿ (ਮਾਦਰਮ ਦਰੋਗ ਮੀ ਗਯਦ! ਮਨ ਬ-ਦਿਲੋ ਜਾਨ ਅਜ਼ ਮੌਤਕਿ ਦਾਨੋ ਫਿਦਵੀਆਨ ਜਾਂ ਨਿਸਾਰ ਮੁਰਸ਼ਦਿ ਖ਼ੁਦਮ। ਮਰਾ

ਜ਼ੂਦ ਏ-ਰਫੀਕਾਨਿ ਮਾਨ ਰਸਾਨੇਦ।"

ਸੰਖੇਪ ਵਿਚ ਇਸ ਲਿਖਤ ਦੇ ਅਰਥ ਇਸ ਤਰ੍ਹਾਂ ਹਨ:-

"ਉਸ ਫਿਰਕੇ (ਸਿੰਘਾਂ) ਦੇ ਕਤਲ ਕੀਤੇ ਜਾਣ ਸਮੇਂ, ਉਨ੍ਹਾਂ 'ਚੋਂ ਇਕ ਅਲੂਏ ਗੱਭਰੂ ਦੀ ਮਾਤਾ, ਕਿਸੇ ਵਸੀਲੇ ਤੇ ਮੁਰੱਬੀ ਰਾਹੀਂ ਪਾਦਸ਼ਾਹ ਤੇ (ਵੱਡੇ ਵਜ਼ੀਰ) ਸੱਯਦ ਅਬਦੁਲਹ ਖ਼ਾਨ ਪਾਸ ਪਹੁੰਚ ਗਈ। ਉਸ ਨੇ ਬੜੇ ਮਿੰਨਤਾਂ ਤਰਲੇ ਕਰ ਕੇ, ਫਰਿਆਦ ਕੀਤੀ ਕਿ 'ਮੇਰਾ ਪੁੱਤਰ ਉਸ ਗੁਮਰਾਹ (ਬੰਦਾ ਸਿੰਘ) ਵੱਲੋਂ ਸਤਾਏ ਤੇ ਕਾਬੂ ਕੀਤੇ ਲੋਕਾਂ ਵਿਚ ਸੀ, ਜੋ ਮਾਲ-ਮਤਾ ਲੁੱਟਣ ਤੋਂ ਬਾਅਦ ਉਸ ਫੜ੍ਹ ਲਏ ਸਨ। ਉਹ ਨਿਰਦੋਖ ਉਸ ਟੋਲੇ (ਸਿੰਘਾਂ) ਦੇ ਨਾਲ ਹੀ ਫ਼ੜਿਆ ਗਿਆ ਹੈ, ਤੇ ਕਤਲ ਕੀਤੇ ਜਾ ਰਹੇ ਸਿੱਖਾਂ ਵਿਚ ਬੇਗੁਨਾਹ ਫਸ ਗਿਆ ਹੈ।

"ਮੁਹੰਮਦ ਫ਼ਰੁੱਖ਼ਸੀਅਰ ਨੂੰ ਉਸ ਛਲੀਆ ਬੁੱਢੜੀ ਦੀਆਂ ਗੱਲਾਂ ਅਰੁ ਹਾਲ ਪੁਰ ਤਰਸ ਆ ਗਿਆ। ਉਸ ਦੇ ਬੱਚੇ ਦੀ ਖਲਾਸੀ ਵਾਸਤੇ ਹਜ਼ੂਰੋਂ ਖਾਸ ਬੰਦਾ (ਸਜ਼ਾਵਲ) ਉਸ ਮਾਈ ਨਾਲ ਟੋਰਿਆ। ਪੁੱਤਰ ਦੀ ਖਲਾਸੀ ਦੀ ਪ੍ਰਵਾਨਗੀ ਮਾਈ ਨੇ ਐਨ ਉਸ ਮੌਕੇ ਪਹੁੰਚਾਈ, ਜਦੋਂ ਜੱਲਾਦ ਰਤ-ਵਿਰਤੀ ਨੰਗੀ ਤਲਵਾਰ, ਉਸ ਬਦ-ਬਖ਼ਤ ਦੇ ਸਿਰ 'ਤੇ ਲਾਈ ਖਲੋਤਾ ਸੀ।

"ਉਸ ਦੇ ਪੁੱਤਰ ਨੇ ਪੁਕਾਰ ਕੀਤੀ: 'ਮੇਰੀ ਮਾਂ ਝੂਠ ਬੋਲਦੀ ਹੈ। ਮੈਂ ਦਿਲੋਂ-ਜਾਨ ਤੋਂ ਆਪਣੇ ਸਤਿਗੁਰੂ ਦਾ ਸਿਦਕੀ ਸੇਵਕ ਤੇ ਜਿੰਦ ਵਾਰ ਵਾਲਾ ਸਿੱਖ (ਮੁਰੀਦ) ਹਾਂ। ਮੈਨੂੰ ਛੇਤੀ (ਸ਼ਹੀਦ ਕਰਕੇ) ਆਪਣੇ ਸਾਥੀਆਂ ਨਾਲ ਰਲਾਇਆ ਜਾਵੇ।"

**ਮਿਰਤਿ-ਵਾਰਿਦਾਤ:** ਇਹ ਲਿਖਤ ਮੁਹੰਮਦ ਸ਼ਫ਼ੀ ਬਿਨ ਮੁਹੰਮਦ ਸ਼ਰੀਫ ਵਾਰਦ ਦੀ ਹੈ, ਜੋ ੧੭੨੯ ਈ. (੧੧੪੨ ਹਿਜਰੀ) ਵਿਚ ਸੰਪੂਰਨ ਕੀਤੀ ਸੀ। ਇਸ ਦੀਆਂ ਨਕਲਾਂ ਖ਼ਾਲਸਾ ਕਾਲਜ, ਸ੍ਰੀ ਅੰਮ੍ਰਿਤਸਰ, ਬ੍ਰਿਟਿਸ਼ ਮਿਊਜ਼ੀਅਮ ਲਾਇਬ੍ਰੇਰੀ ਲੰਡਨ, ਇੰਗਲੈਂਡ ਆਦਿ ਵਿਚ ਮੌਜੂਦ ਹਨ। ਇਹ ਲੇਖਕ ਦਿੱਲੀ ਵਿਚ ਰਹਿੰਦਾ ਸੀ ਅਤੇ ਆਪਣੇ ਵੱਡੇ ਅਹਿਲਕਾਰ ਦੀ ਬੇਨਤੀ 'ਤੇ ਇਹ ਕਿਤਾਬ ਲਿਖੀ ਸੀ। ਇਕ ਹੋਰ ਇਸ ਦੀ ਕਿਤਾਬ 'ਤਾਰੀਖ਼-ਇ-ਚੁਗਤਾਈ' ਵੀ ਹੈ। ਮੂਲ ਫ਼ਾਰਸੀ ਲਿਖਤ ਇਸ ਤਰ੍ਹਾਂ ਹੈ:-

مراتِ واردات

روزی ناگاه مطابق حکم سلطانی گروہ مردود را از قلعه برآورده بر شتر سوار ساخته بعد از
تشهیر کوچه و بازار در سولو درگاه حضرت قطب الاقطاب بختیار اوشی کاکی قدس سره العزیز
در پای چشمه بنیاد ... اول امیر الشی را ... در پیش چشم آن کور باطن بمکافات
رسانیدند بعد از آن پسرش که ... ده ساله بود در کنارش سر بریدند - بعد از پسر اول زبانش
را بریده بقطع اعضای دیگر ای درک الاسفل گردانیدند -
صـ ۱۶۸

ਸੰਖੇਪ ਵਿਚ ਇਸ ਲਿਖਤ ਦਾ ਸ਼ਾਰ-ਅੰਸ਼ ਇਹ ਹੈ ਕਿ ਉਨ੍ਹਾਂ (ਸਿੱਖਾਂ) ਨੂੰ ਬਜ਼ਾਰਾਂ ਅਤੇ ਗਲੀ-ਕੂਚਿਆਂ ਵਿੱਚੋਂ ਫੇਰ ਕੇ ਖ਼ਵਾਜ਼ਾ ਕੁਤਬੁਦੀਨ ਕਾਕੀ ਦੇ ਦਰਗਾਹ ਕੋਲ, ਜਿੱਥੇ ਚਸ਼ਮਾ ਹੈ, ਪੁੱਤਰ ਸਮੇਤ ਮਾਰ ਦਿੱਤਾ ਗਿਆ।

**ਤਾਰੀਖ਼-ਇ-ਬਹਾਦਰਸ਼ਾਹੀ:** ਇਸ ਲਿਖਤ ਦਾ ਦੂਜਾ ਨਾਂ 'ਤਾਰੀਖ਼-ਇ-ਮੁਹੰਮਦ

ਸ਼ਾਹੀ ਨਾਦੀਰ-ਉਜ਼-ਜ਼ਮਾਨੀ ਹੈ। ਇਹ ੧੭੪੯ ਈ. (੧੧੬੧ ਹਿਜਰੀ) ਵਿਚ ਮੁਕੰਮਲ ਕੀਤੀ ਗਈ ਸੀ। ਇਸ ਲਿਖਤ ਦੀਆਂ ਨਕਲਾਂ ਪੰਜਾਬ ਪਬਲਿਕ ਲਾਇਬ੍ਰੇਰੀ, ਲਾਹੌਰ, ਬ੍ਰਿਟਿਸ਼ ਮਿਊਜੀਅਮ ਲਾਇਬ੍ਰੇਰੀ ਲੰਡਨ, ਇੰਗਲੈਂਡ ਆਦਿ ਵਿਚ ਮੌਜੂਦ ਹਨ। ਇਸ ਲਿਖਤ ਵਿਚ ਬਾਬਾ ਬੰਦਾ ਸਿੰਘ ਬਹਾਦਰ ਅਤੇ ਸਿੱਖਾਂ ਦੇ ਕਤਲ-ਏ-ਆਮ ਦੇ ਜ਼ਿਕਰ ਤੋਂ ਇਲਾਵਾ ਉਸ ਨੌਜੁਆਨ ਸਿੱਖ ਬਹਾਦਰ ਬੱਚੇ ਦਾ ਜ਼ਿਕਰ-ਏ-ਖ਼ੈਰ ਕੀਤਾ ਗਿਆ ਹੈ ਜਿਸ ਨੇ ਰਿਹਾਈ ਦਾ ਹੁਕਮ ਠੁਕਰਾ ਦਿੱਤਾ ਸੀ। ਮੂਲ ਫ਼ਾਰਸੀ ਸ਼ਬਦ ਇਸ ਤਰ੍ਹਾਂ ਹਨ:

"ਮਨ ਨਮੇ ਦਾਨਮ ਕਿ ਈਂ ਮਾਦਰ ਕੀਸਤ ਵ ਈਂ ਅਰੂਸ ਅਜ਼ ਕੁਜਾ ਆਵੁਰਦਾ। ਵ ਈਂ ਚਿਗੂਨਾ ਸੁਖ਼ਨਹਾਇ ਮੀ ਗੋਯਦ। ਰਫ਼ੀਕਾਨਿ ਮਨ ਗੁਜ਼ਸ਼ਤੰਦ, ਵ ਅਕਨੂੰ ਵਕਤਿ ਮਾ ਅਜ਼ ਦਸਤ ਮੀ ਰਵਦ। ਵ ਈਂ ਮੁਹਲਤ ਬਾਇਸਿ ਆਜ਼ਾਰਿ ਮਾਸਤ।"

ਇਸ ਲਿਖਤ ਨੂੰ ਸੰਖੇਪ ਵਿਚ ਇਸ ਤਰ੍ਹਾਂ ਬਿਆਨ ਕੀਤਾ ਜਾ ਸਕਦਾ ਹੈ:-

"ਮੈਂ ਨਹੀਂ ਜਾਣਦਾ ਕਿ ਇਹ ਮਾਂ ਕਿਸ ਦੀ ਹੈ ਤੇ ਇਹ ਵਹੁਟੀ ਕਿੱਥੋਂ ਲਿਆਈ ਹੈ। ਅਰੁ ਇਹ ਕਿਹੋ ਜਿਹੀਆਂ ਗੱਲਾਂ ਪਈ ਕਰਦੀ ਐ। ਮੇਰੇ ਸਾਥੀ (ਸ਼ਹਾਦਤ ਲਈ ਦੂਰ) ਲੰਘ ਗਏ ਹਨ; ਤੇ ਹੁਣ ਮੇਰਾ ਵਕਤ ਹੱਥੋਂ ਜਾ ਰਿਹਾ ਹੈ। ਇਹ ਘੜੀ (ਪਛੜੇਵਾਂ) ਮੇਰੇ ਵਾਸਤੇ ਦੁਖਦਾਈ ਹੈ।"

ਇਨ੍ਹਾਂ ਉੱਪਰ ਫ਼ਾਰਸੀ ਲਿਖਤਾਂ ਤੋਂ ਇਲਾਵਾ ਹੋਰ ਵੀ ਬਹੁਤ ਸਾਰੀਆਂ ਲਿਖਤਾਂ ਹਨ, ਜਿਨ੍ਹਾਂ ਵਿਚ ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਹਾਦਤ ਦਾ ਵਰਣਨ ਆਇਆ ਹੈ ਜਿਵੇਂ ਅਸਰਾਰਿ ਸਮਦੀ, ਅਹਿਵਾਲ-ਇ-ਸਿੱਖਾਂ-ਉ-ਬੰਦਾ, ਹਾਲਾਤ-ਇ-ਸਲਤਨਤ-ਇ-ਫ਼ਰਖ਼ਸੀਅਰ-ਵਾ-ਮੁਹੰਮਦ ਸ਼ਾਹ, ਜੰਗ-ਇ-ਬਹਾਦਰ ਸ਼ਾਹੀ, ਤਾਰੀਖ਼-ਇ-ਅਲੀ, ਹਕੀਦਤ-ਉਲ-ਅਕਵਾਲਿਮ, ਤਵਾਰੀਖ਼ ਫਰਾਹ ਬਖਸ਼, ਨਾਜ਼ਰ ਉਸਮਾਨੀ, ਅਹਿਵਾਲ-ਇ-ਜੰਗ-ਇ-ਅਬਦੁਸ ਸਮਦ ਖਾਨ ਬਰ ਖ਼ਿਲਾਫ਼-ਇ-ਸਿੱਖਾਂ-ਵਾ-ਬੰਦਾ, ਸ਼ਾਹਨਾਮਾ, ਤਵਾਰੀਖ-ਇ ਮੁਹੰਮਦ ਸ਼ਾਹ ਨਾਦਰ ਜ਼ਾਮਨੀ, ਤਵਾਰੀਖ਼-ਇ-ਪੰਜਾਬ, ਤਵਾਰੀਖ਼-ਇ-ਇਰਾਬਤ ਖਾਨੀ, ਤਵਾਰੀਖ-ਇ-ਮੁਬਾਰਖ, ਬਹਿਰ-ਉਲ-ਮਵਾਜ, ਫਤੂਹਤਨਾਮਾ ਸਮਦੀ, ਮੁਨਵਰ-ਉਲ-ਕਲਾਮ, ਜਾਮਿ-ਉਤ-ਤਵਾਰੀਖ, ਤਬਸੀਗਤ-ਉਲ-ਨਾਜ਼ਰੀਨ, ਤਵਾਰੀਖ-ਇ- ਜਾਨੀਸ਼ੀਨ-ਇ-ਔਰੰਗਜ਼ੇਬ, ਦਸਤੂਰ-ਉਲ-ਇਨਸ਼ਾ-ਇ-ਜਲੰਧਰ, ਰੋਜ਼ਨਾਮਚਾ, ਤਾਰੀਖ-ਏ-ਪੰਜਾਬ, ਤਜ਼ਕਰਤ ਅਲ ਮਲੂਕ, ਮੁਆਸਰ-ਉਲ-ਉਮਰਾ, ਜਾਮਏ-ਤੁ-ਤਵਾਰੀਖ, ਅਮਾਦ-ਉਸ-ਆਦਤ ਆਦਿ ਵਿਚ ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਹਾਦਤ ਦਾ ਕਿਤੇ ਵਿਸਥਾਰ ਨਾਲ ਅਤੇ ਕਿਤੇ ਸੰਕਚਵੇਂ ਢੰਗ ਨਾਲ ਜ਼ਿਕਰ ਆਇਆ।

ਉੱਪਰ ਦਿੱਤੀਆਂ ਫ਼ਾਰਸੀ ਲਿਖਤਾਂ ਵਿੱਚੋਂ, ਜੋ ਸਿੱਟੇ ਸਾਹਮਣੇ ਆਏ ਹਨ, ਉਹ ਇਸ ਪ੍ਰਕਾਰ ਹਨ:-

੧. ਬਾਬਾ ਬੰਦਾ ਸਿੰਘ ਅਤੇ ਸਾਥੀਆਂ ਨੂੰ ਸਰਬਰਾਹ ਖਾਨ ਕੋਤਵਾਲ ਅਤੇ

ਮੀਰ-ਏ-ਆਤਿਸ਼ ਅਤੇ ਇਬਰਾਹੀਮੁਦੀਨ ਖਾਨ ਦੀ ਨਿਗਰਾਨੀ ਹੇਠ ਜਲੂਸ ਦੀ ਸ਼ਕਲ ਵਿਚ ਕਿਲ੍ਹੇ ਤੋਂ ਬਾਹਰ ਲਿਆਇਆ ਗਿਆ। ਸਾਰਿਆਂ ਨੂੰ ਬੇੜੀਆਂ ਨਾਲ ਜਕੜਿਆ ਹੋਇਆ ਸੀ। ਬਾਬਾ ਬੰਦਾ ਸਿੰਘ ਨੂੰ ਤਿੱਲੇਦਾਰ ਲਾਲ ਰੰਗ ਦੀ ਪਗੜੀ ਅਤੇ ਲਿਬਾਸ ਪਹਿਨਾਈ ਗਈ ਸੀ ਅਤੇ ਹਾਥੀ ਉੱਤੇ ਪਿੰਜਰੇ ਵਿਚ ਬਿਠਾਇਆ ਗਿਆ ਸੀ। ਬਾਕੀ ਸਿੰਘਾਂ ਨੂੰ ਉਸ ਦੇ ਪਿੱਛੇ ਲੋਹੇ ਦੀਆਂ ਸੰਗਲਾਂ ਨਾਲ ਜਕੇੜ ਕੇ ਤੁਰਾ ਰਹੇ ਸਨ। ਇਨ੍ਹਾਂ ਸਾਰਿਆਂ ਨੂੰ ਪੁਰਾਣੇ ਸ਼ਹਿਰ ਦੀਆਂ ਗਲੀਆਂ, ਬਜ਼ਾਰਾਂ ਵਿਚ ਤੋਰ ਕੇ ਜਲੂਸ ਦੀ ਸ਼ਕਲ ਦਿੱਤੀ ਗਈ।

੨. ਬਾਬਾ ਬੰਦਾ ਸਿੰਘ ਬਹਾਦਰ ਅਤੇ ਚੋਣਵੇਂ ਸਿੱਖਾਂ ਨੂੰ ਬਾਕੀ ੭੪੧ ਸਿੱਖਾਂ ਨਾਲੋਂ ਵੱਖ ਕੀਤਾ ਗਿਆ। ੭੪੧ ਸਿੱਖਾਂ ਨੂੰ ਤ੍ਰਿਪੋਲੀ ਜੇਲ੍ਹ ਵਿਚ ਕੋਤਵਾਲ ਸਰਬਰਾਹ ਖਾਨ ਦੇ ਹਵਾਲੇ ਕਰ ਦਿੱਤਾ ਗਿਆ। ਜਿੱਥੇ ਬਾਦਸ਼ਾਹ ਦੇ ਹੁਕਮ ਨਾਲ ਸ਼ਹੀਦੀ ਦਾ ਸਿਲਸਿਲਾ ਸ਼ੁਰੂ ਹੋਇਆ। ਰੋਜ਼ ਕੋਤਵਾਲ ਦੇ ਚਬੂਤਰੇ ਕੋਲ ਸੋ-ਸੋ ਸਿੰਘਾਂ ਨੂੰ ਕੱਢ ਕੇ ਸ਼ਹੀਦ ਕੀਤਾ ਗਿਆ ਅਤੇ ਇਹ ਸਾਰਾ ਕੰਮ ਇਕ ਹਫਤੇ ਅੰਦਰ ਅੰਜਾਮ ਦਿੱਤਾ ਗਿਆ।

੩. ਬਾਬਾ ਬੰਦਾ ਸਿੰਘ ਬਹਾਦਰ, ਉਸ ਦੇ ਸਪੁੱਤਰ ਅਜੈ ਸਿੰਘ[੩,੪] ਅਤੇ ਚੋਣਵੇਂ ਸਿੰਘਾਂ (ਜਿਨ੍ਹਾਂ ਦੀ ਗਿਣਤੀ ੨੬ ਦੱਸੀ ਹੈ) ਨੂੰ ਤਿੰਨ ਮਹੀਨੇ ਬੜੇ ਤਸੀਹੇ ਦਿੱਤੇ ਗਏ, ਤਾਂ ਜੋ ਲੋਹਗੜ੍ਹ ਆਦਿ ਥਾਵਾਂ 'ਤੇ ਰੱਖੇ ਖ਼ਜ਼ਾਨਿਆਂ ਦੀ ਸੂਹ ਇਨ੍ਹਾਂ ਤੋਂ ਪ੍ਰਾਪਤ ਹੋ ਸਕੇ। ਪਰ ਮੁਗ਼ਲਾਂ ਦੇ ਮਨਸੂਬੇ ਕਾਮਯਾਬ ਨਾ ਹੋ ਸਕੇ। ਇਨ੍ਹਾਂ ਨੂੰ ਤ੍ਰਿਪੋਲੀਆ ਗੇਟ ਦੇ ਪਾਸ ਬਣੀ ਜੇਲ੍ਹ ਵਿਚ ਰੱਖਿਆ ਗਿਆ ਸੀ। ਬੰਦਾ ਸਿੰਘ ਨੇ ਦੋ ਵਿਆਹ[੫] ਕੀਤੇ ਸਨ।

ਬਾਬਾ ਬੰਦਾ ਸਿੰਘ ਬਹਾਦਰ, ਬੇਟੇ ਅਜੈ ਸਿੰਘ ਅਤੇ ਚੋਣਵੇਂ ੨੬ ਸਿੰਘਾਂ ਜਿਵੇਂ- ਸਰਦਾਰ ਬਾਜ ਸਿੰਘ, ਭਾਈ ਫਤਹਿ ਸਿੰਘ, ਭਾਈ ਆਲੀ ਸਿੰਘ, ਭਾਈ ਮਾਲੀ ਸਿੰਘ, ਭਾਈ ਗੁਲਾਬ ਸਿੰਘ ਆਦਿ ਨੂੰ ਖੁਆਜਾ ਕੁਤਬੁਦੀਨ ਦੇ ਮਜ਼ਾਰ (ਕੁਤਬ ਮੀਨਾਰ) ਪਾਸ ਭਾਵ ਕੁਤਬੁਦੀਨ ਬਖਤਿਆਰ ਕਾਕੀ ਦੇ ਰੋਜ਼ੇ ਪਾਸ, ਬਾਦਸ਼ਾਹ ਬਹਾਦੁਰ ਸ਼ਾਹ ਦੀ ਕਬਰ ਦੀ ਪ੍ਰਕਰਮਾ ਕਰਾਈ ਗਈ ਅਤੇ ਸਾਰਿਆਂ ਨੂੰ ਤਸੀਹੇ ਦੇ ਕੇ ਸ਼ਹੀਦ[੬] ਕੀਤਾ ਗਿਆ (੯ ਜੂਨ, ੧੭੧੬ ਈ.)

ਫ਼ਾਰਸੀ ਲਿਖਤਾਂ ਵਿਚ ਉਸ ਗੱਭਰੂ ਨੌਜਵਾਨ ਦਾ ਬਾ-ਖੂਬੀ ਜ਼ਿਕਰ ਆਇਆ ਹੈ। ਜਿਸ ਨੇ ਆਖਰੀ ਸਮੇਂ ਤੇ ਰਿਹਾਈ ਠੁਕਰਾ ਦਿੱਤੀ ਸੀ। ਇਸ ਗੱਭਰੂ ਦਾ ਨਾਂ ਭੀਮ ਸਿੰਘ ਸੀ ਅਤੇ ਮਜੀਠਾ (ਸ੍ਰੀ ਅੰਮ੍ਰਿਤਸਰ) ਦਾ ਰਹਿਣ ਵਾਲਾ ਸੀ।

ਬਾਬਾ ਬੰਦਾ ਸਿੰਘ ਬਹਾਦਰ ੧੭੧੩-੧੭੧੫ ਈ. ਤਕ ਮੌਜੂਦਾ ਡੇਰਾ ਰਿਆਸੀ, ਚੰਦਨ ਭਾਗਾ (ਚਿਨਾਬ) ਦਰਿਆ ਦੇ ਕਿਨਾਰੇ ਹੀ ਰਹੇ ਸਨ। ਇਹ ਡੇਰਾ ਫੌਜੀ ਪੈਂਤੜੇਬਾਜ਼ੀ ਪੱਖੋਂ ਖਾਸ ਅਹਿਮੀਅਤ ਰੱਖਦਾ ਸੀ। ਇਕ ਪਾਸੇ ਦਰਿਆ ਅਤੇ ਦੂਜੇ ਪਾਸੇ ਪਹਾੜ ਅਤੇ ਜੰਗਲਾਂ ਨਾਲ ਘਿਰਿਆ ਹੋਇਆ ਸੀ। ਇਹ ਦੁਸ਼ਮਣਾਂ ਤੋਂ ਸੁਰੱਖਿਆ ਪ੍ਰਦਾਨ ਕਰਦਾ ਸੀ। ਇੱਥੋਂ ਹੀ ਬਾਬਾ ਬੰਦਾ ਸਿੰਘ ਜੀ ਗੁਰਦਾਸ ਨੰਗਲ

ਵਾਲੀ ਜੰਗ ਲਈ ਰਵਾਨਾ ਹੋਏ ਸਨ।

**ਟਿੱਪਣੀਆਂ ਅਤੇ ਹਵਾਲੇ:**

੧. The Punjab Past and Present, *Vol. XVIII-II, oct-1984, Punjabi University, Patiala (Serial No-36)*

*੨. ਫ਼ਾਰਸੀ ਲਿਖਤਾਂ ਦੀ ਕਿਤਾਬਤ ਇਨ੍ਹਾਂ ਸਤਰਾਂ ਦੇ ਲੇਖਕ ਦੀ ਹੈ। ਡਾ. ਗੰਡਾ ਸਿੰਘ ਦੀਆਂ 'ਫਾਰਸੀ ਲਿੱਖਤਾਂ ਤੋਂ ਨਕਲ ਕੀਤੀਆਂ ਗਈਆਂ ਹਨ।*

*੩. ਸਰਹਿੰਦ ਦੀ ਫਤਹਿ ਬਾਅਦ ਸਿੰਘਾਂ ਦੇ ਕਹਿਣ 'ਤੇ ਬਾਬਾ ਬੰਦਾ ਸਿੰਘ ਨੇ ਸ਼ੀਲਦੇਈ (ਸੁਸ਼ੀਲ ਕੌਰ ਜਾਂ ਰਤਨ ਕੌਰ) ਚੰਬੇ ਦੇ ਰਾਜੇ ਦੀ ਬੇਟੀ ਨਾਲ ਜਨਵਰੀ-ਫਰਵਰੀ ੧੭੧੧ ਈ. ਵਿਚ ਵਿਆਹ ਕਰਵਾਇਆ। ਅਕਤੂਬਰ-ਨਵੰਬਰ ੧੭੧੧ ਈ. ਦੌਰਾਨ ਹੀ ਬੇਟਾ ਅਜੈ ਸਿੰਘ ਹੋਇਆ।*

*੪. ਲਾਲ ਕਿਲ੍ਹੇ ਦੇ ਹਰਮ ਵਿਚ ਸੁਸ਼ੀਲ ਕੌਰ ਅਤੇ ਅਜੈ ਸਿੰਘ ਨੂੰ ਰੱਖਿਆ ਗਿਆ ਸੀ। ਸ਼ਹਾਦਤ ਤੋਂ ਪਹਿਲਾ ਸੁਸ਼ੀਲ ਕੌਰ ਤੋਂ ਪੁੱਤਰ ਖੋਹਣ ਲਗਿਆਂ ਮੁਗ਼ਲ ਸਿਪਾਹੀਆਂ ਨਾਲ ਜੂਝਦਿਆਂ ਸੁਸ਼ੀਲ ਕੌਰ ਸ਼ਹੀਦ ਹੋ ਗਈ ਸੀ।*

*੫. ਬਾਬਾ ਬੰਦਾ ਸਿੰਘ ਬਹਾਦਰ ਨੇ ਦੋ ਵਿਆਹ ਕੀਤੇ ਸਨ। ਪਹਿਲਾ ਚੰਬੇ ਦੇ ਰਾਜੇ ਦੀ ਲੜਕੀ ਸੁਸ਼ੀਲ ਜਾਂ ਰਤਨ ਕੌਰ ਨਾਲ ਅਤੇ ਦੂਜਾ ਵਜ਼ੀਰਾਬਾਦ ਦੇ ਹਰੀ ਰਾਮ ਖੱਤਰੀ ਦੀ ਬੇਟੀ ਸਾਹਿਬ ਕੌਰ ਨਾਲ ਹੋਇਆ। ਇਹ ਵਿਆਹ ੧੭੧੪ ਈ. ਨੂੰ ਹੋਇਆ ਜਿਸ ਵਿੱਚੋਂ ੧੭੧੫ ਈ. ਨੂੰ ਰਣਜੀਤ ਸਿੰਘ ਦਾ ਜਨਮ ਹੋਇਆ। ਬਾਬਾ ਬੰਦਾ ਸਿੰਘ ਬਹਾਦਰ ਦਾ ਬੰਸਾਵਲੀਨਾਮਾ ਇਸ ਤਰ੍ਹਾਂ ਹੈ:-*

ਬਾਬਾ ਬੰਦਾ ਸਿੰਘ ਬਹਾਦਰ

ਸੁਸ਼ੀਲ ਕੌਰ (ਪਹਿਲੀ ਪਤਨੀ)
ਅਜੈ ਸਿੰਘ (ਜਨਮ: ੧੭੧੨ ਈ.
ਸ਼ਹੀਦੀ: ੧੭੧੬)

ਸਾਹਿਬ ਕੌਰ (ਦੂਜੀ ਪਤਨੀ)
ਰਣਜੀਤ ਸਿੰਘ (ਜਨਮ :੧੭੧੫ ਈ.)
↓
ਅਰਜਨ ਸਿੰਘ
↓
ਖੜਕ ਸਿੰਘ
↓
ਦਇਆ ਸਿੰਘ

ਅਤਰ ਸਿੰਘ ਸੁਜਾਨ ਸਿੰਘ
↓
ਸਰਦੂਲ ਸਿੰਘ
↓
ਜਤਿੰਦਰਪਾਲ ਸਿੰਘ

ਇਥੇ ਇਹ ਦੱਸਣਾ ਵੀ ਉੱਚਿਤ ਹੈ ਕਿ ਬੰਦਾ ਸਿੰਘ ਬਹਾਦਰ ਦੇ ਦੂਜੇ ਵਿਆਹ ਦੀ ਸਰਕਾਰੀ ਸੂਹੀਆਂ ਨੂੰ ਭਿਣਕ ਤਕ ਨਹੀਂ ਪਈ ਅਤੇ ਨਾ ਹੀ ਪੁੱਤਰ ਰਣਜੀਤ ਸਿੰਘ ਬਾਰੇ ਕੋਈ ਜਾਣਕਾਰੀ ਸੀ।

੬. ਭਾਈ ਆਵਤ ਸਿੰਘ ਦੀ ਜਾਣਕਾਰੀ ਅਨੁਸਾਰ ਨਾਰਨੌਲ ਵਿਖੇ ਸਤਨਾਮੀਆਂ ਉੱਤੇ ਹੋ ਰਹੇ ਜ਼ੁਲਮ ਤੋਂ ਬੰਦਾ ਸਿੰਘ ਨੇ ਸੁਖੇਵਾਂ ਕੀਤਾ ਸੀ, ਇਸ ਲਈ ਦਿੱਲੀ ਵਿਖੇ ਸਤਨਾਮੀ ਪੰਥ ਦੇ ਮੁਖੀਆਂ ਨੇ ਕੋਤਵਾਲ ਸਰਬਰਾਹ ਖਾਨ ਪਾਸੋਂ ਇਜਾਜ਼ਤ ਲੈ ਕੇ ਤ੍ਰਿਪੋਲੀ ਜ਼ੇਲ੍ਹ ਵਿਚ ਸ਼ਹੀਦ ਸਿੰਘਾਂ ਦਾ ਸਸਕਾਰ ਮਜਨੂੰ ਟਿਲੇ, ਜਮਨਾ ਦੇ ਕਿਨਾਰੇ ਕੀਤਾ। ਬਾਬਾ ਬੰਦਾ ਸਿੰਘ, ਉਨ੍ਹਾਂ ਦੀ ਪਤਨੀ ਅਤੇ ਪੁੱਤਰ ਅਜੈ ਸਿੰਘ ਦਾ ਸਸਕਾਰ ਬਾਰਹਪੁਲਾ, ਜੰਗਪੁਰਾ ਭੋਗਲ ਦੇ ਸਾਹਮਣੇ, ਜਮਨਾ ਦੇ ਕਿਨਾਰੇ ਕੀਤਾ। ■

# ਮਾਧੋ ਦਾਸ ਤੋਂ ਬਾਬਾ ਬੰਦਾ ਸਿੰਘ ਬਹਾਦਰ ਤਕ

## (ਭੱਟ ਵਹੀਆਂ ਦੇ ਵਿਸ਼ੇਸ਼ ਹਵਾਲੇ ਵਿਚ)

*-ਡਾ. ਤੇਜਿੰਦਰ ਪਾਲ ਸਿੰਘ**

ਸਿੱਖ ਇਤਿਹਾਸ ਵਿਚ ਬਾਬਾ ਬੰਦਾ ਸਿੰਘ ਬਹਾਦਰ ਦਾ ਨਾਂ ਬੜੇ ਮਾਣ ਨਾਲ ਲਿਆ ਜਾਂਦਾ ਹੈ। ਉਨ੍ਹਾਂ ਦੇ ਜੀਵਨ ਅਤੇ ਸ਼ਖ਼ਸੀਅਤ ਸੰਬੰਧੀ ਭਾਵੇਂ ਇਤਿਹਾਸਕਾਰਾਂ ਨੇ ਬਹੁਤ ਕੁਝ ਲਿਖਿਆ ਹੈ, ਪਰੰਤੂ ਫਿਰ ਵੀ ਸਮੁੱਚੀ ਉਪਲਬਧ ਸਮਗਰੀ ਪ੍ਰਮਾਣਿਕ ਨਹੀਂ ਮੰਨੀ ਜਾ ਸਕਦੀ। ਇਸ ਸੰਦਰਭ ਵਿਚ 'ਭੱਟ ਵਹੀਆਂ' ਇਤਿਹਾਸ ਦਾ ਇਕ ਅਜਿਹਾ ਵਡਮੁੱਲਾ ਸਰੋਤ ਹਨ, ਜਿਨ੍ਹਾਂ ਵਿਚ ਬਾਬਾ ਬੰਦਾ ਸਿੰਘ ਬਹਾਦਰ ਜੀ ਸੰਬੰਧੀ ਕੁਝ ਜਾਣਕਾਰੀ ਉਪਲਬਧ ਹੈ, ਜਿਹੜੀ ਇਤਿਹਾਸਕਾਰਾਂ ਦੁਆਰਾ ਇਕ ਲੰਮੇ ਅਰਸੇ ਤਕ ਅਣਗੋਲੀ ਗਈ। ਬੇਸ਼ੱਕ ੧੭-੧੯ਵੀਂ ਸਦੀ ਦੇ ਇਤਿਹਾਸਿਕ ਗ੍ਰੰਥਾਂ ਨੇ ਬਾਬਾ ਬੰਦਾ ਸਿੰਘ ਬਹਾਦਰ ਬਾਰੇ ਬਾਖੂਬੀ ਵਰਣਨ ਕੀਤਾ ਹੈ, ਪਰੰਤੂ ਇਸ ਸੰਦਰਭ ਵਿਚ 'ਭੱਟ ਵਹੀਆਂ' ਦੀ ਆਪਣੀ ਵਿਸ਼ੇਸ਼ ਭੂਮਿਕਾ ਹੈ।

ਇਸ ਲੇਖ ਵਿਚ 'ਭੱਟ ਵਹੀਆਂ' ਦੇ ਹਵਾਲੇ ਨਾਲ ਮਾਧੋ ਦਾਸ ਤੋਂ ਬਾਬਾ ਬੰਦਾ ਸਿੰਘ ਬਹਾਦਰ ਤਕ ਦੇ ਸਫਰ ਬਾਰੇ ਜਾਣਕਾਰੀ ਮੁਹੱਈਆ ਕਰਵਾਈ ਜਾ ਰਹੀ ਹੈ। ਲੇਖ ਵਿਚ ਗਿਆਨੀ ਗਰਜਾ ਸਿੰਘ[੧] (੧੯੦੪-੭੭) ਦੁਆਰਾ 'ਭੱਟ ਵਹੀਆਂ' ਦੇ ਲਏ ਗਏ ਨੋਟਸ ਹੀ ਵਰਤੇ ਗਏ ਹਨ[੨], ਮੂਲ 'ਭੱਟ ਵਹੀਆਂ' ਤਕ ਸਾਡੀ ਪਹੁੰਚ ਨਹੀਂ ਹੋ ਸਕੀ। 'ਭੱਟ ਵਹੀਆਂ' ਤੋਂ ਇਲਾਵਾ ਪੁਸ਼ਟੀ ਲਈ 'ਗੁਰੂ ਕੀਆਂ ਸਾਖੀਆਂ'[੩] ਵਿੱਚੋਂ ਵੀ ਹਵਾਲੇ ਅੰਕਿਤ ਕੀਤੇ ਹਨ।

ਜ਼ਿਕਰਯੋਗ ਹੈ ਕਿ ਗਿਆਨੀ ਗਰਜਾ ਸਿੰਘ ਨੇ ਬੜੀ ਮਿਹਨਤ ਨਾਲ 'ਭੱਟ ਵਹੀਆਂ' ਤਕ ਪਹੁੰਚ ਕਰ ਕੇ, ਇਨ੍ਹਾਂ ਦਾ ਅਧਿਐਨ ਕਰਨ ਉਪਰੰਤ ਕੁਝ ਨੋਟਸ ਲਏ ਸਨ, ਜਿਹੜੇ ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੀ ਮੁੱਖ ਲਾਇਬ੍ਰੇਰੀ ਅੰਦਰ ਡਾ. ਗੰਡਾ ਸਿੰਘ ਰੈਫਰੈਂਸ ਸੈਕਸ਼ਨ ਅਤੇ ਪੰਜਾਬ ਹਿਸਟੋਰੀਕਲ ਸਟਡੀਜ਼ ਵਿਚ ਸੁਰੱਖਿਅਤ ਹਨ। ਅਸਲ ਵਿਚ ਅਠਾਰ੍ਹਵੀਂ ਸਦੀ ਦੇ ਅੰਤਲੇ ਦਹਾਕੇ ਦੌਰਾਨ ਭਾਈ ਛੱਜੂ ਸਿੰਘ ਭੱਟ ਨੇ ਗੁਰੂ ਸਾਹਿਬਾਨ ਬਾਰੇ ਮਿਲਦੀਆਂ ਸਾਖੀਆਂ ਦਾ ਗੁਰਮੁਖੀ ਵਿਚ ਲਿਪੀਅੰਤਰ ਕੀਤਾ ਸੀ। ਕੁਝ ਸਮੇਂ ਬਾਅਦ ਗਿਆਨੀ ਗਰਜਾ ਸਿੰਘ ਜੀ ਨੇ ਇਸ ਦੇ ਉਤਾਰੇ ਦੀ ਨਕਲ ਕਰ ਕੇ ਇਸ ਅਮੋਲਕ ਖ਼ਜ਼ਾਨੇ ਨੂੰ ਸਿੱਖ ਪੰਥ ਦੀ ਝੋਲੀ ਪਾਇਆ। ਪਰੰਤੂ ਦੁਖ ਦੀ ਗੱਲ ਇਹ ਹੈ ਕਿ ਮੌਜੂਦਾ ਸਮੇਂ ਤਕ ਇਸ ਮੁੱਲਵਾਨ ਦਸਤਾਵੇਜ਼ ਨੂੰ ਕਿਸੇ ਵੀ

*ਸਹਾਇਕ ਪ੍ਰੋ. (ਧਰਮ ਅਧਿਐਨ) ਯੂਨੀਵਰਸਿਟੀ ਕਾਲਜ, ਮੀਰਾਂਪੁਰ (ਪਟਿਆਲਾ) ਮੋ: +੯੧੯੯੮੮੦-੦੪੭੩੩

ਵਿਦਵਾਨ ਨੇ ਸੰਪਾਦਿਤ ਨਹੀਂ ਕੀਤਾ, ਜਿਸ ਕਰਕੇ ਇਸ ਖ਼ਜ਼ਾਨੇ ਤੋਂ ਲੋੜੀਂਦਾ ਲਾਭ ਨਹੀਂ ਲਿਆ ਗਿਆ। ਬਾਬਾ ਬੰਦਾ ਸਿੰਘ ਬਹਾਦਰ ਬਾਰੇ ਜਾਣਕਾਰੀ ਦੇਣ ਤੋਂ ਪਹਿਲਾਂ 'ਭੱਟ ਵਹੀਆਂ' ਬਾਰੇ ਸੰਖੇਪ ਜਾਣ-ਪਛਾਣ ਕਰਨੀ ਸਾਰਥਿਕ ਸਿਧ ਹੋਵੇਗੀ:-

'ਭੱਟ' ਸੰਸਕ੍ਰਿਤ ਭਾਸ਼ਾ ਦਾ ਸ਼ਬਦ ਹੈ, ਜਿਸ ਦਾ ਅਰਥ ਹੈ- ਉਸਤਤਿ ਪੜ੍ਹਨ ਵਾਲਾ ਕਵੀ, ਅਥਵਾ ਰਾਜ ਦਰਬਾਰ ਵਿਚ ਰਾਜਾ ਅਤੇ ਯੋਧਿਆਂ ਦਾ ਯਸ਼ ਕਹਿਣ ਵਾਲਾ।[੪] ਭੱਟ, ਅਕਸਰ ਰਾਜ ਦਰਬਾਰਾਂ ਵਿਚ ਰਹਿੰਦੇ ਸਨ ਅਤੇ ਯੁੱਧਾਂ ਵਿਚ ਰਾਜਿਆਂ ਦੁਆਰਾ ਪ੍ਰਾਪਤ ਕੀਤੀਆਂ ਜਿੱਤਾਂ ਦੀਆਂ ਗਾਥਾਵਾਂ, ਉਨ੍ਹਾਂ ਦਿਆਂ ਪੂਰਵਜਾਂ ਅਤੇ ਪਰਜਾ ਨੂੰ ਸੁਣਾਉਂਦੇ ਸਨ। ਭੱਟਾਂ ਦਾ ਪਿਛੋਕੜ ਦੇਖਿਆਂ ਪਤਾ ਚਲਦਾ ਹੈ ਕਿ ਸ੍ਰੀ ਗੁਰੂ ਅਮਰਦਾਸ ਜੀ ਦੇ ਸਮੇਂ ਭਿਖਾ ਨਾਂ ਦੇ ਭੱਟ ਨੇ ਸਿੱਖੀ ਧਾਰਨ ਕੀਤੀ। ਉਪਰੰਤ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸਮੇਂ ਉਹ ਆਪਣੇ ਨਾਲ ਕਈ ਭੱਟਾਂ ਨੂੰ ਲੈ ਕੇ ਗੁਰੂ-ਦਰਬਾਰ ਵਿਚ ਹਾਜ਼ਰ ਹੋਇਆ। ਉਨ੍ਹਾਂ ਭੱਟਾਂ ਨੇ ਗੁਰੂ ਸਾਹਿਬਾਨ ਦੀ ਉਸਤਤਿ ਵਿਚ ਜਿਹੜੇ ਛੰਦ ਉਚਾਰੇ, ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹਨ।[੫] ਇੱਥੇ ਇਹ ਸਪੱਸ਼ਟ ਕਰਨਾ ਠੀਕ ਹੋਵੇਗਾ ਕਿ 'ਭੱਟ ਵਹੀਆਂ' ਵਾਲੇ ਭੱਟ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੇ ਭੱਟ ਇਕ ਨਹੀਂ ਹਨ।

ਭੱਟ, ਜਜਮਾਨਾਂ ਦੇ ਖੁਸ਼ੀ-ਗ਼ਮੀ ਦੇ ਮੌਕੇ 'ਤੇ ਹਾਜ਼ਰ ਹੋ ਕੇ ਵਧਾਈਆਂ ਦੇ ਕੇ ਆਪਣੀ ਲਾਗ-ਦਛਣਾ ਲੈਂਦੇ ਸਨ। ਇਹ ਉਨ੍ਹਾਂ ਦਾ ਰੁਜ਼ਗਾਰ ਦਾ ਸਾਧਨ ਵੀ ਸੀ। ਇਸੇ ਕਰਕੇ ਭੱਟ ਲੋਕ ਆਪਣੇ ਕੋਲ ਵਹੀਆਂ[੬] ਰੱਖਦੇ ਸਨ ਅਤੇ ਜਿੱਥੇ-ਕਿਤੇ ਇਹ ਜਾਂਦੇ ਸਨ, ਜਜਮਾਨਾਂ ਦੇ ਨਾਂ, ਪਤੇ ਤੇ ਬੰਸਵਾਲੀਆਂ ਨਾਲੋਂ-ਨਾਲ ਦਰਜ ਕਰਦੇ ਰਹਿੰਦੇ ਸਨ। ਜੇਕਰ ਕੋਈ ਖ਼ਾਸ ਘਟਨਾ ਵਾਪਰਦੀ ਤਾਂ ਇਹ ਉਸ ਦਾ ਬਿਉਰਾ ਵੀ ਅੰਕਿਤ ਕਰ ਲੈਂਦੇ। ਇਸ ਦਾ ਲਾਭ ਇਹ ਹੁੰਦਾ ਕਿ ਜਦੋਂ ਕੋਈ ਜਜਮਾਨਾਂ ਦਾ ਖ਼ਾਸ ਸਮਾਗਮ ਹੁੰਦਾ ਤਾਂ ਇਹ ਪਿਛਲੇ ਕੁਰਸੀਨਾਮੇ ਅਤੇ ਕਾਰਨਾਮੇ ਪੜ੍ਹ-ਸੁਣਾ ਕੇ, ਵਡੇਰਿਆਂ ਦੀ ਖ਼ਾਸ ਬੀਰਤਾ 'ਤੇ ਦਾਨ ਦੇਣ ਦੀਆਂ ਉਭਰਵੀਆਂ ਗੱਲਾਂ ਦੱਸ ਕੇ, ਨਵੀਂ ਪੀੜ੍ਹੀ ਦੇ ਮਨ ਵਿਚ ਹੁਲਾਸ ਪੈਦਾ ਕਰ ਦਿੰਦੇ, ਜਿਸ ਸਦਕਾ ਉਨ੍ਹਾਂ ਨੂੰ ਚੰਗੀ ਦਾਨ/ਬਖਸ਼ਿਸ਼ ਪ੍ਰਾਪਤ ਹੁੰਦੀ ਸੀ।

ਇਹ ਵਹੀਆਂ ਭੱਟਾਂ ਦੇ ਜੀਵਨ ਦਾ ਆਧਾਰ ਸਨ। ਇਸ ਕਰਕੇ ਇਨ੍ਹਾਂ ਦੀ ਬਹੁਤ ਸਾਂਭ-ਸੰਭਾਲ ਕੀਤੀ ਜਾਂਦੀ ਸੀ, ਕਿਉਂਕਿ ਇਨ੍ਹਾਂ ਵਿਚ ਪੀੜ੍ਹੀ-ਦਰ-ਪੀੜ੍ਹੀ ਅਨੇਕ ਘਰਾਣਿਆਂ ਦੇ ਮੋਟੇ-ਮੋਟੇ ਹਾਲਾਤ ਲਿਖੇ ਜਾਂਦੇ ਸਨ। ਵਰਣਨਯੋਗ ਹੈ ਕਿ ਇਹ ਭੱਟ, ਕੋਈ ਵਿਦਵਾਨ ਇਤਿਹਾਸਕਾਰ ਨਹੀਂ ਸਨ ਅਤੇ ਨਾ ਹੀ ਇਤਿਹਾਸ ਲਿਖਣਾ ਇਨ੍ਹਾਂ ਦਾ ਉਦੇਸ਼ ਸੀ। ਇਹ ਤਾਂ ਕੇਵਲ ਰੁਜ਼ਗਾਰ ਖਾਤਰ ਆਪਣੇ ਜਜਮਾਨ ਖ਼ਾਨਦਾਨ ਦੀਆਂ ਵਡਿਆਈਆਂ ਦੀ ਘਟਨਾਵਲੀ ਅੰਕਿਤ ਕਰਦੇ ਸਨ, ਤਾਂ ਕਿ ਸਮੇਂ ਸਿਰ ਸੁਣਾਉਣ ਲਈ ਲੋੜੀਂਦੀ ਸਮਗਰੀ ਤਿਆਰ ਰਹੇ।

ਭੱਟ ਇਕੱਲੇ-ਦੁਕੱਲੇ ਨਹੀਂ, ਬਲਕਿ ਟੋਲੀਆਂ ਦੇ ਰੂਪ ਵਿਚ ਵਿਚਰਦੇ ਸਨ। ਇਨ੍ਹਾਂ ਨੇ ਆਪੋ-ਆਪਣੇ ਇਲਾਕੇ ਵੀ ਵੰਡੇ ਹੋਏ ਸਨ ਅਤੇ ਆਪਣੇ ਹਲਕੇ ਦੇ ਜਜਮਾਨਾਂ ਕੋਲੋਂ ਹੀ ਦਾਨ ਬਖਸ਼ਿਸ਼ ਲੈਣ ਜਾਂਦੇ ਸਨ। ਇਸੇ ਕਰਕੇ ਇਨ੍ਹਾਂ ਵਹੀਆਂ ਦੇ ਨਾਮ ਇਲਾਕਿਆਂ, ਖ਼ਾਨਦਾਨਾਂ ਜਾਂ ਪਿੰਡਾਂ ਦੇ ਨਾਂ 'ਤੇ ਹਨ, ਜਿਵੇਂ ਕਿ ਭੱਟ ਵਹੀ ਮੁਲਤਾਨੀ ਸਿੰਧੀ, ਭੱਟ ਵਹੀ ਤਲਉਂਢਾ, ਭੱਟ ਵਹੀ ਕਰਸਿੰਧੂ, ਭੱਟ ਵਹੀ ਭਾਦਸੋਂ, ਭੱਟ ਵਹੀ ਪੂਰਬੀ ਦੱਖਣੀ, ਭੱਟ ਵਹੀ ਜਾਦੋ ਬੰਸੀਆਂ ਕੀ ਆਦਿ।

'ਭੱਟ ਵਹੀਆਂ' ਵਿਚ ਜਿੱਥੇ ਰਾਜਿਆਂ ਦੇ ਕੌਤਕਾਂ ਦਾ ਵਰਣਨ ਮਿਲਦਾ ਹੈ, ਉੱਥੇ ਇਨ੍ਹਾਂ ਵਹੀਆਂ ਦਾ ਸਿੱਖ ਇਤਿਹਾਸ ਨਾਲ ਵੀ ਡੂੰਘਾ ਸੰਬੰਧ ਹੈ। ਉਪਰੋਕਤ ਦੱਸੇ ਅਨੁਸਾਰ ਭੱਟਾਂ ਦਾ ਸਿੱਖੀ ਵਿਚ ਆਗਮਨ ਤੀਜੇ ਪਾਤਸ਼ਾਹ ਸ੍ਰੀ ਗੁਰੂ ਅਮਰਦਾਸ ਜੀ ਵੇਲੇ ਹੋਇਆ। ਉਸ ਸਮੇਂ ਤੋਂ ਲੈ ਕੇ ਅਠਾਰ੍ਹਵੀਂ ਸਦੀ ਤਕ ਦੇ ਅਸਰ-ਰਸੂਖ ਰੱਖਣ ਵਾਲੇ ਨਾਮੀ ਸਿੱਖਾਂ ਦਾ ਇਤਿਹਾਸ ਇਨ੍ਹਾਂ ਵਹੀਆਂ ਵਿਚ ਮੌਜੂਦ ਹੈ। ਇਹ ਭੱਟ ਵਹੀਆਂ 'ਭੱਟ-ਅਛਰੀ' ਲਿਪੀ ਵਿਚ ਲਿਖੀਆਂ ਜਾਂਦੀਆਂ ਸਨ। ਸਿੱਖ ਇਤਿਹਾਸ ਦੇ ਮਹਾਨ ਨਾਇਕ ਬਾਬਾ ਬੰਦਾ ਸਿੰਘ ਬਹਾਦਰ ਦੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਾਲ ਮਿਲਾਪ ਬਾਰੇ 'ਭੱਟ ਵਹੀਆਂ' ਵਿਚ ਮਿਲਦੀ ਸਮਗਰੀ ਹੇਠ ਲਿਖੇ ਅਨੁਸਾਰ ਹੈ :

ਭੱਟ ਵਹੀਆਂ ਅਨੁਸਾਰ ਸੰਮਤ ੧੭੬੫ (੧੭੦੮ ਈ.) ਵਿਚ ਤੀਜ ਦੇ ਦਿਨ ਸੂਰਜ ਗ੍ਰਹਿਣ ਦੇ ਲੱਗੇ ਮੇਲੇ ਉੱਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਪਣੇ ਸਾਥੀ ਸਿੰਘਾਂ ਸਣੇ ਮਾਧੋ ਦਾਸ ਬੈਰਾਗੀ ਦੇ ਡੇਰੇ ਉੱਤੇ ਗਏ। ਉਸ ਸਮੇਂ ਮਾਧੋ ਦਾਸ ਆਪਣੇ ਡੇਰੇ ਵਿਚ ਮੌਜੂਦ ਨਹੀਂ ਸੀ। ਡੇਰੇ ਵਿਚ ਸਥਿਤ ਮਾਧੋ ਦਾਸ ਦੇ ਪਲੰਘ ਉੱਤੇ ਗੁਰੂ ਸਾਹਿਬ ਨੇ ਆਪਣਾ ਆਸਣ ਲਗਾਇਆ ਅਤੇ ਮਾਧੋ ਦਾਸ ਦੀ ਉਡੀਕ ਵਿਚ ਬੈਠ ਗਏ। . . .

ਇਹ ਸਾਰੀ ਵਿਥਿਆ ਮਾਧੋ ਦਾਸ ਦੇ ਚੇਲਿਆਂ ਨੇ ਜਦੋਂ ਜਾ ਕੇ ਉਸ ਨੂੰ ਸੁਣਾਈ ਤਾਂ ਉਹ ਰੋਹ ਵਿਚ ਆ ਗਿਆ। ਉਸ ਨੇ ਡੇਰੇ ਵਿਚ ਜਾ ਕੇ ਆਪਣੀ ਸ਼ਕਤੀ ਨਾਲ ਪਲੰਘ ਨੂੰ ਉਲਟਾਉਣਾ ਚਾਹਿਆ, ਪਰੰਤੂ ਪਲੰਘ ਅਡੋਲ ਰਿਹਾ। ਇਹ ਦੇਖ ਕੇ ਮਾਧੋ ਦਾਸ ਗੁਰੂ ਸਾਹਿਬ ਦੇ ਚਰਨੀਂ ਪੈ ਗਿਆ ਅਤੇ ਉਸ ਨੇ ਆਪਣੇ ਆਪ ਨੂੰ ਗੁਰੂ ਸਾਹਿਬ ਦਾ ਬੰਦਾ (ਚੇਲਾ) ਸਵੀਕਾਰ ਕੀਤਾ। ਅੱਗੋਂ ਗੁਰੂ ਸਾਹਿਬ ਨੇ 'ਬੰਦੇ' ਨੂੰ ਖੜ੍ਹਾ ਕਰ ਕੇ ਆਪਣੇ ਸੀਨੇ ਨਾਲ ਲਗਾਇਆ ਅਤੇ ਡੇਰੇ ਦੇ ਅੰਦਰ ਲੈ ਗਏ। ਅਗਲੇ ਦਿਨ ਗੁਰੂ ਸਾਹਿਬ ਨੇ 'ਬੰਦੇ' ਨੂੰ ਖੰਡੇ ਦੀ ਪਾਹੁਲ ਦੇ ਕੇ ਖਾਲਸਾ ਬਣਾ ਦਿੱਤਾ। ਇਹ ਸਾਰੀ ਵਾਰਤਾ ਭੱਟ ਵਹੀ ਵਿਚ ਇਸ ਤਰ੍ਹਾਂ ਅੰਕਿਤ ਹੈ :

*ਗੁਰੂ ਗੋਬਿੰਦ ਸਿੰਘ ਜੀ ਮਹਲ ਦਸਮਾਂ... ਸੰਮਤ ਸਤਰਾਂ ਸੈ ਪੈਂਸਠ ਕਾਰਤਿਕ ਪ੍ਰਵਿਸ਼ਟੇ ਤੀਜ ਸੁਕਰਵਾਰ ਕੇ ਦਿਹੁ ਨਦੇੜ ਗਾਉਂ ਮੇਂ ਸੂਰਜ ਗ੍ਰਹਿਨ ਕੇ ਮੇਲੇ ਤੇ ਗੋਦਾਵਰੀ ਨਦੀ ਕੇ ਤੀਰ ਜਾਨਕੀ ਪ੍ਰਸਾਦਿ ਕੇ ਚੇਲੇ ਮਾਧੋ ਦਾਸ ਕੇ ਡੇਰੇ ਮੇਂ ਆਇ ਗਏ। ਮਾਧੋ ਦਾਸ ਬੈਰਾਗੀ ਡੇਰੇ ਮੇਂ ਹਾਜ਼ਰ ਨਾ ਥਾ। ਗੁਰੂ ਜੀ ਨੇ ਉਸ ਕੇ ਪਲੰਘ ਤੇ*

*ਆਸਨ ਲਗਾ ਲੀਆ। . . .*

*ਮਾਧੋ ਦਾਸ ਚੇਲੋਂ ਸੇ ਡੇਰੇ ਕੀ ਸਾਰੀ ਬਾਰਤਾ ਸੁਨ ਆਗ ਭਗੋਲਾ ਹੋਇ ਡੇਰੇ ਮੇਂ ਆਇਆ। ਇਸੇ ਜਗਾ ਅਭਿਆਸ ਕੇ ਬਲ ਸੇ ਪਲੰਘ ਉਠਵਾਨਾ ਚਾਹਾ। ਪਲੰਘ ਸਮੇਰ ਪ੍ਰਬਤ ਕੀ ਤਰ੍ਹਾਂ ਅਚੱਲ ਹੋਇ ਗਿਆ। ਆਖਰ ਮਾਧੋ ਦਾਸ ਗੁਰੂ ਜੀ ਕੇ ਪਾਉ ਪਕੜ ਆਇ ਕੇ ਬੋਲਾ, ਮੁਝੇ ਰਾਖ ਲੇਨਾ ਮੈਂ ਆਪ ਕੇ ਦਰ ਕਾ ਬੰਦਾ ਹਾਂ। ਸਤਿਗੁਰਾਂ ਇਸੇ ਬਾਜੂ ਸੇ ਪਕੜ ਆਪਣੇ ਸੀਨੇ ਨਾਲ ਲਾਇਆ। ਇਸੇ ਗੈਲ ਲੈ ਆਪਨੇ ਡੇਰੇ ਮੇਂ ਆਇ ਗਏ। ਅਗਲੇ ਦਿਵਸ ਇਸ* ਕੇ ਅਰ ਜੋਈ ਪਾਨ ਖਾਂਡੇ ਕੀ ਪਾਹੁਲ ਦੇ ਕੇ ਖਾਲਸਾ ਬਨਾ ਦੀਆ।[੭]

ਉਕਤ ਵਿਥਿਆ ਭਾਈ ਸ੍ਵਰੂਪ ਸਿੰਘ ਕੌਸ਼ਿਸ਼ ਨੇ ਬੜੀ ਵਿਸਥਾਰ ਵਿਚ ਬਿਆਨ ਕੀਤੀ ਹੈ।[੮] ਇਸ ਪ੍ਰਥਾਇ ਅਮਰਨਾਮਾ[੯] ਵਿਚ ਵੀ ਵਿਸਤ੍ਰਿਤ ਜਾਣਕਾਰੀ ਮਿਲਦੀ ਹੈ। ਇਸ ਦੇ ਕਰਤਾ ਅਨੁਸਾਰ ਬਾਬਾ ਬੰਦਾ ਸਿੰਘ ਬਹਾਦਰ ਨੂੰ ਜਦੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਆਗਮਨ ਬਾਰੇ ਪਤਾ ਚਲਿਆ ਤਾਂ ਉਸ ਨੇ ਆ ਕੇ ਆਪਣੀਆਂ ਸ਼ਕਤੀਆਂ ਰਾਹੀਂ ਗੁਰੂ ਸਾਹਿਬ ਨੂੰ ਮਾਤ ਪਾਉਣੀ ਚਾਹੀ। ਪਰੰਤੂ ਕਰਾਮਾਤਾਂ ਨਾ ਚੱਲਦੀਆਂ ਵੇਖ ਬਾਬਾ ਬੰਦਾ ਸਿੰਘ ਗੁਰੂ ਸਾਹਿਬ ਦੇ ਚਰਨੀਂ ਢਹਿ ਪਿਆ :

*...ਕਦਮ ਬੋਸੀਏ ਮਨ ਦਰਾਂ ਦਮ ਸ਼ੁਦਾ॥*
*ਤਲਬਗਾਰੇ ਲੁਤਫੋ ਤ੍ਰਹੁਮ ਸ਼ੁਦਾ॥* [੧੦]

ਭਾਵ ਉਸ ਵੇਲੇ ਬੰਦਾ ਮੇਰੇ (ਸ੍ਰੀ ਗੁਰੂ ਗੋਬਿੰਦ ਸਿੰਘ) ਚਰਨਾਂ ਉੱਤੇ ਢਹਿ ਪਿਆ ਅਤੇ ਮਿਹਰ ਦਾ ਜਾਚਕ ਹੋਇਆ।[੧੧]

ਬਾਬਾ ਬੰਦਾ ਸਿੰਘ ਬਹਾਦਰ ਨੂੰ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਖੰਡੇ ਦੀ ਪਾਹੁਲ ਦੇਣ ਸੰਬੰਧੀ ਇਕ ਹੋਰ ਵਹੀ ਵੀ ਪੁਸ਼ਟੀ ਕਰਦੀ ਹੈ। ਇਸ ਅਨੁਸਾਰ ਸੰਮਤ ੧੭੬੫ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਬੰਦਾ ਸਿੰਘ ਬਹਾਦਰ ਨੂੰ ਆਪਣੇ ਮੁਬਾਰਕ ਹੱਥਾਂ ਨਾਲ ਪਾਹੁਲ ਦੇ ਕੇ ਉਨ੍ਹਾਂ ਦਾ ਨਾਮ ਬੰਦਾ ਸਿੰਘ ਰੱਖਿਆ, ਉਪਰੰਤ ਬੰਦਾ ਸਿੰਘ ਨੂੰ ਰਹਿਤ ਦ੍ਰਿੜ੍ਹ ਕਰਵਾਈ:

*ਗੁਰੂ ਗੋਬਿੰਦ ਸਿੰਘ ਮਹਲ ਦਸਮਾ, ਬੇਟਾ ਗੁਰੂ ਤੇਗ ਬਹਾਦਰ ਜੀ ਕਾ ਸੰਮਤ ਸਤਰਾਂ ਸੈ ਪੈਂਸਠ ਅਸੁਵ ਦਿਹੁੰ ਚਾਰ ਗਏ, ਗਾਮ ਨਦੇੜ ਦੇਸ ਦੱਖਣ ਮੇਂ ਗੁਰੂ ਜੀ ਨੇ ਦੈਆ ਸਿੰਘ ਸੇ ਕਹਾ-ਮਾਧੋ ਦਾਸ ਸ਼ਸਤਰ ਬਸਤਰ ਸਜਾਇ ਹਾਥ ਮੇਂ ਨੇਜਾ ਪਕੜਿ ਗੁਰੂ ਜੀ ਕੇ ਸਾਹਵੇਂ ਆਇ ਖਲਾ ਹੂਆ। ਸਤਿਗੁਰਾਂ ਇਸੇ ਅਪਨੇ ਦਸਤਿ ਮੁਬਾਰਕ ਸੇ ਪਾਹੁਲ ਦੀ, ਬੰਦਾ ਸਿੰਘ ਨਾਉਂ ਰਾਖਾ। ਇਸੇ ਰਹਿਤ ਬਹਿਤ ਬਤਾਈ।*[੧੨]

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਹਸਤ-ਕਮਲਾਂ ਨਾਲ ਮਾਧੋ ਦਾਸ ਦੇ ਪੰਜ ਕਕਾਰ ਸਜਾ ਕੇ, ਖੰਡੇ ਦੀ ਪਾਹੁਲ ਦੇਣ ਉਪਰੰਤ ਉਸ ਨੂੰ ਬੈਰਾਗੀ ਤੋਂ ਸਿੰਘ ਬਣਾ ਦਿੱਤਾ। ਇਤਿਹਾਸ ਇਸ ਗੱਲ ਦੀ ਗਵਾਹੀ ਭਰਦਾ ਹੈ ਕਿ ਮਾਧੋ ਦਾਸ ਨੂੰ ਬੰਦਾ ਸਿੰਘ ਬਣਾਉਣ ਉਪਰੰਤ ਗੁਰੂ ਸਾਹਿਬ ਨੇ ਉਸ ਨੂੰ ਪੰਥ ਦੀ ਵਾਗਡੋਰ ਦੇ ਕੇ ਪੰਜ ਹੋਰ ਸਿੰਘਾਂ

ਭਗਵੰਤ ਸਿੰਘ, ਕੁਇਰ ਸਿੰਘ, ਬਾਜ ਸਿੰਘ, ਬਿਨੋਦ ਸਿੰਘ ਤੇ ਕਾਹਨ ਸਿੰਘ* ਸਣੇ ਪੰਜਾਬ ਦੀ ਧਰਤੀ ਉੱਤੇ ਜਾ ਕੇ ਦੋਖੀਆਂ ਨੂੰ ਸੋਧਣ ਦਾ ਹੁਕਮ ਕੀਤਾ, ਜਿਸ ਨੂੰ ਮੰਨਦੇ ਹੋਏ ਬਾਬਾ ਬੰਦਾ ਸਿੰਘ ਬਹਾਦਰ ਨੇ ਪੰਜਾਬ ਨੂੰ ਚਾਲਾ ਮਾਰਿਆ। ਇਸ ਸੰਬੰਧੀ 'ਭੱਟ ਵਹੀਆਂ' ਇਉਂ ਗਵਾਹੀ ਭਰਦੀਆਂ ਹਨ :

*ਭਗਵੰਤ ਸਿੰਘ ਨਠੀਆ ਕਾ ਕਉਰ ਸਿੰਘ ਨਠੀਆ ਕਾ ਬਾਜ ਸਿੰਘ ਨਠੀਆ ਕਾ ਪੋਤੇ ਬੱਲੂ ਕੇ ਪੜਪੋਤੇ ਮੂਲੇ ਕੇ ਬੰਸ ਜੱਲੇ ਕਾ... ਬਾਸੀ ਖੇਰਪੁਰ ਪ੍ਰਗਨਾਂ ਸੀਤਪੁਰ ਬੰਗੇਸਰੀ। ਬਨੋਦ ਸਿੰਘ ਗੋਬਿੰਦ ਰਾਮ ਕਾ, ਕਾਹਨ ਸਿੰਘ ਬਿਨੋਦ ਸਿੰਘ ਕਾ ਪੋਤਾ ਗੋਬਿੰਦ ਰਾਮ ਕਾ, ਪੜਪੋਤਾ ਜਗਤ ਮੱਲ ਕਾ, ਬੰਸ ਗੁਰੂ ਅੰਗਦ ਜੀ ਕੀ, ਗੁਰੂ ਜੀ ਕਾ ਬਚਨ ਪਾਇ ਸੰਮਤ ੧੭੬੫ ਕਾਰਤਕ ਮਾਸੇ ਸ਼ੁਕਲਾ ਪਖੇ ਤੀਜ ਮੰਗਲਵਾਰ ਕੇ ਦਿਹੁ ਪਾਂਚ ਘਰੀ ਦਿਵਸ ਚਢੇ ਬੰਦਾ ਸਿੰਘ ਕੀ ਗੈਲ ਨਾਇਕ ਭਗਵੰਤ ਸਿੰਘ ਕੇ ਟਾਂਡਾ ਮੇਂ ਪਾਂਚ ਸਿੱਖ ਦਖਨ ਦੇਸ-ਨਦੇਰ ਨਗਰੀ ਮੇਂ ਪੰਜਾਬ ਤਰਫ ਆਏ।*[੧੩]

ਬਾਬਾ ਬੰਦਾ ਸਿੰਘ ਬਹਾਦਰ ਦਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਾਲ ਮੇਲ ਉਪਰੰਤ ਗੁਰੂ ਸਾਹਿਬ ਦੁਆਰਾ ਬੰਦੇ ਨੂੰ ਪੰਜਾਬ ਭੇਜਣ ਆਦਿ ਬਾਰੇ 'ਭੱਟ ਵਹੀਆਂ' ਬਾਖ਼ੂਬੀ ਪੇਸ਼ਕਾਰੀ ਕਰਦੀਆਂ ਹਨ। ਪੰਜਾਬ ਜਾਣ ਤੋਂ ਬਾਅਦ ਬਾਬਾ ਬੰਦਾ ਸਿੰਘ ਬਹਾਦਰ ਦੀਆਂ ਜਿੱਤਾਂ ਆਦਿ ਬਾਰੇ 'ਭੱਟ ਵਹੀਆਂ' ਵਿੱਚੋਂ ਕੋਈ ਖਾਸ ਸੂਚਨਾ ਪ੍ਰਾਪਤ ਨਹੀਂ ਹੁੰਦੀ। ਕੇਵਲ ਬਾਬਾ ਬੰਦਾ ਸਿੰਘ ਬਹਾਦਰ ਅਤੇ ਉਨ੍ਹਾਂ ਦੇ ਨਾਲ ਆਏ ਪੰਜ ਸਿੰਘਾਂ ਦੀ ਸ਼ਹਾਦਤ ਬਾਰੇ 'ਭੱਟ ਵਹੀਆਂ' ਗਵਾਹੀ ਜ਼ਰੂਰ ਭਰਦੀਆਂ ਹਨ। ਭੱਟ ਵਹੀ ਅਨੁਸਾਰ ਬਾਬਾ ਬੰਦਾ ਸਿੰਘ ਨੂੰ ਉਨ੍ਹਾਂ ਦੇ ਪੰਜ ਸਾਥੀ ਸਿੰਘਾਂ ਸਣੇ ਸੰਮਤ ੧੭੭੩ (੧੭੧੬ ਈ.) ਦੇ ਹਾੜ ਮਹੀਨੇ ਸ਼ਹੀਦ ਕਰ ਦਿੱਤਾ ਗਿਆ।

'ਭੱਟ ਵਹੀਆਂ' ਵਿੱਚੋਂ ਬਾਬਾ ਬੰਦਾ ਸਿੰਘ ਜੀ ਦੇ ਪਰਵਾਰ ਬਾਰੇ ਵੀ ਸੂਚਨਾ ਮਿਲਦੀ ਹੈ, ਜਿਹੜੀ ਇਤਿਹਾਸਿਕ ਦ੍ਰਿਸ਼ਟੀ ਤੋਂ ਬਹੁਤ ਲਾਹੇਵੰਦ ਹੈ। 'ਭੱਟ ਵਹੀਆਂ' ਅਨੁਸਾਰ ਬਾਬਾ ਬੰਦਾ ਸਿੰਘ ਬਹਾਦਰ ਦੇ ਦੋ ਪੁੱਤਰ ਸਨ- ਰਣਜੀਤ ਸਿੰਘ ਤੇ ਅਜੈ ਸਿੰਘ। ਅਜੈ ਸਿੰਘ ਚਾਰ ਸਾਲ ਦੀ ਉਮਰ ਵਿਚ ਹੀ ਆਪਣੇ ਪਿਤਾ ਬਾਬਾ ਬੰਦਾ ਸਿੰਘ ਨਾਲ ਸ਼ਹੀਦ ਹੋ ਗਿਆ। ਰਣਜੀਤ ਸਿੰਘ ਦੇ ਅੱਗੋਂ ਦੋ ਪੁੱਤਰ ਸਨ- ਜੁਝਾਰ ਸਿੰਘ ਤੇ ਜੋਰਾਵਰ ਸਿੰਘ। ਜੋਰਾਵਰ ਸਿੰਘ ਦਾ ਅੱਗੋਂ ਪੁੱਤਰ ਅਰਜਨ ਸਿੰਘ, ਅਰਜਨ ਸਿੰਘ ਦਾ ਖੜਕ ਸਿੰਘ, ਖੜਕ ਸਿੰਘ ਦਾ ਦਯਾ ਸਿੰਘ, ਦਯਾ ਸਿੰਘ ਦਾ ਸੁਜਾਨ ਸਿੰਘ, ਸੁਜਾਨ ਸਿੰਘ ਦਾ ਸਰਦੂਲ ਸਿੰਘ ਤੇ ਸਰਦੂਲ ਸਿੰਘ ਦਾ ਤੇਜਿੰਦਰ ਸਿੰਘ।[੧੪] ਬਾਬਾ ਜੀ ਦੇ ਇਸ ਪਰਵਾਰ ਦੀ ਗਵਾਹੀ ਇਹ 'ਭੱਟ ਵਹੀਆਂ' ਇਉਂ ਬਿਆਨ ਕਰਦੀਆਂ ਹਨ :

*ਭਾਈ ਫਤਹਿ ਸਿੰਘ ਸੁਚੇਤ ਸਿੰਘ ਬੇਟੇ ਸਾਹਿਬ ਸਿੰਘ ਜੁਝਾਰ ਸਿੰਘ ਜੀ ਕੇ ਪੋਤੇ*

---

**ਡਾ. ਗੰਡਾ ਸਿੰਘ ਨੇ ਪੰਜ ਸਿੰਘਾਂ ਦੇ ਨਾਮ ਭਾਈ ਬਿਨੋਦ ਸਿੰਘ, ਭਾਈ ਕਾਹਨ ਸਿੰਘ, ਭਾਈ ਦਇਆ ਸਿੰਘ, ਭਾਈ ਰਣ ਸਿੰਘ ਤੇ ਭਾਈ ਬਾਜ ਸਿੰਘ ਲਿਖੇ ਹਨ।*

*ਰਣਜੀਤ ਸਿੰਘ ਕੇ ਪੜਪੋਤੇ ਸਾਹਿਬ ਬੰਦਾ ਸਾਹਿਬ ਜੀ ਕੇ ਬੰਸ ਗੁਰੂ ਗੋਬਿੰਦ ਸਿੰਘ ਜੀ ਕਾ ਸੰਮਤ ੧੮੮੦ ਮੇਂ ਪਿਤਾ ਸਾਹਿਬ ਜੁਝਾਰ ਸਿੰਘ ਜੀ ਕੇ ਫੂਲ ਲਿਆਏ ਗੰਗਾ ਜੀ।*[੧੫]

'ਭੱਟ ਵਹੀਆਂ' ਜਿੱਥੇ ਬਾਬਾ ਬੰਦਾ ਸਿੰਘ ਬਹਾਦਰ ਦੀਆਂ ਅਹਿਮ ਘਟਨਾਵਾਂ ਪੇਸ਼ ਕਰਦੀਆਂ ਹਨ, ਉੱਥੇ ਇਨ੍ਹਾਂ ਰਾਹੀਂ ਬਾਬਾ ਬੰਦਾ ਸਿੰਘ ਬਹਾਦਰ ਨਾਲ ਸੰਬੰਧਿਤ ਕਈ ਇਤਿਹਾਸਿਕ ਨਾਵਾਂ/ਥਾਵਾਂ ਦੇ ਵੇਰਵੇ ਵੀ ਸਾਹਮਣੇ ਆਉਂਦੇ ਹਨ, ਜਿਨ੍ਹਾਂ ਦਾ ਵੇਰਵਾ ਇਸ ਪ੍ਰਕਾਰ ਹੈ :

੧. ਭਾਈ ਸੁਚੇਤ ਸਿੰਘ – ਜੁਝਾਰ ਸਿੰਘ ਦਾ ਬੇਟਾ; ਬਾਬਾ ਬੰਦਾ ਸਿੰਘ ਬਹਾਦਰ ਦਾ ਪੜਪੋਤਾ
੨. ਭਾਈ ਕਉਰ ਸਿੰਘ – ਬਾਬਾ ਬੰਦਾ ਸਿੰਘ ਬਹਾਦਰ ਦਾ ਸਾਥੀ ਸ਼ਹੀਦ
੩. ਭਾਈ ਕਾਹਨ ਸਿੰਘ – ਬਿਨੋਦ ਸਿੰਘ ਦਾ ਪੋਤਾ ਤੇ ਗੋਬਿੰਦ ਰਾਮ ਦਾ ਪੜਪੋਤਾ
੪. ਬੀਬੀ ਕਿਸ਼ਨ ਦੇਈ – ਭਾਈ ਫਤਿਹ ਸਿੰਘ ਦੇ ਪਰਵਾਰ 'ਚੋਂ ਇਕ ਇਸਤਰੀ
੫. ਬੀਬੀ ਗੁਲਾਬ ਦੇਈ – ਭਾਈ ਫਤਿਹ ਸਿੰਘ ਦੇ ਪਰਵਾਰ 'ਚੋਂ ਇਕ ਇਸਤਰੀ
੬. ਭਾਈ ਗੋਬਿੰਦ ਰਾਮ – ਬਿਨੋਦ ਸਿੰਘ ਦੇ ਪਿਤਾ ਤੇ ਕਾਹਨ ਸਿੰਘ ਦਾ ਪੜਦਾਦਾ
੭. ਬੀਬੀ ਗੰਗਾ ਜੀ – ਬਾਬਾ ਬੰਦਾ ਸਿੰਘ ਜੀ ਦੀ ਬੰਸ 'ਚੋਂ ਇਕ ਇਸਤਰੀ
੮. ਭਾਈ ਜਗਤ ਮੱਲ – ਬਿਨੋਦ ਸਿੰਘ ਤੇ ਗੋਬਿੰਦ ਰਾਮ ਦਾ ਵਡੇਰਾ
੯. ਭਾਈ ਜਾਨਕੀ ਦਾਸ – ਬਾਬਾ ਬੰਦਾ ਸਿੰਘ/ਮਾਧੋ ਦਾਸ ਦਾ ਗੁਰੂ (ਉਸਤਾਦ)
੧੦.ਭਾਈ ਜੁਝਾਰ ਸਿੰਘ – ਰਣਜੀਤ ਸਿੰਘ ਦਾ ਪੁੱਤਰ; ਬਾਬਾ ਬੰਦਾ ਸਿੰਘ ਦਾ ਪੋਤਾ
੧੧. ਭਾਈ ਜੱਲਾ – ਬੱਲੂ ਅਤੇ ਮੂਲੇ ਦਾ ਵਡੇਰਾ
੧੨. ਬੀਬੀ ਦੌਰਾਂ – ਮਾਤਾ ਗੰਗਾ ਦੀ ਸੇਵਾਦਾਰਨੀ
੧੩. ਬੀਬੀ ਨਾਰਾਇਣ ਦੇਈ– ਬਾਬਾ ਬੰਦਾ ਸਿੰਘ ਦੀ ਬੰਸ 'ਚੋਂ ਇਕ ਇਸਤਰੀ
੧੪. ਭਾਈ ਫਤਹਿ ਸਿੰਘ– ਜੁਝਾਰ ਸਿੰਘ ਦਾ ਪੁੱਤਰ; ਰਣਜੀਤ ਸਿੰਘ ਦਾ ਪੋਤਾ; ਬਾਬਾ ਜੀ ਦਾ ਪੜਪੋਤਾ
੧੫. ਭਾਈ ਬਾਜ ਸਿੰਘ – ਬਾਬਾ ਬੰਦਾ ਸਿੰਘ ਬਹਾਦਰ ਦਾ ਸਾਥੀ ਸ਼ਹੀਦ
੧੬. ਭਾਈ ਬਿਨੋਦ ਸਿੰਘ– ਗੋਬਿੰਦ ਰਾਮ ਦਾ ਪੁੱਤਰ ਤੇ ਕਾਹਨ ਸਿੰਘ ਦਾ ਦਾਦਾ
੧੭. ਭਾਈ ਬੱਲੂ – ਭਗਵੰਤ ਸਿੰਘ, ਕਉਰ ਸਿੰਘ ਅਤੇ ਬਾਜ ਸਿੰਘ ਦਾ ਦਾਦਾ
੧੮. ਭਾਈ ਭਗਵੰਤ ਸਿੰਘ– ਬਾਬਾ ਬੰਦਾ ਸਿੰਘ ਬਹਾਦਰ ਦਾ ਸਾਥੀ ਸ਼ਹੀਦ
੧੯. ਭਾਈ ਦੇਆ ਸਿੰਘ– ਪੰਜਾਂ ਪਿਆਰਿਆਂ 'ਚੋਂ ਇਕ ਸਿੰਘ
੨੦. ਬੀਬੀ ਭਾਗਭਰੀ – ਬਾਬਾ ਬੰਦਾ ਸਿੰਘ ਦੀ ਬੰਸ 'ਚੋਂ ਇਕ ਇਸਤਰੀ
੨੧. ਬੀਬੀ ਮਲਾਵੀ – ਮਾਤਾ ਗੰਗਾ ਦੀ ਸੇਵਾਦਾਰਨੀ
੨੨. ਭਾਈ ਮਾਧੋ ਦਾਸ – ਬਾਬਾ ਬੰਦਾ ਸਿੰਘ ਬਹਾਦਰ ਦਾ ਪਹਿਲਾ ਨਾਂ
੨੩. ਭਾਈ ਮੂਲਾ – ਭਗਵੰਤ ਸਿੰਘ, ਕਉਰ ਸਿੰਘ ਅਤੇ ਬਾਜ ਸਿੰਘ ਦਾ ਪੜਦਾਦਾ

੨੪. ਭਾਈ ਰਣਜੀਤ ਸਿੰਘ- ਬਾਬਾ ਜੀ ਦਾ ਪੁੱਤਰ; ਜੁਝਾਰ ਸਿੰਘ ਦਾ ਪਿਤਾ; ਫਤਹਿ ਸਿੰਘ ਤੇ ਸੁਚੇਤ ਸਿੰਘ ਦਾ ਦਾਦਾ

੨੫. ਬੀਬੀ ਰਾਮਦੇਈ - ਮਾਤਾ ਗੰਗਾ ਦੀ ਸੇਵਾਦਾਰਨੀ

੨੬. ਬੀਬੀ ਪ੍ਰੇਮੀ - ਮਾਤਾ ਗੰਗਾ ਦੀ ਸੇਵਾਦਾਰਨੀ

'ਭੱਟ ਵਹੀਆਂ' ਵਿਚ ਬਾਬਾ ਬੰਦਾ ਸਿੰਘ ਬਹਾਦਰ ਨਾਲ ਸੰਬੰਧਿਤ ੨੬ ਇਤਿਹਾਸਿਕ ਨਾਵਾਂ ਦੀ ਸੂਚੀ ਤੋਂ ਇਲਾਵਾ ੫ ਇਤਿਹਾਸਿਕ ਥਾਵਾਂ ਦਾ ਜ਼ਿਕਰ ਵੀ ਆਉਂਦਾ ਹੈ। ਇਹ ਹਨ - ਸੀਡਪੁਰ ਬੰਗੇਸਰੀ, ਨਾਂਦੇੜ, ਖੇਰਪੁਰ ਪ੍ਰਗਨਾਂ, ਮਦਰ ਦੇਸ (ਪੰਜਾਬ) ਅਤੇ ਟਾਂਡਾ।

ਸਾਰ ਵਜੋਂ ਕਿਹਾ ਜਾ ਸਕਦਾ ਹੈ ਕਿ ਬਾਬਾ ਬੰਦਾ ਸਿੰਘ ਬਹਾਦਰ ਰਾਹੀਂ 'ਭੱਟ ਵਹੀਆਂ' ਨਾਲ ਜਾਣ-ਪਛਾਣ ਕਰਵਾਉਣ ਦਾ ਇਹ ਇਕ ਜਤਨ-ਮਾਤਰ ਸੀ। ਇਤਿਹਾਸਿਕ ਤੱਥਾਂ ਨੂੰ ਗੰਭੀਰਤਾ ਨਾਲ ਵਾਚਣ ਲਈ ਇਹ ਜ਼ਰੂਰੀ ਹੈ ਕਿ ਅਣਗੋਲੇ ਇਤਿਹਾਸਿਕ ਗ੍ਰੰਥਾਂ ਦਾ ਅਧਿਐਨ ਕੀਤਾ ਜਾਵੇ। ਇਸ ਸੰਦਰਭ ਵਿਚ 'ਭੱਟ ਵਹੀਆਂ' ਬਹੁਤ ਅਮੁਲਕ ਖ਼ਜ਼ਾਨਾ ਹਨ, ਜਿਨ੍ਹਾਂ ਦੀ ਵਿਗਿਆਨਕ ਖੋਜ ਰਾਹੀਂ ਅਨੇਕ ਐਸੀਆਂ ਮਹੱਤਵਪੂਰਨ ਘਟਨਾਵਾਂ ਦਾ ਖੁਲਾਸਾ ਕੀਤਾ ਜਾ ਸਕਦਾ ਹੈ ਜਿਨ੍ਹਾਂ ਬਾਰੇ ਕੋਈ ਹੋਰ ਇਤਿਹਾਸਿਕ ਪ੍ਰਮਾਣ ਨਹੀਂ ਮਿਲਦਾ। ਸੰਖੇਪ ਵਿਚ ਵਿਚਾਰਿਆਂ 'ਭੱਟ ਵਹੀਆਂ' ਵਿਚ ਬਾਬਾ ਬੰਦਾ ਸਿੰਘ ਬਾਰੇ ਪੰਜ ਤੱਥ ਦ੍ਰਿਸ਼ਟੀਗੋਚਰ ਹੁੰਦੇ ਹਨ : ਬੰਦਾ ਸਿੰਘ ਦਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਾਲ ਮਿਲਾਪ; ਮਾਧੋ ਦਾਸ ਤੋਂ ਸ੍ਰੀ ਗੁਰੂ ਗੋਬਿੰਦ ਸਿੰਘ; ਮਾਧੋ ਦਾਸ ਦਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪਾਸੋਂ ਅੰਮ੍ਰਿਤ ਛਕਣਾ; ਗੁਰੂ ਗੋਬਿੰਦ ਸਿੰਘ ਜੀ ਦੁਆਰਾ ਬੰਦਾ ਸਿੰਘ ਨੂੰ ਪੰਥ ਦਾ ਜਥੇਦਾਰ ਥਾਪਣਾ ਅਤੇ ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਹਾਦਤ।

**ਹਵਾਲੇ ਅਤੇ ਟਿੱਪਣੀਆਂ**

*੧. ਗਿਆਨੀ ਗਰਜਾ ਸਿੰਘ ਸਿੱਖ ਅਕਾਦਮਿਕਤਾ ਨੂੰ ਪੂਰੀ ਤਰ੍ਹਾਂ ਸਮਰਪਿਤ ਸਨ, ਜਿਨ੍ਹਾਂ ਨੇ ਆਪਣਾ ਸਮੁੱਚਾ ਜੀਵਨ ਸਿੱਖ ਇਤਿਹਾਸ ਦੇ ਅਣਗੋਲੇ ਇਤਿਹਾਸਿਕ ਗ੍ਰੰਥਾਂ ਦੀ ਸੰਭਾਲ ਵਿਚ ਵਿਚ ਗੁਜ਼ਾਰਿਆ। ਉਹ ਸ਼ਾਇਦ ਪਹਿਲੇ ਇਤਿਹਾਕਾਰ ਸਨ, ਜਿਨ੍ਹਾਂ ਨੇ ਸਿੱਖ ਇਤਿਹਾਸ ਦੇ ਕੁਝ ਪ੍ਰਮੁੱਖ ਤੱਥਾਂ ਨੂੰ ਸਾਹਮਣੇ ਲਿਆਉਂਦਾ। ਇਸ ਦੇ ਬਾਵਜੂਦ ਉਹ ਖ਼ੁਦ ਵੀ ਅਣਗੋਲੇ ਰਹੇ। ਇਕ ਅਰਸੇ ਬਾਅਦ ਉਨ੍ਹਾਂ ਦੀਆਂ ਲਿਖਤਾਂ ਨੂੰ ਇਤਿਹਾਸਕਾਰਾਂ ਨੇ ਪ੍ਰਮਾਣ ਵਜੋਂ ਵਰਤਨਾ ਸ਼ੁਰੂ ਕੀਤਾ।*

*੨. ਮੂਲ ਰੂਪ ਵਿਚ ਇਹ ਨੋਟਸ ਟਾਇਪ ਰੂਪ ਵਿਚ ਮੌਜੂਦ ਹਨ।*

*੩. ਇਤਿਹਾਸਕ ਦ੍ਰਿਸ਼ਟੀ ਤੋਂ ਗੁਰੂ ਕੀਆਂ ਸਾਖੀਆਂ ਬਹੁਤ ਮਹਤਵਪੂਰਨ ਦਸਤਾਵੇਜ਼ ਹੈ, ਕਿਉਂਕਿ ਇਹ ਸਮਕਾਲੀ ਲਿਖਤਾਂ-ਭੱਟ ਵਹੀਆਂ ਦੇ ਅਧਾਰ ਉਤੇ ਤਿਆਰ ਕੀਤੀ ਗਈ ਹੈ। ਅਠਾਰਵੀਂ ਸਦੀ ਦੇ ਅੰਤ, ਸਿੱਖ ਮਿਸਲਾਂ ਦੇ ਸਮੇਂ ਪਿੰਡ ਭਾਦਸੋਂ (ਪਰਗਨਾ ਥਾਨੇਸਰ) ਦੇ ਵਸਨੀਕ ਭਾਈ ਕੇਸਰ ਸਿੰਘ ਭੱਟ ਦੇ ਦੋ ਪੁੱਤਰ ਸਨ- ਭਾਈ ਸ੍ਰੂਪ ਸਿੰਘ ਤੇ ਭਾਈ ਸੇਵਾ ਸਿੰਘ। ਭਾਈ ਸ੍ਰੂਪ ਸਿੰਘ ਨੇ ਆਪਣੇ ਵਡੇਰਿਆਂ ਦੇ ਖਜ਼ਾਨੇ (ਭੱਟ ਵਹੀਆਂ) ਦਾ ਅਧਿਐਨ ਕਰਕੇ ਗੁਰੂ ਸਾਹਿਬਾਨ ਬਾਰੇ ਮਿਲਦੀਆਂ ਸਾਖੀਆਂ ਦੇ ਅਧਾਰ ਉੱਤੇ ੧੭੯੦ ਈ. ਵਿਚ ਪੰਜਾਬੀ ਭਾਸ਼ਾ ਵਿਚ ਗੁਰੂ ਕੀਆਂ ਸਾਖੀਆਂ ਪੁਸਤਕ ਤਿਆਰ ਕੀਤੀ, ਜਿਹੜੀ ਬਾਅਦ ਵਿਚ ਪਿਆਰਾ ਸਿੰਘ ਪਦਮ ਨੇ ਸੰਪਾਦਿਤ ਕੀਤੀ।*

*੪. ਭਾਈ ਕਾਨ੍ਹ ਸਿੰਘ ਨਾਭਾ, ਮਹਾਨ ਕੋਸ਼, ਭਾਸ਼ਾ ਵਿਭਾਗ ਪੰਜਾਬ, ਪਟਿਆਲਾ, ੧੯੯੯ (ਛੇਵੀਂ ਵਾਰ), ਪੰਨਾ ੯੦੪.*

*੫. ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੮੫-੧੪੦੯.*
*੬. ਵਹੀ ਸ਼ਬਦ ਬਹੀ ਦਾ ਸਮਾਨਰਥੀ ਹੈ, ਜਿਸਦਾ ਅਰਥ ਹੈ ਹਿਸਾਬ ਦੀ ਕਿਤਾਬ,* ਮਹਾਨ ਕੋਸ਼, *ਪੰਨਾ ੮੨੮ ; ਗੁਰਬਾਣੀ ਵਿਚ ਵੀ ਬਹੀ ਸ਼ਬਦ ਇਨ੍ਹਾਂ ਅਰਥਾਂ ਵਿਚ ਹੀ ਆਇਆ ਹੈ :* ਲੇਖਾ ਰਬੁ ਮੰਗੇਸੀਆ ਬੈਠਾ ਕਢਿ ਵਹੀ॥ *ਸ੍ਰੀ ਗੁਰੂ ਗ੍ਰੰਥ ਸਾਹਿਬ, ੯੫੩.*
*੭. ਭੱਟ ਵਹੀ ਪੂਰਬੀ ਦਖਣੀ*
*੮. ਪਿਆਰਾ ਸਿੰਘ ਪਦਮ (ਸੰਪਾ.),* ਗੁਰੂ ਕੀਆਂ ਸਾਖੀਆਂ, *ਸਿੰਘ ਬ੍ਰਦਰਜ਼, ਸ੍ਰੀ ਅੰਮ੍ਰਿਤਸਰ, ੧੯੯੯ (ਚੌਥੀ ਵਾਰ), ਪੰਨੇ ੯੭-੮.*
*੯.* ਅਮਰਨਾਮਾ *ਸਿੱਖ ਇਤਿਹਾਸ ਦਾ ਵਡਮੁੱਲਾ ਸਰੋਤ ਹੈ। ਮੂਲ ਰੂਪ ਵਿਚ ਇਹ ਫ਼ਾਰਸੀ ਭਾਸ਼ਾ ਵਿਚ ਲਿਖਿਆ ਗਿਆ ਸੀ। ਇਸ ਦੇ ਕੁਲ ੧੪੬ ਬੈਂਤ ਹਨ। ਇਹ ਰਚਨਾ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੇ ਦਰਬਾਰੀ ਢਾਡੀ ਨੱਥਾ ਮੱਲ ਦੀ ਹੈ। ਇਹ ਦਸਤਾਵੇਜ਼ ਢਾਡੀ ਨੱਥਾ ਮੱਲ ਦੀ ਵੰਸ਼ ਵਿਚ ਹੋਏ ਭਾਈ ਫੱਤਾ ਪਾਸੋਂ ਪ੍ਰਾਪਤ ਹੋਇਆ। ਭਾਈ ਫੱਤਾ ਦੀ ਗਵਾਹੀ ਅਨੁਸਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਅੰਤਿਮ ਸਮੇਂ ਢਾਡੀ ਨੱਥਾ ਮੱਲ ਉਨ੍ਹਾਂ ਕੋਲ ਹਾਜ਼ਰ ਸੀ। ਇਸ ਦੀ ਪ੍ਰਾਪਤੀ ਤੋਂ ਕੁਝ ਸਮੇਂ ਬਾਅਦ ਡਾ. ਗੰਡਾ ਸਿੰਘ ਨੇ ਇਸ ਦਾ ਪੰਜਾਬੀ ਵਿਚ ਉਲਥਾ ਕੀਤਾ। ਪਹਿਲੀ ਵਾਰ ਇਸ ਦੀ ਪ੍ਰਕਾਸ਼ਨਾ ਸਿੱਖ ਹਿਸਟਰੀ ਸੋਸਾਇਟੀ, ਸ੍ਰੀ ਅੰਮ੍ਰਿਤਸਰ ਨੇ ੧੯੫੩ ਵਿਚ ਕਰਵਾਈ।*
*੧੦. ਗੁਰਦਿਤ ਸਿੰਘ ਗਿਆਨੀ (ਸੰਪਾ.),* ਅਮਰਨਾਮਾ (ਪਾਤਸ਼ਾਹੀ ੧੦), *ਪ੍ਰਕਾਸ਼ ਪੁਸਤਕਾਲਾ, ਪਟਿਆਲਾ, ਪੰਨਾ/ਬੈਂਤ - ੧੬/੫੬.*
*੧੧. ਉਹੀ.*
*੧੨.* ਭੱਟ ਵਹੀ ਮੁਲਤਾਨੀ ਸਿੰਧੀ।
*੧੩.* ਭੱਟ ਵਹੀ ਪੂਰਬੀ ਦਖਣੀ, *ਖਾਤਾ ਬੱਝਰਉਤ ਬਲਉਤੋਂ ਕਾ।*
*੧੪.* ਗੁਰੂ ਕੀਆਂ ਸਾਖੀਆਂ, *ਪੰਨਾ ੨੮.*
*੧੫.* ਵਹੀ ਸੋਢੀਆਂ *ਹਰਿਦੁਆਰ।*

■

## ਪਿੰਡ ਬੇਗੋਵਾਲ ਵਿਖੇ ਅੰਮ੍ਰਿਤ-ਸੰਚਾਰ

ਭਾਈ ਦਿਲਬਾਗ ਸਿੰਘ ਭੰਗਾਲੀ ਪ੍ਰਚਾਰਕ ਅਤੇ ਭਾਈ ਇੰਦਰਜੀਤ ਸਿੰਘ ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ੪ ਫਰਵਰੀ, ੨੦੧੬ ਨੂੰ ਗੁਰਦੁਆਰਾ ਸੰਤਸਰ ਸਾਹਿਬ, ਬੇਗੋਵਾਲ, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਵਿਖੇ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਪਹੁੰਚੇ ਪੰਜ ਪਿਆਰੇ ਸਾਹਿਬਾਨ ਨੇ ਅੰਮ੍ਰਿਤ-ਸੰਚਾਰ ਸਮਾਗਮ ਦੌਰਾਨ ੩੫ ਪ੍ਰਾਣੀਆਂ ਨੂੰ ਅੰਮ੍ਰਿਤ-ਪਾਨ ਕਰਵਾਇਆ। ਧਰਮ ਪ੍ਰਚਾਰ ਕਮੇਟੀ, ਸ਼੍ਰੋ.ਗੁ.ਪ੍ਰ. ਕਮੇਟੀ ਸ੍ਰੀ ਅੰਮ੍ਰਿਤਸਰ ਵੱਲੋਂ ਕਕਾਰ ਭੇਟਾ-ਰਹਿਤ ਦਿੱਤੇ ਗਏ। ਉਕਤ ਸਥਾਨ ੫ 'ਤੇ ਫਰਵਰੀ, ੨੦੧੬ ਨੂੰ ਗੁਰਮਤਿ ਸਮਾਗਮ ਵੀ ਕੀਤਾ ਗਿਆ। ਇਨ੍ਹਾਂ ਸਮਾਗਮਾਂ ਲਈ ਬਾਬਾ ਕਰਨੈਲ ਸਿੰਘ, ਮੁੱਖ ਸੇਵਾਦਾਰ, ਗੁਰਦੁਆਰਾ ਸੰਤਸਰ ਸਾਹਿਬ, ਬੇਗੋਵਾਲ ਅਤੇ ਸੰਗਤਾਂ ਵੱਲੋਂ ਧਰਮ ਪ੍ਰਚਾਰ ਕਮੇਟੀ, ਸ੍ਰੀ ਅੰਮ੍ਰਿਤਸਰ ਦਾ ਧੰਨਵਾਦ ਕੀਤਾ ਗਿਆ।

# ਖਾਲਸਾ ਸਮਾਚਾਰ ਵਿਚ ਬਾਬਾ ਬੰਦਾ ਸਿੰਘ ਬਹਾਦਰ ਦਾ ਆਤਮਕ/ਇਤਿਹਾਸਿਕ ਚਿਤਰਨ

*-ਡਾ. ਗੁਰਤੇਜ ਸਿੰਘ ਠੀਕਰੀਵਾਲਾ**

ਖਾਲਸਾ ਸਮਾਚਾਰ ਸਿੱਖ ਪੁਨਰ-ਜਾਗ੍ਰਿਤੀ ਦੀ ਲਹਿਰ ਦਾ ਹਫ਼ਤਾਵਰੀ ਅਖ਼ਬਾਰ ਸੀ, ਜੋ ਭਾਈ ਵੀਰ ਸਿੰਘ ਜੀ ਦੁਆਰਾ ਅਰੰਭ ਅਤੇ ਅਖੀਰ ਤਕ ਸੰਚਾਲਿਤ ਕੀਤਾ ਗਿਆ। ਇਸ ਅਖ਼ਬਾਰ ਨੇ ਜਿੱਥੇ ਸਿੱਖਾਂ ਵਿਚ ਪੁਨਰ-ਜਾਗਰਨ ਦੀ ਲਹਿਰ ਨੂੰ ਬੌਧਿਕ ਤੇ ਆਤਮਕ ਬਲ ਪ੍ਰਦਾਨ ਕੀਤਾ, ਉੱਥੇ ਇਸ ਨੇ ਗ਼ੈਰ-ਸਿੱਖਾਂ ਦੁਆਰਾ ਕੀਤੇ ਜਾਂਦੇ ਸਿੱਖ ਧਰਮ 'ਤੇ ਹਮਲਿਆਂ ਲਈ ਇਕ ਢਾਲ ਦਾ ਕਾਰਜ ਵੀ ਕੀਤਾ। ਇਸ ਅਖ਼ਬਾਰ ਦੇ ਕਾਲਮਾਂ ਵਿਚ ਇਤਿਹਾਸ ਨੂੰ ਕੌਮੀ ਉਨਤੀ ਦਾ ਕਾਰਗਰ ਸਾਧਨ ਪ੍ਰਵਾਨ ਕਰਦਿਆਂ ਸ਼ੁਧ ਸਿੱਖ ਇਤਿਹਾਸ ਦੀ ਪੇਸ਼ਕਾਰੀ ਦਾ ਕਾਰਜ ਬਾਖ਼ੂਬ ਨਿਭਾਇਆ ਗਿਆ। ਇਸ ਵਿਚ ਬਹੁਤੀਆਂ ਇਤਿਹਾਸਿਕ ਕ੍ਰਿਤੀਆਂ ਸਿੱਖ ਇਤਿਹਾਸ ਨੂੰ ਧਾਰਮਿਕ ਨੁਕਤੇ ਤੋਂ ਪੇਸ਼ ਕਰਨ ਵਾਲੇ ਨਾਮਵਰ ਵਿਦਵਾਨ ਭਾਈ ਵੀਰ ਸਿੰਘ ਦੀਆਂ ਹੀ ਛਪਦੀਆਂ ਸਨ। ਇਸ ਕਰਕੇ ਖਾਲਸਾ ਸਮਾਚਾਰ ਦੀ ਸਿੱਖ ਇਤਿਹਾਸ ਦੀ ਵਿਆਖਿਆਕਾਰੀ/ਪੇਸ਼ਕਾਰੀ ਸੰਬੰਧੀ ਕਿਹਾ ਜਾ ਸਕਦਾ ਹੈ ਕਿ ਇਸ ਦੀ ਅਧਿਐਨ ਵਿਧੀ ਇਕ ਵਿਗਿਆਨਿਕ ਇਤਿਹਾਸ ਦੀ ਵਿਧੀ ਨਾਲ ਵੀ ਮਿਲਦੀ-ਜੁਲਦੀ ਹੈ ਅਤੇ ਵੱਖਰੀ ਵੀ ਹੈ। ਕਈ ਅਜਿਹੇ ਇਤਿਹਾਸਿਕ ਸੋਮੇ ਵੀ ਇਸ ਵਿੱਚੋਂ ਮਿਲਦੇ ਹਨ, ਜਿਨ੍ਹਾਂ ਵੱਲ ਸ਼ਾਇਦ ਵਿਗਿਆਨਿਕ ਇਤਿਹਾਸਕਾਰ ਦਾ ਧਿਆਨ ਨਾ ਜਾਂਦਾ ਹੋਵੇ। ਮਿਸਾਲ ਦੇ ਤੌਰ 'ਤੇ ਇਸ ਵਿਚ ਲੜੀਵਾਰ ਛਪੇ ਨਾਵਲ 'ਸਤਵੰਤ ਕੌਰ' ਨੂੰ ਲਿਆ ਜਾ ਸਕਦਾ ਹੈ। ਇਸ ਵਿਚ ਇਕ ਪੰਜਾਬੀ ਗੀਤ[੧] ਦਿੱਤਾ ਹੈ, ਜਿਸ ਤੋਂ ਨਾਦਰ ਸ਼ਾਹ ਦੇ ਸਰਦੀਆਂ ਵਿਚ ਭਾਰਤ ਆਉਣ, ਉਪਰੰਤ ਇੱਥੋਂ ਦੇ ਲੋਕਾਂ ਵਿਚ ਪੈਦਾ ਹੋਈ ਭੈਅ ਦੀ ਸਥਿਤੀ ਦਾ ਪਤਾ ਚਲਦਾ ਹੈ।

ਖਾਲਸਾ ਸਮਾਚਾਰ ਦੀ ਇਤਿਹਾਸਕਾਰੀ ਆਮ ਤੌਰ 'ਤੇ ਰੋਚਿਕ ਇਤਿਹਾਸਕਾਰੀ ਹੈ। ਇਸ ਵਿਚ ਲਗਾਤਾਰ ਛਪੇ 'ਸਤਵੰਤ ਕੌਰ' ਨਾਵਲ ਵਿਚ ਇਤਿਹਾਸਿਕ ਘਟਨਾਵਾਂ ਨੂੰ ਜਿਊਂਦਾ ਸਾਬਤ ਕਰ ਕੇ ਦਿਖਾਉਣ ਦਾ ਯਤਨ ਹੈ। ਭਾਈ ਵੀਰ ਸਿੰਘ ਦੇ ਆਪਣੇ ਸ਼ਬਦਾਂ ਵਿਚ, "ਮੈਂ 'ਸੁੰਦਰੀ', 'ਬਿਜੈ ਸਿੰਘ' ਅਤੇ 'ਸਤਵੰਤ ਕੌਰ' ਨਾਵਲ ਨਹੀਂ ਲਿਖੇ, ਸਗੋਂ ਇਤਿਹਾਸ ਲਿਖਿਆ ਹੈ। ਮੇਰਾ ਇਤਿਹਾਸ ਲਿਖਣ ਦਾ ਆਪਣਾ ਢੰਗ ਹੈ।"[੨]

**ਗੁਰੂ ਕਾਸ਼ੀ ਕਾਲਜ ਆਫ਼ ਸਿੱਖ ਸਟਡੀਜ਼, ਦਮਦਮਾ ਸਾਹਿਬ (ਬਠਿੰਡਾ) ਮੋ: +੯੧੯੪੬੩੮-੬੧੩੧੬*

ਭਾਈ ਸਾਹਿਬ ਦੀ ਇਤਿਹਾਸਕਾਰੀ ਬਾਬਤ ਪ੍ਰੋ. ਪੂਰਨ ਸਿੰਘ ਲਿਖਦੇ ਹਨ :

"ਭਾਈ ਸਾਹਿਬ ਦੀ ਗਦ ਅਤੇ ਪਦ ਵਿਚ ਉੱਚੇ ਸਿੱਖ ਖਾਲਸਾ ਜੀਵਨ ਦੇ ਜੀਂਦੇ-ਜਾਗਦੇ, ਹਿਲਦੇ-ਜੁਲਦੇ ਬੁਤ ਸਦਾ ਲਈ ਖੜ੍ਹੇ ਕਰ ਦਿੱਤੇ ਹਨ ; ਜੋ ਲੇਖਣੀ ਨਹੀਂ, ਬੁਤ ਤਰਾਸ਼ਣੀ ਹੈ।"[੩] ਇਤਿਹਾਸਕਾਰੀ ਦਾ ਅਜਿਹਾ ਵਹਾਅ ਧਰਮ ਪ੍ਰਤੀ ਵਿਸ਼ਵਾਸ ਦ੍ਰਿੜ੍ਹ ਕਰਾਉਣ ਅਤੇ ਧਰਮ ਭਾਵਨਾ ਪੈਦਾ ਕਰਨ ਲਈ ਜਨ ਸਾਧਾਰਨ ਦੇ ਚੇਤਨਾ ਮੰਡਲ ਵਿਚ ਵੱਡਾ ਉਤਸ਼ਾਹ ਪੈਦਾ ਕਰ ਸਕਦਾ ਹੈ।

ਖਾਲਸਾ ਸਮਾਚਾਰ ਅਨੁਸਾਰ ਇਤਿਹਾਸ ਵਿਚ ਸਿਧਾਂਤ ਹਨ, ਸਚਾਈ ਹੈ, ਉਛਾਲ ਹੈ ਅਤੇ ਇਕ ਜੀਵਨ ਰੌਂਅ ਵੀ ਹੁੰਦੀ ਹੈ। ਕੌਮਾਂ ਦੇ ਉਤਰਾਅ-ਚੜ੍ਹਾਅ ਦਾ ਚਿਤਰ ਇਤਿਹਾਸ ਦਾ ਵਿਚਾਰ ਸਹਿਤ ਪਾਠ ਹੀ ਖਿੱਚਦਾ ਹੈ। ਕੌਮੀ ਇਤਿਹਾਸ ਉਨ੍ਹਾਂ ਗੁਣਾਂ ਨੂੰ ਜਿਉਂਦੇ ਰੱਖਣ ਦਾ ਵਸੀਲਾ ਹੈ, ਜਿਹੜੇ ਕਿਸੇ ਕੌਮ ਦੀ ਹੋਂਦ ਬਣਾਈ ਰੱਖਣ ਦਾ ਆਧਾਰ ਹੁੰਦੇ ਹਨ।[੪] ਖਾਲਸਾ ਸਮਾਚਾਰ ਦੀ ਸਿੱਖ ਧਰਮ ਦੇ ਪ੍ਰਸੰਗ ਵਿਚ ਇਤਿਹਾਸ-ਅਧਿਐਨ ਪ੍ਰਤੀ ਪਹੁੰਚ (Approach) ਇਹ ਸੀ ਕਿ ਇਤਿਹਾਸ ਕੇਵਲ ਬੀਤੀਆਂ ਘਟਨਾਵਾਂ ਦਾ ਹਾਲ ਲਿਖਣਾ ਹੀ ਨਹੀਂ ਹੁੰਦਾ, ਸਗੋਂ ਕੌਮੀ ਉਨਤੀ ਦੇ ਮੰਤਵ ਲਈ ਧਾਰਮਿਕ, ਭਾਈਚਾਰਕ ਅਤੇ ਸਰੀਰਕ ਅਵਸਥਾ ਦੇ ਉਤਰਾਅ-ਚੜ੍ਹਾਅ ਦਾ ਵਿਸ਼ਲੇਸ਼ਣ ਕਰਨਾ ਵੀ ਹੁੰਦਾ ਹੈ। ਇਸ ਪ੍ਰਸੰਗ ਵਿਚ ਹੇਠ ਲਿਖੇ ਸ਼ਬਦਾਂ ਤੋਂ 'ਇਤਿਹਾਸ' ਅਤੇ 'ਸਿੱਖ ਇਤਿਹਾਸ' ਬਾਬਤ ਖਾਲਸਾ ਸਮਾਚਾਰ ਦਾ ਦ੍ਰਿਸ਼ਟੀਕੋਣ ਸਮਝ ਆ ਸਕਦਾ ਹੈ :

". . . ਖਾਸ ਕਰਕੇ ਸਿੱਖਾਂ ਵਿਚ ਤਾਂ ਉਹੀ ਇਤਿਹਾਸ ਚੰਗਾ ਸਮਝਿਆ ਜਾ ਸਕਦਾ ਹੈ ਜਿਸ ਵਿਚ ਸਿੱਖ ਧਰਮ ਦੇ ਫੈਲਣ ਦਾ ਸੱਚਾ ਸੱਚਾ ਹਾਲ ਦਰਜ ਹੋਵੇ ਨਹੀਂ ਤਾਂ ਲੜਾਈ ਭੜਾਈ ਦੇ ਮਾਰਕਿਆਂ ਦਾ ਹਾਲ ਅਥਵਾ ਬਾਦਸ਼ਾਹਾਂ ਦੇ ਸਮੇਂ ਜੋ ਜੋ ਰਾਜਨੀਤਿਕ ਚਾਲਾਂ ਹੁੰਦੀਆਂ ਰਹੀਆਂ ਹਨ ਸਿਰਫ ਉਨ੍ਹਾਂ ਦਾ ਹੀ ਲਿਖਣਾ ਪੂਰਨ ਤਸੱਲੀ ਬਖਸ਼ ਕੰਮ ਨਹੀਂ ਹੋ ਸਕਦਾ।. . . "[੫]

ਉਪਰੋਕਤ ਹਵਾਲੇ ਤੋਂ ਸਮਝਿਆ ਜਾ ਸਕਦਾ ਹੈ ਕਿ ਖ਼ਾਲਸਾ ਸਮਾਚਾਰ ਸਿੱਖ ਇਤਿਹਾਸਕਾਰੀ ਵਿਚ ਤੱਥਾਂ ਅਤੇ ਤਵਾਰੀਖ਼ਾਂ ਨੂੰ ਲੈ ਕੇ ਤਾਂ ਚਲਦਾ ਹੈ ਪਰ ਆਪਣੇ ਮੰਤਵ ਦੀ ਪੂਰਤੀ ਲਈ ਸਿਰਫ਼ ਇਨ੍ਹਾਂ 'ਤੇ ਹੀ ਨਿਰਭਰ ਨਹੀਂ। ਇਤਿਹਾਸ ਨੂੰ ਪੌਰਾਣਿਕ ਕਥਾ (legend) ਦੀ ਸ਼ੈਲੀ ਅਤੇ ਬੋਲੀ ਦੀ ਰੰਗਣ ਚਾੜ੍ਹ ਕੇ ਪੇਸ਼ ਕਰਨਾ ਇਸ ਦੀ ਵਿਸ਼ੇਸ਼ਤਾ ਸੀ। ਖਾਲਸਾ ਸਮਾਚਾਰ ਇਸ ਮੰਤਵ ਲਈ ਅਗੇ ਇਤਿਹਾਸਿਕ ਸਮਗਰੀ ਬਾਬਤ ਵੀ ਸੁਚੇਤ ਕਰਦਾ ਹੈ ਕਿ ਸਾਨੂੰ ਇਸ ਗੱਲ ਦਾ ਪੂਰਾ ਗਿਆਨ ਹੋਣਾ ਚਾਹੀਦਾ ਹੈ ਕਿ ਸਮਗਰੀ-ਦਾਤਾ ਮਿੱਤਰ ਸਨ ਜਾਂ ਦੁਸ਼ਮਣ। ਜੇ ਦੁਸ਼ਮਣ ਸਨ ਤਾਂ ਮੁਨਸਿਫ਼ ਸਨ ਜਾਂ ਤੁਅੱਸਬੀ ਅਤੇ ਉਨ੍ਹਾਂ ਦੀ ਸਾਡੇ ਬਾਰੇ ਪਹੁੰਚ[੬] ਕੀ ਹੈ ? ਇਹ ਇਤਿਹਾਸਕਾਰੀ ਬਾਬਤ ਖ਼ਾਲਸਾ ਸਮਾਚਾਰ ਦਾ ਉਹ ਨੁਕਤਾ ਹੈ, ਜੋ ਅਕਸਰ ਕੌਮਾਂ

ਦੇ ਭਵਿਖ ਨੂੰ ਲੈ ਕੇ ਹਰ ਸੁਚੇਤ ਧਿਰ ਸੋਚਿਆ ਕਰਦੀ ਹੈ।

ਖਾਲਸਾ ਸਮਾਚਾਰ ਵਿੱਚੋਂ ਗੁਰ ਇਤਿਹਾਸ ਤੋਂ ਬਾਅਦ ਸਿੱਖ ਇਤਿਹਾਸ ਦੀ ਯੁਕਤੀ-ਸੰਗਤ ਪੇਸ਼ਕਾਰੀ ਪ੍ਰਾਪਤ ਹੁੰਦੀ ਹੈ, ਜਿਸ ਦਾ ਅਰੰਭ ਬਾਬਾ ਬੰਦਾ ਸਿੰਘ ਬਹਾਦਰ ਤੋਂ ਕੀਤਾ ਗਿਆ ਹੈ। ਇਤਿਹਾਸਕਾਰਾਂ ਨੇ ਬਾਬਾ ਬੰਦਾ ਸਿੰਘ ਬਹਾਦਰ ਬਾਰੇ ਕਾਫ਼ੀ ਕੁਝ ਅਲਗ-ਅਲਗ ਨੁਕਤਿਆਂ ਤੋਂ ਲਿਖਿਆ ਹੈ। ਭਾਵੇਂ ਖਾਲਸਾ ਸਮਾਚਾਰ ਨੇ ਬਾਬਾ ਬੰਦਾ ਸਿੰਘ ਬਹਾਦਰ ਦੇ ਜੀਵਨ ਅਤੇ ਪ੍ਰਾਪਤੀਆਂ ਦਾ ਸੰਪੂਰਨ ਇਤਿਹਾਸਿਕ ਵੇਰਵਾ ਨਹੀਂ ਲਿਖਿਆ, ਫਿਰ ਵੀ ਉਸ ਦੇ ਮਹੱਤਵਪੂਰਨ ਅੰਸ਼ ਪਾਠਕਾਂ ਅੱਗੇ ਪ੍ਰਸਤੁਤ ਕਰਨ ਦੀ ਭਰਪੂਰ ਚੇਸ਼ਟਾ ਦਿਖਾਈ ਹੈ, ਜਿਸ ਦਾ ਕੁਝ ਹਿੱਸਾ ਅੱਗੇ ਤੀਜੇ ਭਾਗ ਵਿਚ ਵੀ ਦਿੱਤਾ ਗਿਆ ਹੈ। ਖਾਸ ਤੌਰ 'ਤੇ ਬਾਬਾ ਬੰਦਾ ਸਿੰਘ ਬਹਾਦਰ ਜੀ ਦਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਾਲ ਮਿਲਾਪ ਅਤੇ ਅਨਮਤੀਆਂ ਦੁਆਰਾ ਬਾਬਾ ਬੰਦਾ ਸਿੰਘ ਬਹਾਦਰ ਬਾਰੇ ਉਕਸਾਊ ਅਤੇ ਗਲਤ ਧਾਰਨਾਵਾਂ ਭਰਪੂਰ ਲਿਖਤਾਂ ਦੇ ਪ੍ਰਤੀਕਰਮ ਵਜੋਂ ਖਾਲਸਾ ਸਮਾਚਾਰ ਦੀਆਂ ਸੰਬੰਧਿਤ ਲਿਖਤਾਂ ਉਲੇਖਯੋਗ ਹਨ।

ਖਾਲਸਾ ਸਮਾਚਾਰ ਅਨੁਸਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਾਲ ਬੰਦੇ ਦੇ ਮਿਲਾਪ ਦਾ ਪਹਿਲਾ ਕਦਮ ਅਧਿਆਤਮਕ ਛੋਹ ਦਾ ਸੀ, ਜਦੋਂ ਉਹ ਆਪਣੇ ਨਾਟਕ-ਚੇਟਕ ਦੇ ਤਰੀਕਿਆਂ ਦੇ ਅਸਫਲ ਹੋਣ ਉਪਰੰਤ ਗੁਰੂ ਸ਼ਰਨ ਵਿਚ ਡਿੱਗਾ। ਇਸ ਤੋਂ ਪਹਿਲਾਂ ਬੰਦਾ ਅਭਿਆਸੀ ਅਤੇ ਇਕਾਗਰਤਾ ਵਾਲਾ ਸੀ, ਆਤਮ ਰਸ ਤੋਂ ਜਾਣੂ ਨਹੀਂ ਸੀ। ਉਸ ਦੇ ਨਿੱਜ ਸਥਾਨ 'ਤੇ ਜੋਗ ਮਾਰਗ ਦੀ ਤੰਤ੍ਰ ਵਿੱਦਿਆ ਦੇ ਅਭਿਆਸ ਸਿੱਖਣ ਦਾ ਪ੍ਰਬੰਧ ਸੀ ਅਤੇ ਸਥਾਨ ਦੇ ਅੰਦਰ ਬਾਹਰ ਸ਼ੈਵ ਮਤ ਦੇ ਚਿੰਨ੍ਹ ਮੌਜੂਦ ਸਨ। ਪਹਿਲਾਂ ਪਹਿਲ ਰੋਜ਼ਾਨਾ ਦੀ ਤਰ੍ਹਾਂ ਮਾਧੋ ਦਾਸ ਨੇ ਤੰਤ੍ਰ ਵਿੱਦਿਆ ਦੇ ਬਲ ਨਾਲ ਗੁਰੂ ਸਾਹਿਬ 'ਤੇ ਵੀ ਅਸਰ ਪਾਉਣਾ ਚਾਹਿਆ। ਅਖੀਰ ਅਸਫਲਤਾ ਤੋਂ ਬਾਅਦ ਮਾਧੋ ਦਾਸ ਨੇ ਗੁਰੂ ਦਾ ਬੰਦਾ ਹੋਣ ਦੀ ਦੁਹਾਈ ਦਿੱਤੀ। ਗੁਰੂ ਸਰੀਰ ਦੀ ਛੋਹ ਨੇ ਬੰਦੇ ਨੂੰ ਆਤਮਕ ਠੰਢ ਪ੍ਰਦਾਨ ਕਰਦਿਆਂ ਵਿਸਮਾਦੀ ਝਰਨਾਹਟ ਦਾ ਅਨੁਭਵ ਕਰਵਾਇਆ, ਬਿਜਲਈ ਸ਼ਕਤੀ ਵਾਂਙ ਸਰੀਰ ਵਿਚ ਲਹਿਰ ਰੁਮਕਾਈ। ਉਪਰੰਤ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪਵਿੱਤਰ ਹੱਥ ਦਾ ਮਾਧੋ ਦਾਸ ਦੇ ਸਿਰ 'ਤੇ ਟਿਕਣ ਬਾਅਦ ਮਾਧੋ ਦਾਸ ਨੇ ਗੁਰੂ ਜੀ ਦਾ 'ਬੰਦਾ' ਹੋਣ ਦੀ ਦੁਹਾਈ ਦਿੱਤੀ :

"ਹੁਣ ਮਹਾਂਬਲੀ ਜੀ ਦਾ ਪਵਿੱਤਰ ਹੱਥ ਸੁਆਹ ਮਲੇ ਸਿਰ 'ਤੇ ਫਿਰਿਯਾ, ਹਾਂ ਜੀ ! ਸੁਆਹ ਵਾਲੀਆਂ ਬਾਉਰੀਆਂ ਤੇ ਫਿਰਿਆ, ਸੁਆਹ ਵਾਲੀ ਪਿੱਠ ਤੇ ਫਿਰਿਆ, ਵਾਹ ਚੋਜੀਆ ! ਇਹ ਤੇਰਾ ਹੀ ਪਿਆਰ ਹੈ ਕਿ ਤੇਰਾ ਅਰਸ਼ੀ ਤਾਣ ਵਾਲਾ ਸੋਹਣਾ ਹੱਥ ਸੁਆਹ ਵਾਲੀਆਂ ਬਾਉਰੀਆਂ 'ਤੇ ਫਿਰ ਰਿਹਾ ਹੈ, ਹਾਂ ! ਉਸ ਸਿਰ ਉਤੇ ਜਿਸ ਦੇ ਬਾਹਰ ਸੁਆਹ ਹੈ ਤੇ ਅੰਦਰ ਤੇਰੇ ਨਾਲ ਗੁੱਸਾ ਵਸ ਚੁਕਾ ਹੈ, ਤੂੰ ਹੀ ਹੈ ਪਯਾਰ ਦਾ ਸੋਮਾ ! ਜੋ ਹੜ੍ਹ ਆਏ ਦਰਯਾ ਵਾਂਗ ਹੱਦ ਬੰਨੇ ਨਹੀਂ ਜਾਣਦਾ . . . ਬੈਰਾਗੀ ਵੇਖੋ ਰਸਕ

ਹੋ ਗਿਆ, ਆਤਮ ਰਸਕ ਹੋ ਗਿਆ।"੭

ਇਹ 'ਬੰਦੇ' ਦੀ ਗੁਰੂ ਲਿਵ ਦਾ ਪ੍ਰਥਮ ਪੜਾਅ ਸੀ, ਜਿਸ ਨੇ ਉਸ ਦੀ ਗੁਰੂ ਪ੍ਰਤੀ ਮੁਕੰਮਲ ਸਮਰਪਿਤਤਾ ਸਥਾਪਿਤ ਕੀਤੀ ਅਤੇ ਅਗਾਂਹ ਉਸ ਦੇ ਪੰਥਕ ਅਤੇ ਰਾਜਨੀਤਕ ਆਦਰਸ਼ ਲਈ ਧਰਾਤਲ ਤਿਆਰ ਕੀਤਾ। ਖਾਲਸਾ ਸਮਾਚਾਰ ਦਾ ਮਤ ਹੈ ਕਿ ਬਾਬਾ ਬੰਦਾ ਸਿੰਘ ਬਹਾਦਰ ਗੁਰੂ ਸਾਹਿਬ ਨਾਲ ਪਹਿਲੇ ਮਿਲਾਪ ਤੋਂ ਹੀ ਗੁਰੂ ਸਾਹਿਬ ਦੇ ਆਦਰਸ਼ ਦਾ ਵਾਕਿਫ਼ ਅਤੇ ਕਾਇਲ ਨਹੀਂ ਹੋਇਆ ਸੀ। ਪਹਿਲੇ ਦਿਨ ਤਾਂ ਉਸ ਦਾ ਜੀਵਨ ਪਲਟਾ ਖਾ ਕੇ ਆਤਮਕ ਰੰਗ ਵਿਚ ਪਸੀਜਿਆ ਗਿਆ ਸੀ ਅਤੇ ਗੁਰੂ ਸਾਹਿਬ ਉਸ ਨੂੰ ਆਤਮਕ ਜੀਵਨ ਸਤਾ ਬਖ਼ਸ਼ ਤਾਰਦੇ ਹੋਏ ਮੁੜ ਆਪਣੇ ਆਸਣ ਸਥਾਨ 'ਤੇ ਆ ਗਏ ਸਨ। ਬਾਅਦ ਵਿਚ ਬਾਬਾ ਬੰਦਾ ਸਿੰਘ ਬਹਾਦਰ ਗੁਰੂ-ਚਰਨਾਂ ਵਿਚ ਜੁੜੀ ਲਿਵ ਸਦਕਾ ਉਨ੍ਹਾਂ ਦੇ ਕੋਲ ਆਉਣ ਅਤੇ ਸੇਵਾ ਕਰਨ ਲਗਿਆ ਸੀ।

ਖਾਲਸਾ ਸਮਾਚਾਰ ਬਾਬਾ ਬੰਦਾ ਸਿੰਘ ਬਹਾਦਰ ਦੇ ਗੁਰੂ ਸਾਹਿਬ ਪ੍ਰਤੀ ਆਤਮਕ ਖਿੱਚ ਦੇ ਵਲਵਲਿਆਂ ਦਾ ਵੀ ਭਰਪੂਰ ਚਿਤਰਨ ਕਰਦਾ ਹੈ, ਜਿਹੜੇ ਕਿ ਖਾਸ ਤੌਰ 'ਤੇ ਬੰਦੇ ਦੇ ਗੁਰੂ ਸਾਹਿਬ ਨਾਲੋਂ ਵਿਛੜਨ ਵੇਲੇ ਕਰਵਟ ਲੈਂਦੇ ਹਨ। ਬਾਬਾ ਬੰਦਾ ਸਿੰਘ ਬਹਾਦਰ ਦੇ ਉਕਤ ਚਿਤਰਨ ਦਾ ਮੰਤਵ ਉਸ ਦੇ ਮੁਕੰਮਲ ਆਤਮਕ-ਦੈਵੀ ਮੰਡਲ ਨੂੰ ਰੁਸ਼ਨਾਉਣਾ ਹੈ, ਜਿਸ ਦੀ ਬਾਕੀ ਇਤਿਹਾਸਕਾਰਾਂ ਨੇ ਥਾਹ ਨਹੀਂ ਪਾਈ। ਖ਼ਾਲਸਾ ਸਮਾਚਾਰ ਅਨੁਸਾਰ ਬਾਬਾ ਬੰਦਾ ਸਿੰਘ ਬਹਾਦਰ ਦੀ ਗੁਰੂ ਸਾਹਿਬ ਨਾਲ ਕੀਤੀ ਲੰਮਾ ਸਮਾਂ ਸੰਗਤ ਅਖੀਰ ਵੈਰਾਗ ਦਾ ਕਾਰਨ ਬਣਦੀ ਹੈ ਅਤੇ ਉਨ੍ਹਾਂ ਦੇ ਸਮੁੱਚੇ ਵਾਰਤਾਲਾਪ ਵਿਚ ਆਤਮਕ ਉਪਦੇਸ਼ ਕੇਂਦਰੀ ਵਿਸ਼ਾ ਰਿਹਾ। ਸਿੱਖ ਫ਼ਲਸਫ਼ਾ ਅਤੇ ਸਿੱਖੀ ਜੀਵਨ-ਜਾਚ ਬਾਰੇ ਰਹਸਮਈ ਭੇਤਾਂ ਨੂੰ ਗੁਰੂ ਸਾਹਿਬ ਖੋਲ੍ਹਦੇ ਗਏ। ਇਹੀ ਕਾਰਨ ਹੈ ਕਿ ਅਖੀਰ ਬਾਬਾ ਬੰਦਾ ਸਿੰਘ ਬਹਾਦਰ ਇਕ ਉੱਤਮ ਆਦਰਸ਼ ਤੋਂ ਸੇਧਤ ਹੁੰਦਾ ਸ਼ੁਭ ਅਮਲਾਂ ਦਾ ਧਾਰਨੀ ਬਣ ਕੇ ਜ਼ੁਲਮ ਦੀ ਸਫ਼ਾ ਵਲ੍ਹੇਟਣ ਲਈ ਪੰਜਾਬ ਵੱਲ ਚੱਲਿਆ ਸੀ। ਗੁਰੂ ਸਾਹਿਬ ਬੰਦੇ ਦੇ ਅੰਤਹਕਰਨ ਨੂੰ ਸ਼ੁਧ ਆਤਮਕ ਰੰਗਣ ਚਾੜ੍ਹਦੇ ਹੋਏ ਭਰੋਸਾ ਦਿਵਾਉਂਦੇ ਹਨ ਕਿ 'ਆਦਰਸ਼' ਤੋਂ ਬਿਨਾ ਕੇਵਲ ਅਮਲੀ ਵਰਤਾਰਾ ਤਾਕਤਾਂ ਨੂੰ ਵਿਅਰਥ ਗੁਆਉਣਾ ਹੈ। ਖਾਲਸਾ ਸਮਾਚਾਰ ਦੇ ਸ਼ਬਦਾਂ ਵਿਚ:

"ਬੰਦਿਆ ! ਤੈਨੂੰ ਅਸਾਂ ਇਕ ਅਮਲੀ ਕੰਮ ਸੌਂਪਿਆ ਹੈ, ਇਹ ਗੱਲਾਂ ਜੋ ਅਸਾਂ ਕੀਤੀਆਂ ਹਨ, ਖਿਆਲ ਮੰਡਲ ਦੀਆਂ ਹਨ, ਵਰਤਾਰੇ ਵਾਲੇ ਜਾਂ ਅਮਲੀ ਲੋਕ 'ਖਿਆਲ-ਮੰਡਲ' ਦੇ ਆਦਰਸ਼ਾਂ ਨੂੰ ਮਖੌਲ ਕਰਿਆ ਕਰਦੇ ਹਨ, ਪਰ ਯਾਦ ਰੱਖਣਾ 'ਆਦਰਸ਼' ਬਿਨਾ 'ਅਮਲ' ਤਾਕਤਾਂ ਦਾ ਵਿਅਰਥ ਗੁਆਚਣਾ ਹੈ।"੮

ਅੰਤਰ ਆਤਮੇ ਦੇ ਜਾਗਣੇ ਨੂੰ ਆਦਰਸ਼ ਪ੍ਰਾਪਤੀ ਦਾ ਧੁਰਾ ਬਿਆਨ ਕਰਦਿਆਂ ਗੁਰੂ ਸਾਹਿਬ ਨੇ ਬੰਦੇ ਦੀ ਆਤਮਕ ਸ਼ਖ਼ਸੀਅਤ ਦੀ ਪੁਨਰ-ਸਿਰਜਣਾ ਕੀਤੀ ਅਤੇ

ਇਹ ਵਿਚਾਰ ਬੰਦੇ ਦੇ ਜ਼ਿਹਨ ਵਿਚ ਉਤਾਰ ਦਿੱਤਾ ਕਿ ਅੰਦਰਲੇ (ਆਤਮਕ ਕੇਂਦਰ) ਦੀ ਜਾਗ ਨਾਲ ਹੀ ਜਗਤ ਵਿਚ ਫਤਿਹ ਅਤੇ ਕਾਮਯਾਬੀਆਂ ਦੇ ਅਮਲ ਦਾ ਸਿਹਰਾ ਬਰਕਰਾਰ ਰਹਿੰਦਾ ਹੈ। ਇਹੀ ਆਦਰਸ਼ ਅਮਲੀ ਜੀਵਨ ਦਾ ਪਹਿਲਾ ਅੰਗ ਹੈ। ਇਸ ਤੋਂ ਬਿਨਾ ਅਮਲ ਮਾਇਆ ਵਿਚ ਗੁਆਚਣਾ ਹੈ ਅਤੇ ਸੁਰਤ ਦਾ ਖਿੰਡਾਓ ਬਲ ਨੂੰ ਹਾਰਨਾ ਹੈ। ਅਮਲੀ ਜੀਵਨ ਦਾ ਇਹ ਪਹਿਲਾ ਆਦਰਸ਼ ਅਤੇ ਅੰਤਰ-ਆਤਮੇ ਇਸ ਦੀ ਪ੍ਰਾਪਤੀ ਗੁਰੂ ਸਾਹਿਬ ਦੀ ਬਖ਼ਸ਼ਿਸ਼ ਨਾਲ ਬੰਦੇ ਨੂੰ ਪ੍ਰਾਪਤ ਹੋ ਚੁਕੀ ਸੀ।

ਗੁਰੂ ਸਾਹਿਬ ਨੇ ਬੰਦੇ ਨੂੰ ਪਰਮਾਰਥ ਦਾ ਗ੍ਰਹਣ ਤੇ ਤਿਆਗ[੯] ਦੇ ਸੁਮੇਲ ਵਾਲਾ ਆਦਰਸ਼ ਪ੍ਰਦਾਨ ਕੀਤਾ, ਲੇਕਿਨ ਇਸ ਤੋਂ ਪਹਿਲਾਂ ਇਨ੍ਹਾਂ ਦੋਵਾਂ ਦੀ ਇਕ-ਦੂਜੇ ਦੀ ਅਣਹੋਂਦ ਵਿਚ ਪ੍ਰਾਪਤ ਹਾਨੀ ਨੂੰ ਹਿੰਦੂ ਅਤੇ ਮੁਗ਼ਲ ਰਾਜਿਆਂ ਦੀ ਉਦਾਹਰਨ ਨਾਲ ਬਿਆਨ ਕਰ ਕੇ ਹਮੇਸ਼ਾਂ ਆਤਮਕ ਟਿਕਾਅ ਨਾਲ ਦੋਵਾਂ ਦੇ ਸੁਮੇਲ ਨੂੰ ਅਪਣਾਈ ਰੱਖਣ ਲਈ ਭਾਵਪੂਰਤ ਉਪਦੇਸ਼ ਕੀਤਾ। 'ਗ੍ਰਹਣ' ਹੈ ਰਜੋ ਗੁਣਾਂ ਵਿਚ ਵਸਣਾ। ਹਉਂ, ਬਲਕਾਰ ਮਾਣ ਦਾਵੇ ਬੰਨ੍ਹਣੇ, ਆਪ ਸਭ ਤੋਂ ਅੱਗੇ ਅਤੇ ਉੱਚੇ ਹੋਣਾ, ਹਰ ਕਿਸੇ ਨੂੰ ਹੇਠ ਲਾਣਾ ਤੇ ਆਪਣੇ ਅੱਗੇ ਟੋਰਨਾ। ਗ੍ਰਹਿਣ ਮਾਰਗ ਦਾ ਨਮੂਨਾ ਮੁਗ਼ਲ ਪਾਤਸ਼ਾਹ ਸਨ। ਇਨ੍ਹਾਂ ਨੇ ਤਿਆਗ ਦੀ ਸੁੰਦਰਤਾ ਛੱਡ ਸੂਰਬੀਰਤਾ, ਬਹਾਦਰੀ, ਦਾਨ, ਮਾਲਕੀ, ਹਕੂਮਤ, ਮਾਇਆ ਆਦਿ ਦੀ ਚੜ੍ਹਦੀਕਲਾ ਇਨ੍ਹਾਂ ਦੇ ਹੱਥ ਲੱਗੀ। ਪਰ ਇਹ ਜ਼ੋਰ ਜ਼ੁਲਮ ਵਿਚ ਅੱਗੇ ਲੰਘ ਗਏ। ਹੱਕ-ਅਣਹੱਕ ਦੀ ਪਛਾਣ ਛੱਡ, ਸੱਚ ਝੂਠ ਤੋਂ ਲਾਂਭੇ ਹੋ ਗਏ। 'ਤਿਆਗ' ਹੈ ਮਨ ਦਾ ਵਿਚਾਰ ਕਰਕੇ ਸਰਬ ਅਨਾਤਮ ਦਾ ਤਿਆਗ ਕਰਨਾ, ਆਪਣੀ ਮੈਂ ਜਾਂ ਹਉਂ ਦੇ ਕੰਮਾਂ ਨੂੰ ਛੱਡਣਾ ਤੇ ਇਕ ਤਰ੍ਹਾਂ ਦੀ ਨਿਰਵਿਰਤੀ ਵਸਾਉਣੀ, ਕਿਸੇ 'ਤੇ ਵਾਧਾ ਨਾ ਕਰਨਾ, ਆਪ ਝੱਲਣਾ, ਹਾਰਨਾ ਅਤੇ ਪਿੱਛੇ ਹਟਣਾ। 'ਤਿਆਗ' ਦਾ ਨਮੂਨਾ ਹਿੰਦੂ ਰਾਜੇ ਹਨ। ਹਿੰਦੂਆਂ ਨੇ ਆਦਰਸ਼ਕ ਤਿਆਗ ਕੀਤਾ। ਇਨ੍ਹਾਂ ਦੇ ਤਿਆਗ ਨੇ ਮਹਾਨ ਪੁਰਸ਼ ਪੈਦਾ ਕੀਤੇ। ਤਪ ਤੇ ਸੰਨਿਆਸ ਦੀਆਂ ਅਨੇਕਾਂ ਮਿਸਾਲਾਂ ਪੈਦਾ ਕੀਤੀਆਂ। ਪਰ ਇਨ੍ਹਾਂ ਦੇ ਨਿਰੇ ਤਿਆਗ ਦੀ ਸੁੰਦਰਤਾ ਦੇ ਉਪਦੇਸ਼ ਆਮ ਪਰਜਾ ਤੇ ਲੋਕਾਂ ਵਿਚ ਇਕ ਢਿੱਲਾਪਨ ਪੈਦਾ ਕਰ ਗਏ। ਇਸ ਤਰ੍ਹਾਂ ਸਰੀਰਕ ਬਲ ਪੱਖੋਂ ਇਹ ਲੋਕ ਸੰਸਾਰ ਵਿਚ ਨਿਰਬਲ ਹੋ ਗਏ। ਸਿੱਟਾ ਇਹ ਨਿਕਲਿਆ ਕਿ ਇਹ ਆਪਣੇ ਘਰਾਂ ਦੇ ਵੀ ਆਪ ਮਾਲਕ ਨਾ ਰਹੇ, ਹਰ ਗ਼ੁਲਾਮੀ ਨੂੰ ਕਬੂਲਦੇ ਰਹੇ। ਗੁਰੂ ਸਾਹਿਬ ਨੇ ਬੰਦੇ ਨੂੰ ਉਕਤ ਸੋਝੀ ਪ੍ਰਦਾਨ ਕਰਦਿਆਂ ਆਤਮਕ ਟਿਕਾਉ ਸਹਿਤ ਤਿਆਗ ਦੀ ਨੀਂਹ ਅਤੇ ਗ੍ਰਹਿਣ ਦੇ ਅਭਿਆਸ ਦੀ ਸੁਖਦਾਈ ਅਵਸਥਾ ਨੂੰ ਪਹੁੰਚਣ ਦਾ ਵਲ਼ ਦਰਸਾਇਆ।

ਕੁਝ ਦਿਨਾਂ ਬਾਅਦ ਗੁਰੂ ਸਾਹਿਬ ਨੇ ਬਾਬਾ ਬੰਦਾ ਸਿੰਘ ਬਹਾਦਰ ਨੂੰ ਆਪਣਾ ਆਦਰਸ਼ ਦੱਸਦਿਆਂ ਉਸਦੀ ਪ੍ਰਾਪਤੀ ਲਈ ਪੰਜ ਤੀਰ ਬਖ਼ਸ਼ਿਸ਼ ਵਜੋਂ ਦਿੱਤੇ ਸਨ। ਨਾਲ ਹੀ ਗੁਰਮਤਿ, ਗ੍ਰਿਹਸਥ, ਬੈਰਾਗ ਆਦਿ ਦਾ ਗਿਆਨ ਦਿੰਦੇ ਹੋਏ ਬੰਦੇ ਨੂੰ

ਮਾਇਆ ਦੇ ਪ੍ਰਭਾਵ ਤੋਂ ਬਚਣ ਲਈ ਜਤੀ ਰਹਿਣ, ਗੁਰੂ ਨਾ ਬਣਨ, ਆਪਣਾ ਪੰਥ ਨਾ ਚਲਾਉਣ ਅਤੇ ਸੱਚ ਦਾ ਤਿਆਗ ਨਾ ਕਰਨ ਦੀ ਹਦਾਇਤ ਵੀ ਕੀਤੀ। ਇਸ ਸਮੇਂ ਗੁਰੂ ਸਾਹਿਬ ਦੇ ਹੁਕਮ 'ਤੇ ਬਾਬਾ ਬਿਨੋਦ ਸਿੰਘ ਜੀ ਨੇ ਬਾਬਾ ਬੰਦਾ ਸਿੰਘ ਨੂੰ ਬਿਧੀ ਚੰਦ ਦੀ ਸਾਖੀ ਵੀ ਸੁਣਾਈ। ਬੰਦੇ (ਬਾਬਾ ਬੰਦਾ ਸਿੰਘ ਬਹਾਦਰ) ਨੂੰ ਇਸ ਸਮੇਂ ਪੰਜ ਤੀਰ ਅਤੇ ਪੰਜ ਸਿੰਘਾਂ ਨੂੰ ਪੰਜ ਤਲਵਾਰਾਂ ਬਖ਼ਸ਼ਿਸ਼ ਕੀਤੀਆਂ।[੧੦] ਸਮੇਤ ਪੰਜ ਸਿੰਘ (ਬਾਬਾ ਬਿਨੋਦ ਸਿੰਘ, ਬਾਬਾ ਕਾਹਨ ਸਿੰਘ, ਬਾਬਾ ਬਾਜ ਸਿੰਘ, ਭਾਈ ਰਾਮ ਸਿੰਘ ਅਤੇ ਭਾਈ ਬਿਜੈ ਸਿੰਘ*) ਮਸਲਤੀ ਦਿੰਦਿਆਂ ਬਾਬਾ ਬੰਦਾ ਸਿੰਘ ਬਹਾਦਰ ਨੂੰ ਉਨ੍ਹਾਂ ਦਾ ਜਥੇਦਾਰ (ਜਥੇਬੰਦਕ) ਥਾਪਿਆ। ਖਾਲਸਾ ਸਮਾਚਾਰ ਅਨੁਸਾਰ ਗੁਰੂ ਸਾਹਿਬ ਨੇ ਬਾਬਾ ਬੰਦਾ ਸਿੰਘ ਨੂੰ ਪੰਜ ਸਿੰਘਾਂ ਸਮੇਤ ਥਾਪੜਾ ਦੇ ਕੇ ਅਧਰਮ ਤੇ ਅਨਿਆਂ ਦੀ ਸਫਾ ਵਲ੍ਹੇਟਣ ਲਈ ਪੰਜਾਬ ਵੱਲ ਭੇਜਦੇ ਹੋਏ ਖਾਲਸੇ ਨੂੰ ਸਪੱਸ਼ਟ ਕੀਤਾ ਕਿ ਅਸੀਂ ਬੰਦਾ ਸਿੰਘ ਨੂੰ ਗੁਰੂ ਜਾਂ ਆਪਣਾ ਨਸ਼ੀਨ ਨਹੀਂ ਥਾਪਿਆ ਅਤੇ ਪੰਥ ਵਿਚ ਬੰਦਾ ਖ਼ਾਲਸੇ ਦਾ ਧਾਰਮਿਕ ਆਗੂ ਨਹੀਂ, ਖ਼ਾਲਸੇ ਦਾ ਰਾਜਨੀਤਕ ਜਥੇਦਾਰ, ਪ੍ਰਬੰਧਕ ਹੋਵੇਗਾ। ਇਨ੍ਹਾਂ ਹੁਕਮਾਂ ਦੀ ਪਾਲਣਾ ਕਰਨ 'ਤੇ ਹਰ ਤਰ੍ਹਾਂ ਦੀ ਫਤਿਹ ਹਾਸਲ ਹੋਣ ਦਾ ਵਰ ਵੀ ਦਿਤਾ :

"ਜੇ ਏਹ ਹੁਕਮ ਮੰਨੇਗਾ, ਤੇਰਾ ਤੇਜ ਵਧੇਗਾ, ਫਤਹ ਤੇਰੇ ਮਗਰ ਫਿਰੇਗੀ। ਜੇ ਕੋਈ ਭੀੜ ਆ ਬਣੇ ਤੇ ਕੋਈ ਪੇਸ਼ ਨਾ ਜਾਵੇ ਤਾਂ ਓਸ ਦਿਨ ਬਖਸ਼ੇ ਤੀਰਾਂ ਵਿੱਚੋਂ ਅਰਦਾਸ ਕਰ ਕੇ ਇਕ ਚਲਾਵੀਂ, ਤੇਰੀ ਫਤਹ ਹੋਵੇਗੀ।"[੧੧]

ਬਾਬਾ ਬੰਦਾ ਸਿੰਘ ਬਹਾਦਰ ਦੇ ਪ੍ਰਚਲਿਤ ਨਾਵਾਂ ਬਾਬਤ ਖ਼ਾਲਸਾ ਸਮਾਚਾਰ ਦਾ ਨਿਰਣਾ ਹੈ ਕਿ ਇਤਿਹਾਸ ਵਿਚ ਆਏ ਉਸ ਦੇ ਚਾਰ ਨਾਮ ਲਛਮਨ ਦੇਵ, ਮਾਧੋ ਦਾਸ, ਨਰਾਇਨ ਗਿਰ ਜਾਂ ਦਾਸ ਅਤੇ ਬਾਅਦ ਦੇ ਗੁਰਬਖਸ਼ ਸਿੰਘ ਜਾਂ ਬੰਦਾ ਸਿੰਘ, ਜੋ ਇਤਿਹਾਸਕਾਰਾਂ ਅਨੁਸਾਰ ਬੰਦੇ ਨੂੰ ਅੰਮ੍ਰਿਤ ਛਕਾਉਣ ਪਿੱਛੋਂ ਰੱਖੇ ਗਏ, ਮਸ਼ਹੂਰ ਨਹੀਂ ਹੋਏ। ਕੇਵਲ 'ਬੰਦਾ' ਹੀ ਉਸ ਦਾ ਪ੍ਰਸਿੱਧ ਨਾਮ ਰਿਹਾ ਹੈ।[੧੨]

ਇਸ ਤਰ੍ਹਾਂ ਖਾਲਸਾ ਸਮਾਚਾਰ ਦਾ ਬਾਬਾ ਬੰਦਾ ਸਿੰਘ ਬਹਾਦਰ ਦੇ ਗੁਰੂ ਸਾਹਿਬ ਨਾਲ ਮਿਲਾਪ, ਸਿੱਖ ਬਣਨ ਅਤੇ ਬਾਅਦ ਵਿਚ ਪ੍ਰਚਲਿਤ ਉਸ ਦੇ ਨਾਮ ਬਾਰੇ ਇਤਿਹਾਸਿਕ ਵੇਰਵਾ ਹੋਰਨਾਂ ਇਤਿਹਾਸਕਾਰਾਂ[੧੩] ਨਾਲ ਮਤਭੇਦ ਵਾਲਾ ਕਿਹਾ ਜਾ ਸਕਦਾ ਹੈ।

ਖਾਲਸਾ ਸਮਾਚਾਰ ਦਾ ਬਾਬਾ ਬੰਦਾ ਸਿੰਘ ਬਹਾਦਰ ਦੇ ਚਿਤਰਣ ਸੰਬੰਧੀ ਦੂਸਰਾ ਪੱਖ ਉਸ ਬਾਰੇ ਅਨਮਤੀ ਲੇਖਕਾਂ ਦੀਆਂ ਗ਼ਲਤ ਧਾਰਨਾਵਾਂ ਅਤੇ ਭ੍ਰਾਂਤੀਆਂ ਦਾ ਨਿਰਾਕਰਣ ਹੈ। ਪਰਮਾਨੰਦ ਐਮ.ਏ. ਨਾਮ ਦੇ ਲੇਖਕ ਨੇ 'ਬੰਦਾ ਬੈਰਾਗੀ' ਕਿਤਾਬ ਲਿਖ ਕੇ ਇਸ ਵਿਚ ਬੰਦਾ ਸਿੰਘ ਨੂੰ ਇਕ ਬੈਰਾਗੀ, ਹਿੰਦੂਆਂ ਦਾ ਰੱਖਿਅਕ,

---

** ਡਾ. ਗੰਡਾ ਸਿੰਘ ਨੇ ਪੰਜ ਸਿੰਘਾਂ ਦੇ ਨਾਮ ਲਿਖੇ ਹਨ: ਭਾਈ ਬਿਨੋਦ ਸਿੰਘ, ਭਾਈ ਕਾਹਨ ਸਿੰਘ, ਭਾਈ ਬਾਜ ਸਿੰਘ, ਭਾਈ ਦਇਆ ਸਿੰਘ ਅਤੇ ਭਾਈ ਰਣ ਸਿੰਘ*

ਨਿਹਕਲੰਕੀ ਅਵਤਾਰ ਅਤੇ ਹਿੰਦੂ ਫੌਜ ਦਾ ਜਰਨੈਲ ਹੋਣਾ ਦੱਸਦੇ ਹੋਏ ਸਿੱਖਾਂ ਦੀ ਕੋਈ ਤਾਕਤ ਨਾ ਹੋਣਾ, ਸਿੱਖਾਂ ਦਾ ਲਾਲਚੀ ਅਤੇ ਬੇਅਕਲ ਹੋਣਾ ਆਦਿ ਵਿਚਾਰ ਪ੍ਰਸਤੁਤ ਕੀਤੇ ਸਨ। ਲੇਖਕ ਨੇ ਇਹ ਵੀ ਜ਼ਿਕਰ ਕੀਤਾ ਕਿ ਬੰਦੇ ਦੀ ਫੌਜ ਨੇ ਬਾਦਸ਼ਾਹੀ ਫੌਜ ਦਾ ਮੁਕਾਬਲਾ ਕਰਨ ਸਮੇਂ 'ਜੈ ਧਰਮ' ਦੇ ਨਾਅਰੇ ਲਾਏ, ਨਰ ਸਿੰਘੇ ਫੂਕੇ ਅਤੇ ਜ਼ੋਰ ਦੀ ਸੰਖ ਪੂਰੇ ਸਨ। ਇਸ ਦੇ ਜਵਾਬ ਵਿਚ ਬਾ-ਦਲੀਲ ਇਤਿਹਾਸ ਪ੍ਰਸਤੁਤ ਕਰਦਿਆਂ ਖਾਲਸਾ ਸਮਾਚਾਰ ਕਿਤਾਬ ਦੇ ਪਾਠਕਾਂ ਨੂੰ ਸੰਬੋਧਨ ਹੁੰਦਾ ਹੋਇਆ ਆਰੰਭ ਵਿਚ ਹੀ ਲਿਖਦਾ ਹੈ:

"... ਇਤਿਹਾਸ ਤੋਂ ਅਣਜਾਣ, ਤਾਰੀਖ ਤੋਂ ਨਾਵਾਕਫ ਤੇ ਤੁਅੱਸਬ ਦੀ ਪੱਟੀ ਜਿਨ੍ਹਾਂ ਲੋਕਾਂ ਨੇ ਆਪਣੀਆਂ ਅੱਖਾਂ ਤੇ ਬੰਨ੍ਹ ਰੱਖੀ ਹੈ ਉਹ ਚਾਹੇ ਭਾਈ ਪਰਮਾਨੰਦ ਜੀ ਦੀ ਇਸ ਲਿਖਤ ਨੂੰ ਪੜ੍ਹ ਕੇ ਸੱਚ ਸਮਝ ਲੈਣ, ਕਿੰਤੂ ਜਿਨ੍ਹਾਂ ਲੋਕਾਂ ਨੇ ਪੰਜਾਬ ਦੇ ਪਿਛਲੇ ਡੂਢ ਦੋ ਸੌ ਸਾਲ ਦਾ ਇਤਿਹਾਸ ਪੜ੍ਹਿਆ ਹੈ, ਉਹਨਾਂ ਨੂੰ ਭਾਈ ਪਰਮਾਨੰਦ ਜੀ ਦੀ ਲਿਖਤ ਪੜ੍ਹਕੇ ਹੈਰਾਨੀ ਹੰਦੀ ਹੈ ਤੇ ਉਹਨਾਂ ਦੇ ਮੂੰਹ ਤੋਂ ਸਿਵਾ 'ਅਫਸੋਸ' ਦੇ ਹੋਰ ਕੁਛ ਨਹੀਂ ਨਿਕਲ ਸਕਦਾ।"[੧੪]

ਅੱਗੇ ਇਸ ਦਾ ਯੁਕਤੀ-ਪੂਰਵਕ ਜਵਾਬ ਦਿੰਦਿਆਂ ਕਟਾਖ੍ਯ਼ ਵੀ ਕੀਤਾ ਹੈ ਕਿ ਕਿਤਾਬ ਵਿਚ ਕਿਤੇ ਵੀ ਕਿਸੇ ਹਿੰਦੂ ਫੌਜੀ ਜਰਨੈਲ ਦਾ ਨਾਮ ਨਹੀਂ ਆਇਆ, ਸਿਰਫ਼ ਸਿੱਖ ਸਰਦਾਰਾਂ ਜਿਹਾ ਕਿ ਬਾਬਾ ਬਿਨੋਦ ਸਿੰਘ, ਭਾਈ ਕਿਹਰ ਸਿੰਘ ਆਦਿਕ ਦਾ ਹੀ ਆਇਆ ਹੈ। ਕੀ ਫੌਜ ਵਿਚ ਇਕ ਵੀ ਹਿੰਦੂ ਅਜਿਹਾ ਨਹੀਂ ਸੀ ਜੋ ਆਲ੍ਹਾ ਅਫ਼ਸਰ ਹੋਣ ਦੀ ਯੋਗਤਾ ਰੱਖਦਾ ਹੋਵੇ? ਖਾਲਸਾ ਸਮਾਚਾਰ ਨੇ ਬੰਦਈ ਸਿੱਖਾਂ ਦੇ ਹਵਾਲੇ ਨਾਲ ਹੀ ਸਿੱਧ ਕੀਤਾ ਕਿ ਬਾਬਾ ਬੰਦਾ ਸਿੰਘ ਬੈਰਾਗੀ ਨਹੀਂ ਸੀ। ੧੭੧੫ ਈ. ਵਿਚ ਕੁੱਲੂ ਦੇ ਹਿੰਦੂ ਰਾਜੇ ਦੁਆਰਾ ਬੰਦੇ (ਬਾਬਾ ਬੰਦਾ ਸਿੰਘ ਬਹਾਦਰ) ਨੂੰ ਧੋਖੇ ਨਾਲ ਪਿੰਜਰੇ ਵਿਚ ਬੰਦ ਕਰਨ ਅਤੇ ਬਾਅਦ ਵਿਚ ਸ਼ਾਹੀ ਸੈਨਿਕਾਂ ਦੁਆਰਾ ਬੰਦਾ ਸਿੰਘ ਨੂੰ ਫੜ ਕੇ ਦਿੱਲੀ ਲਿਜਾਣ ਸਮੇਂ ਹਿੰਦੂਆਂ ਵੱਲੋਂ ਕਿਸੇ ਪ੍ਰਕਾਰ ਉਸ ਦੀ ਸਹਾਇਤਾ ਨਾ ਕਰਨ ਦੇ ਹਵਾਲਿਆਂ ਨਾਲ ਵੀ ਖਾਲਸਾ ਸਮਾਚਾਰ ਨੇ ਪਰਮਾਨੰਦ ਦੀ ਬਣਾਈ ਕਹਾਣੀ ਨੂੰ ਝੁਠਲਾਉਣ ਦਾ ਯਤਨ ਕੀਤਾ ਕਿ ਔਖ ਦੀਆਂ ਇਨ੍ਹਾਂ ਦੋਵਾਂ ਘੜੀਆਂ ਵਿਚ ਖਾਲਸੇ ਨੇ ਹੀ ਬੰਦੇ (ਬਾਬਾ ਬੰਦਾ ਸਿੰਘ ਬਹਾਦਰ) ਨੂੰ ਛੁਡਵਾਇਆ ਸੀ।

ਉਪਰੋਕਤ ਵਿਚਾਰ ਖਾਲਸਾ ਸਮਾਚਾਰ ਵਿਚ ਬਾਬਾ ਬੰਦਾ ਸਿੰਘ ਬਹਾਦਰ ਦੇ ਚਿਤਰਣ ਤਥਾ ਆਤਮਕ/ਇਤਿਹਾਸਿਕ ਪੇਸ਼ਕਾਰੀ ਬਾਬਤ ਹੈ। ਹੁਣ ਤਕ ਦੇ ਬਾਬਾ ਬੰਦਾ ਸਿੰਘ ਬਹਾਦਰ ਬਾਰੇ ਹੋਏ ਖੋਜ ਕਾਰਜਾਂ ਅਤੇ ਜੀਵਨੀਆਂ ਵਿਚ ਉਸ ਦੀ ਅਧਿਆਤਮਕ ਪੁਨਰ-ਸਿਰਜਣਾ ਦਾ ਸਰੋਕਾਰ ਸਾਹਮਣੇ ਨਹੀਂ ਆਇਆ ਭਾਵੇਂ ਕਿ ਇਤਿਹਾਸਕਾਰੀ ਦਾ ਵਿਸ਼ਾ ਇਸ ਤੋਂ ਹਟ ਕੇ ਹੈ। ਫਿਰ ਵੀ ਖਾਲਸਾ ਸਮਾਚਾਰ ਦੀ

ਇਤਿਹਾਸਕਾਰੀ ਦੀ ਇਹ ਵਿਲੱਖਣ ਵਿਸ਼ੇਸ਼ਤਾ ਹੈ ਕਿ ਇਸ ਵਿਚਲਾ ਇਤਿਹਾਸ ਧਾਰਮਿਕ ਨੁਕਤੇ ਤੋਂ ਹੈ ਅਤੇ ਆਤਮਕ ਸੂਝ-ਬੂਝ ਇਤਿਹਾਸ ਦਾ ਸਦੀਵੀ ਅੰਗ ਦਰਸਾਇਆ ਗਿਆ ਹੈ। ਅਨਮਤੀ ਲੇਖਕਾਂ ਦੀਆਂ ਭ੍ਰਾਂਤੀਆਂ ਦਾ ਨਿਰਾਕਰਣ ਵੀ ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਖ਼ਸੀਅਤ ਸੰਬੰਧੀ ਪੈਦਾ ਕੀਤੇ ਭੁਲੇਖਿਆਂ ਦੀ ਨਵਿਰਤੀ ਕਰਦਾ ਹੈ। ਇਸ ਤਰ੍ਹਾਂ ਖਾਲਸਾ ਸਮਾਚਾਰ ਦੀ ਬਾਬਾ ਬੰਦਾ ਸਿੰਘ ਬਹਾਦਰ ਬਾਰੇ ਇਤਿਹਾਸਕਾਰੀ ਉਨ੍ਹਾਂ ਦੇ ਬਹੁਪੱਖੀ ਜੀਵਨ ਦਾ ਬਾਖੂਬ ਚਿਤਰਣ ਕਰਦੀ ਹੈ। ਆਤਮਕ ਅਤੇ ਇਤਿਹਾਸਿਕ ਸੁਮੇਲ ਦਾ ਚਿਤਰਣ ਜਿੱਥੇ ਨਿਵੇਕਲਾ ਕਿਹਾ ਜਾ ਸਕਦਾ ਹੈ, ਉੱਥੇ ਇਹ ਇਤਿਹਾਸ ਦੀ ਵਿਲੱਖਣ ਵੰਨਗੀ ਦੀ ਉੱਤਮ ਮਿਸਾਲ ਹੈ।

**ਹਵਾਲੇ ਅਤੇ ਟਿੱਪਣੀਆਂ**

੧. ਕਿਰਪਾਲ ਸਿੰਘ, *ਭਾਈ ਵੀਰ ਸਿੰਘ ਦੀ ਇਤਿਹਾਸਕ ਰਚਨਾ,* ਪੰਜਾਬੀ ਯੂਨੀਵਰਸਿਟੀ, ਪਟਿਆਲਾ-੧੯੭੪, ਪ੍ਰਵੇਸ਼ਿਕਾ ਪੰਨਾ-੩੫ ;

੨. ਕਿਰਪਾਲ ਸਿੰਘ, -ਉਹੀ-, ਪ੍ਰਵੇਸ਼ਿਕਾ, ਪੰਨਾ-੩੮

੩. ਪੂਰਨ ਸਿੰਘ, ਪ੍ਰੋ., ਭੂਮਿਕਾ, *ਸ੍ਰੀ ਗੁਰੂ ਗ੍ਰੰਥ ਕੋਸ਼,* (ਮੁਖ ਸੰਪਾ. ਡਾ. ਹਰਭਜਨ ਸਿੰਘ), ਡਾ. ਬਲਬੀਰ ਸਿੰਘ ਸਾਹਿਤ ਕੇਂਦਰ, ਦੇਹਰਾਦੂਨ, ੨੦੦੮, ਪੰਨਾ-੧੫

੪. *ਖਾਲਸਾ ਸਮਾਚਾਰ,* ੪ ਮਈ ੧੯੨੨, ਪੰਨਾ-੩ ; ਇਤਿਹਾਸ ਉਨ੍ਹਾਂ ਸਦਗੁਣਾ ਦਾ ਵਰਣਨ ਕਰਦਾ ਹੈ ਜਿਨ੍ਹਾਂ ਦੀ ਹੋਂਦ ਕਿਸੇ ਕੌਮ ਨੂੰ ਚੜ੍ਹਦੀਕਲਾ ਦੇ ਮੰਡਲ ਵਿਚ ਘੇਰੀ ਰੱਖਦੀ ਹੈ ਅਤੇ ਉਹਨਾਂ ਔਗੁਣਾ ਤੋਂ ਜਾਣੂ ਕਰਾਉਂਦਾ ਹੈ ਜਿਨ੍ਹਾਂ ਦੇ ਆ ਜਾਣ ਨਾਲ ਆਪਣਾ ਸਾਨੀ ਨਾ ਰੱਖਣ ਵਾਲੀਆਂ ਕੌਮਾਂ ਵੀ ਵੇਖਦੇ-ਵੇਖਦੇ ਤਹਿਸ-ਨਹਿਸ ਹੋ ਜਾਂਦੀਆਂ ਹਨ। ਇਹ ਸਾਡੇ ਫ਼ਰਜ਼ ਨੂੰ ਯਾਦ ਕਰਾਉਣ ਦਾ ਇਕ ਵਸੀਲਾ ਹੈ।

੫. -ਉਹੀ-, ੯ ਮਈ ੧੯੦੬, ਪੰਨਾ-੩

੬. *ਖਾਲਸਾ ਸਮਾਚਾਰ,* ੯ ਮਈ ੧੯੦੬, ਪੰਨਾ-੩ ; ਮੁਸਲਮਾਨ ਸਿੱਖਾਂ ਬਾਬਤ ਇਹ ਲਿਖਣਗੇ ਕਿ ਸਿੱਖ ਲੁਟਮਾਰ ਕਰਦੇ ਸਨ, ਪਰ ਕਿਉਂਕਿ ਸਿੱਖਾਂ ਨੇ ਜ਼ਾਲਮਾਂ, ਮੁਖਬਰਾਂ, ਜੋ ਸਿੱਖਾਂ ਦੀਆਂ ਮੁਖਬਰੀਆਂ ਕਰਕੇ ਇਨਾਮ ਪਾਉਂਦੇ ਸਨ ਅਤੇ ਸਿੱਖਾਂ ਨੂੰ ਮਾਰ ਮੁਕਾਉਣ ਵਾਸਤੇ ਜ਼ਾਲਮਾਂ ਦੇ ਝੰਡੇ ਹੇਠ ਖੜ੍ਹ ਜਾਂਦੇ ਸਨ, ਨੂੰ ਸੋਧਣਾ ਹੁੰਦਾ ਸੀ, ਇਸ ਕਰਕੇ ਬਿਨਾ ਵਿਚਾਰੇ ਲੁੱਟਮਾਰ ਦਾ ਨਾਂ ਸਿੱਖਾਂ ਸਿਰ ਮੜ੍ਹਨਾ ਇਤਿਹਾਸ ਦੀ ਗ਼ਲਤ ਪੇਸ਼ਕਾਰੀ ਹੈ।

੭. *ਖਾਲਸਾ ਸਮਾਚਾਰ,* ੫ ਜਨਵਰੀ ੧੯੨੨, ਪੰਨਾ-੨

੮. *ਖਾਲਸਾ ਸਮਾਚਾਰ,* ੫ ਜਨਵਰੀ ੧੯੨੨, ਪੰਨਾ-੪

੯. *ਖਾਲਸਾ ਸਮਾਚਾਰ,* ੫ ਜਨਵਰੀ ੧੯੨੨, ਪੰਨਾ-੪

੧੦. *ਖਾਲਸਾ ਸਮਾਚਾਰ,* -ਉਹੀ-, ੫ ਜਨਵਰੀ ੧੯੨੨, ਪੰਨੇ-੩,੪

੧੧. *ਖਾਲਸਾ ਸਮਾਚਾਰ,* ੫ ਜਨਵਰੀ ੧੯੨੨, ਪੰਨਾ-੪

੧੨.-ਉਹੀ-, ੫ ਜਨਵਰੀ ੧੯੨੨, ਪੰਨੇ-੩,੪ ;

੧੩. ਤੇਜਾ ਸਿੰਘ, ਪ੍ਰਿੰਸੀਪਲ ਅਤੇ ਗੰਡਾ ਸਿੰਘ *'ਸਿੱਖ ਇਤਿਹਾਸ'* (ਪੰਨਾ-੮੦), ਡਾ. ਹਰਬੰਸ ਸਿੰਘ 'ਸਾਡਾ ਵਿਰਸਾ'(ਪੰਨਾ-੯੫) ਅਤੇ ਖ਼ਾਲਸਾ ਸਮਾਚਾਰ ਅਨੁਸਾਰ ਮੈਕਾਲਿਫ਼ ਅਤੇ *'ਤਵਾਰੀਖ ਖਾਲਸਾ'* ਨੇ ਬੰਦੇ ਦਾ ਨਾਂ ਅੰਮ੍ਰਿਤ ਛਕਣ ਪਿਛੋਂ 'ਬੰਦਾ ਸਿੰਘ' ਹੀ ਪ੍ਰਚਲਿਤ ਹੋਣਾ ਲਿਖਿਆ ਹੈ।

੧੪. *ਖਾਲਸਾ ਸਮਾਚਾਰ,* ੪ ਅਕਤੂਬਰ ੧੯੨੩, ਪੰਨਾ-੩

੧੫. *ਖਾਲਸਾ ਸਮਾਚਾਰ,* ੩੦ ਅਗਸਤ ੧੯੨੩, ਪੰਨਾ-੩ ; ਬੰਦਈ ਸਿੱਖਾਂ ਦੇ ਸਮੁੱਚੇ ਖ਼ਿਆਲ ਅਤੇ ਅਸੂਲ ਸਿੱਖਾਂ ਵਾਲੇ ਹਨ ਅਤੇ ਮਾਮੂਲੀ ਜਿਹਾ ਫਰਕ ਹੈ। ਬੰਦਈ ਸਿੱਖਾਂ ਨੂੰ ਮਿਲਣ ਅਤੇ ਉਹਨਾਂ ਬਾਰੇ ਥੋੜੀ ਜਿਹੀ ਵਾਕਫ਼ੀਅਤ ਰੱਖਣ ਵਾਲਾ ਕੋਈ ਆਦਮੀ ਇਹ ਨਹੀਂ ਕਹਿ ਸਕਦਾ ਕਿ ਬੰਦਾ ਬੈਰਾਗੀ ਸੀ।

੧੬. -ਉਹੀ-, ੩੦ ਅਗਸਤ ੧੯੨੩, ਪੰਨਾ-੩ ■

# ਚਤੁਰਜੁਗੀ ਗ੍ਰੰਥ ਵਿਚ ਵਰਣਿਤ

# ਬਾਬਾ ਬੰਦਾ ਸਿੰਘ ਬਹਾਦਰ ਦਾ ਜੀਵਨ ਬਿਰਤਾਂਤ

*-ਡਾ. ਕੁਲਵਿੰਦਰ ਸਿੰਘ**

ਸਿੱਖ ਇਤਿਹਾਸ ਦੀ ਮਹਾਨ ਸ਼ਖ਼ਸੀਅਤ ਜਿਸ ਨੂੰ ਸਿੱਖ ਜਗਤ ਵਿਚ ਸਿੱਖਾਂ ਦਾ ਪਹਿਲਾ ਬਾਦਸ਼ਾਹ, ਖਾਲਸਾ ਰਾਜ ਦਾ ਮੋਢੀ, ਮਹਾਨ ਜਰਨੈਲ, ਨਿਰਭੈ ਸੂਰਮਾ, ਕੁਸ਼ਲ ਸ਼ਾਸਕ, ਪੰਥ ਹਿਤੈਸ਼ੀ, ਅਨੋਖਾ ਸ਼ਹੀਦ, ਗੁਰੂ ਦਾ ਬੰਦਾ, ਬਚਨ ਦਾ ਬਲੀ, ਪਤਾ ਨਹੀਂ ਹੋਰ ਕਿਤਨੇ ਅਜਿਹੇ ਨਾਵਾਂ ਨਾਲ ਯਾਦ ਕੀਤਾ ਜਾਂਦਾ ਹੈ ਕਿ ਉਸ ਦੇ ਕੱਦ ਦਾ ਗੁਰੂ-ਕਾਲ ਉਪਰੰਤ ਹੋਰ ਕੋਈ ਸਿੱਖ ਨਜ਼ਰ ਨਹੀਂ ਆਉਂਦਾ। ਨਿਸ਼ਚਿਤ ਤੌਰ 'ਤੇ ਇਹ ਬਖ਼ਸ਼ਿਸ਼ ਸਾਹਿਬ-ਏ-ਕਮਾਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸੀ। ਸਿੱਖੀ ਦੀ ਸ਼ਾਨ ਨੂੰ ਉੱਚਾ ਕਰਨ ਵਾਲੇ ਬਾਬਾ ਬੰਦਾ ਸਿੰਘ ਬਹਾਦਰ ਦੇ ਜੀਵਨ ਬਾਰੇ ਜਾਣਕਾਰੀ ਦੇਣ ਵਾਲੇ ਭਾਵੇਂ ਸਾਡੇ ਕੋਲ ਅਨੇਕਾਂ ਸ੍ਰੋਤ ਮੌਜੂਦ ਹਨ, ਪਰ ਫਿਰ ਵੀ ਅਸੀਂ ਅਜੇ ਤਕ ਉਨ੍ਹਾਂ ਬਾਰੇ ਪਾਏ ਗਏ ਭੁਲੇਖਿਆਂ ਤੋਂ ਪੂਰੀ ਤਰ੍ਹਾਂ ਪਰਦਾ ਨਹੀਂ ਉਠਾ ਸਕੇ। ਸਾਡੀ ਇਸ ਕਮਜ਼ੋਰੀ ਦਾ ਇਕ ਕਾਰਨ ਇਹ ਹੈ ਕਿ ਅਸੀਂ ਅਜੇ ਤਕ ਆਪਣੇ ਇਤਿਹਾਸ ਨਾਲ ਸੰਬੰਧਿਤ ਅਨੇਕਾਂ ਸ੍ਰੋਤਾਂ ਤਕ ਪਹੁੰਚ ਵੀ ਨਹੀਂ ਕਰ ਸਕੇ। ਭਾਈ ਟੇਕ ਸਿੰਘ ਕ੍ਰਿਤ 'ਚਤੁਰਜੁਗੀ ਗ੍ਰੰਥ' ਵੀ ਇਸੇ ਸ਼੍ਰੇਣੀ ਦਾ ਅਗਿਆਤ ਸੋਮਾ ਹੈ, ਜਿਸ ਦੀ ਜਾਣਕਾਰੀ ਸਭ ਤੋਂ ਪਹਿਲਾਂ ਭਾਈ ਵੀਰ ਸਿੰਘ ਨੇ 'ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ' ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਅਕਾਲ ਚਲਾਣੇ ਬਾਰੇ ਲਿਖੇ ਵਿਸ਼ੇਸ਼ ਨੋਟ ਵਿਚ ਦਿੱਤੀ ਸੀ। ਵਰਤਮਾਨ ਸਮੇਂ ਚਤੁਰਜੁਗੀ ਗ੍ਰੰਥ ਦੀ ਇੱਕੋ-ਇੱਕ ਹੱਥ-ਲਿਖਿਤ ਕਾਪੀ ਪ੍ਰਾਪਤ ਹੁੰਦੀ ਹੈ ਜੋ ਡਾ. ਬਲਬੀਰ ਸਿੰਘ ਸਾਹਿਤ ਕੇਂਦਰ, ਦੇਹਰਾਦੂਨ, ਦੀ ਲਾਇਬ੍ਰੇਰੀ ਵਿਚ ਖਰੜਾ ਨੰ. ੨੩੩ ਦੇ ਨਾਮ ਉੱਪਰ ਸੁਰੱਖਿਅਤ ਹੈ। ਇਸਦਾ ਆਕਾਰ ੧੪.੫"×੧੧"×੨.੫" ਹੈ। ਇਸ ਗ੍ਰੰਥ ਵਿਚਲੀ ਸਮਗਰੀ ਤੋਂ ਪਤਾ ਚਲਦਾ ਹੈ ਕਿ ਇਹ ਖਰੜਾ ਲੇਖਕ ਦੀ ਮੂਲ ਰਚਨਾ ਹੈ। ਇਸ ਗ੍ਰੰਥ ਦਾ ਹੋਰ ਕੋਈ ਉਤਾਰਾ ਅਜੇ ਤਕ ਉਪਲਬਧ ਨਹੀਂ ਹੈ। ਇਸ ਗ੍ਰੰਥ ਦੀ ਅਹਿਮੀਅਤ ਦਾ ਪਤਾ ਇਸ ਗੱਲ ਤੋਂ ਲਗਦਾ ਹੈ ਕਿ ਸਿੱਖ ਇਤਿਹਾਸ ਦੇ ਨਾਮਵਰ ਇਤਿਹਾਸਕਾਰ ਡਾ. ਗੰਡਾ ਸਿੰਘ ਨੇ ਦੇਹਰਾਦੂਨ ਵਾਲੇ ਗ੍ਰੰਥ ਵਿੱਚੋਂ ਸਿੱਖ-ਕਾਲ ਨਾਲ ਸੰਬੰਧਿਤ ਜਾਣਕਾਰੀ ਨੂੰ ਟਾਈਪ ਕਰਵਾ ਕੇ ਇਤਿਹਾਸਿਕ ਸ੍ਰੋਤ ਵਜੋਂ ਵਰਤਿਆ ਸੀ। ਜੇਕਰ ਇਸ ਗ੍ਰੰਥ ਦੇ ਕਰਤਾ ਬਾਰੇ ਗੱਲ ਕਰਨੀ ਹੋਵੇ ਤਾਂ ਇਸ ਨਾਮ ਦੇ ਅਨੇਕਾਂ ਵਿਅਕਤੀਆਂ ਵਿੱਚੋਂ ਭਾਈ ਮਹਾਰਾਜ ਸਿੰਘ ਦੇ ਇਕ ਜੁਝਾਰੂ ਸਾਥੀ ਭਾਈ ਟੇਕ ਸਿੰਘ ਨੂੰ ਇਸਦਾ ਕਰਤਾ ਮੰਨਿਆ ਜਾ ਸਕਦਾ ਹੈ, ਪਰ ਦਾਅਵਾ ਨਹੀਂ ਕੀਤਾ ਜਾ ਸਕਦਾ। ਮੰਨਣ ਦੀ

**ਅਸਿਸਟੈਂਟ ਪ੍ਰੋਫੈਸਰ, ਡਾ. ਬਲਬੀਰ ਸਿੰਘ ਸਾਹਿਤ ਕੇਂਦਰ, ਦੇਹਰਾਦੂਨ। ਮੋ: +੯੧੯੯੯੭੬-੭੯੬੫੫*

ਸੰਭਾਵਨਾ ਇਸ ਕਰਕੇ ਹੈ ਕਿ ਇਹ ਭਾਈ ਟੇਕ ਸਿੰਘ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਦਰਬਾਰ ਸਾਹਿਬ (ਸ੍ਰੀ ਅੰਮ੍ਰਿਤਸਰ) ਦਾ ਗ੍ਰੰਥੀ ਸੀ ਅਤੇ ਗ੍ਰੰਥ ਵਿਚਲੀਆਂ ਗਵਾਹੀਆਂ ਤੋਂ ਵੀ ਇਹ ਹੀ ਪਤਾ ਚਲਦਾ ਹੈ ਕਿ ਇਸ ਗ੍ਰੰਥ ਦੀ ਰਚਨਾ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਹੀ ਹੋਈ ਸੀ। ਦੂਸਰਾ, ਗ੍ਰੰਥ ਵਿਚ ਦਰਜ ਘਟਨਾਵਾਂ ਤੋਂ ਇਸ ਗ੍ਰੰਥ ਦਾ ਰਚਨਾ-ਕਾਲ ੧੮੪੫ ਈ. ਸਿੱਧ ਹੁੰਦਾ ਹੈ ਜੋ ਕਿ ਭਾਈ ਭਾਈ ਟੇਕ ਸਿੰਘ ਦੇ ਜੀਵਨ-ਕਾਲ ਨਾਲ ਕਾਫ਼ੀ ਮੇਲ ਖਾਂਦਾ ਹੈ। ਇਨ੍ਹਾਂ ਗਵਾਹੀਆਂ ਅਨੁਸਾਰ ਜੇਕਰ ਭਾਈ ਮਹਾਰਾਜ ਸਿੰਘ ਦੇ ਸਾਥੀ ਟੇਕ ਸਿੰਘ ਨੂੰ ਗ੍ਰੰਥ-ਕਰਤਾ ਮੰਨਿਆ ਜਾਵੇ ਤਾਂ ਉਸਨੂੰ ਗ੍ਰੰਥੀ (ਵਿਦਵਾਨ) ਅਤੇ ਜੁਝਾਰੂ ਸਿੱਖ ਕਿਹਾ ਜਾ ਸਕਦਾ ਹੈ।

੧੨੭੪ ਪੰਨੇ ਦੇ ਇਸ ਵਿਸ਼ਾਲ ਕਾਵਿ-ਗ੍ਰੰਥ ਨੂੰ ਰਚਨਾਕਾਰ ਨੇ ਚਾਰ ਜੁਗਾਂ ਅਨੁਸਾਰ ਵਰਗੀਕ੍ਰਿਤ ਕੀਤਾ ਹੈ। ਸਤਿਜੁਗ ਦੇ ਕੁੱਲ ੬੩ ਪੱਤਰੇ (੧੨੬ ਪੰਨੇ) ਅਤੇ ੧੧੫ ਅਧਿਆਇ ਹਨ। ਹਰੇਕ ਅਧਿਆਇ ਵਿਚ ਇਕ ਦੋਹਰਾ ਅਤੇ ੧੯ ਚੌਪਈਆਂ ਹਨ। ਇਸ ਦੀ ਸ਼ੁਰੂਆਤ '੧ੴ ਸਤਗੁਰ ਸਹਾਇ' ਦੇ ਨਾਲ ਹੁੰਦੀ ਹੈ। ਇਸ ਜੁਗ ਵਿਚ ਅਨੇਕਾਂ ਕਥਾਵਾਂ ਦਾ ਵਰਣਨ ਮਿਲਦਾ ਹੈ, ਤ੍ਰੇਤੇ ਜੁਗ ਦੇ ਕੁੱਲ ੧੦੮ ਪੱਤਰੇ (੨੧੬ ਪੰਨੇ) ਅਤੇ ੧੮੩ ਅਧਿਆਇ ਹਨ। ਹਰੇਕ ਅਧਿਆਇ ਵਿਚ ਇਕ ਦੋਹਰਾ ਅਤੇ ੧੯ ਚੌਪਈਆਂ ਹਨ। ਤ੍ਰੇਤੇ ਜੁਗ ਦੇ ਸ਼ੁਰੂ ਵਿਚ ਟੇਕ ਸਿੰਘ ਨੇ ਪਰਮਾਤਮਾ ਦੇ ਸਰੂਪ ਦਾ ਵਰਣਨ ਕੀਤਾ ਹੈ, ਜੋ ਜਾਪੁ ਸਾਹਿਬ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਉੱਪਰ ਆਧਾਰਿਤ ਹੈ। ਦੁਆਪਰ ਜੁਗ ਦੇ ਕੁੱਲ ੬੮ ਪੱਤਰੇ (੧੩੬ ਪੰਨੇ) ਹਨ ਅਤੇ ੧੩੩ ਅਧਿਆਇ ਹਨ। ਹਰੇਕ ਅਧਿਆਇ ਵਿਚ ਇਕ ਦੋਹਰਾ ਅਤੇ ੧੯ ਚੌਪਈਆਂ ਹਨ। ਇਸ ਜੁਗ ਦੀ ਕਥਾ, ਜੁਗ ਅਵਤਾਰ ਸ੍ਰੀ ਕ੍ਰਿਸ਼ਨ ਜੀ ਦੇ ਦੁਆਲੇ ਹੀ ਘੁੰਮਦੀ ਹੈ, ਜਿਸ ਵਿਚ ਉਨ੍ਹਾਂ ਦੇ ਸਮਕਾਲੀ ਰਿਸ਼ੀਆਂ, ਰਾਜਿਆਂ, ਯੋਧਿਆਂ ਆਦਿ ਦਾ ਵਰਣਨ ਹੈ। ਕਲਿਜੁਗ ਦੇ ਕੁੱਲ ੩੯੭ ਪੱਤਰੇ (੭੯੪ ਪੰਨੇ) ਅਤੇ ੪੦੨ ਅਧਿਆਇ ਹਨ। ਕਲਿਜੁਗ ਦੇ ਮੁੱਢਲੇ ੩੫੦ ਪੰਨਿਆਂ ਉੱਪਰ ਰਾਜਾ ਪਰੀਛਤ, ਜਨਮੇਜਾ, ਆਦਮ, ਨੂਹ, ਇਬਰਾਹੀਮ, ਯੂਸਫ਼, ਯਕੂਬ, ਸਿਕੰਦਰ, ਬਿਕ੍ਰਮਾਜੀਤ, ਅਬੂ ਬਕਰ, ਉਸਮਾਨ, ਹਜ਼ਰਤ ਅਲੀ, ਹਸਨ, ਫਿਰੋਜ਼ ਸ਼ਾਹ, ਬਹਿਲੋਲ ਸ਼ਾਹ ਅਤੇ ਤੁਗ਼ਲਕ ਵੰਸ਼ ਆਦਿ ਬਾਰੇ ਜਾਣਕਾਰੀ ਦਿੱਤੀ ਗਈ ਹੈ। ਕਲਿਜੁਗ ਦੇ ਅਗਲੇ ੪੪੪ ਪੰਨੇ ਨਿਰੋਲ ਸਿੱਖ ਧਰਮ ਸੰਬੰਧੀ ਜਾਣਕਾਰੀ ਪ੍ਰਦਾਨ ਕਰਦੇ ਹਨ, ਇਹ ਜਾਣਕਾਰੀ ਗੁਰੂ ਨਾਨਕ ਦੇਵ ਜੀ ਤੋਂ ਸ਼ੁਰੂ ਹੁੰਦੀ ਹੈ, ਜਿਸ ਵਿਚ ਲੱਗਭਗ ੧੧੦ ਪੰਨੇ ਸ੍ਰੀ ਗੁਰੂ ਨਾਨਕ ਦੇਵ, ੯੦ ਸ੍ਰੀ ਗੁਰੂ ਅੰਗਦ ਦੇਵ ਤੋਂ ਸ੍ਰੀ ਗੁਰੂ ਤੇਗ ਬਹਾਦਰ ਤਕ, ੧੨੨ ਸ੍ਰੀ ਗੁਰੂ ਗੋਬਿੰਦ ਸਿੰਘ, ੨੨ ਬਾਬਾ ਬੰਦਾ ਸਿੰਘ ਬਹਾਦਰ ਅਤੇ ੧੦੦ ਮਿਸਲ-ਕਾਲ ਤੋਂ ਲੈ ਕੇ ਮਹਾਰਾਜਾ ਦਲੀਪ ਸਿੰਘ ਦੇ ਰਾਜ ਸੰਭਾਲਣ ਤਕ, ਦੀ ਜਾਣਕਾਰੀ ਪ੍ਰਦਾਨ ਕਰਦੇ ਹਨ।

ਸੋ ਮੇਰੇ ਵਿਸ਼ੇ ਦਾ ਸਰੋਕਾਰ ਇਨ੍ਹਾਂ ਵਿੱਚੋਂ ੧੧ ਪੱਤਰਿਆਂ ਨਾਲ ਹੈ ਜੋ ਗ੍ਰੰਥ ਵਿਚ ਪੱਤਰਾ ਨੰ. ੪੪੨ ਤੋਂ ੪੪੫ ਤਕ ਅਤੇ ਪੱਤਰਾ ਨੰ. ੪੫੪ ਤੋਂ ੪੬੧ ਤਕ ਹਨ। ਪਹਿਲੇ

ਪੱਤਰਿਆਂ 'ਤੇ ਬੰਦਾ ਸਿੰਘ ਦੇ ਗੁਰੂ-ਮਿਲਾਪ ਅਤੇ ਦੂਸਰਿਆਂ 'ਤੇ ਉਸਦੀਆਂ ਲੜਾਈਆਂ ਤੇ ਸ਼ਹਾਦਤ ਦਾ ਹਾਲ ਵਰਣਨ ਕੀਤਾ ਗਿਆ ਹੈ। ਵਿਚਕਾਰ ਦੇ ਪੱਤਰਿਆਂ ਉੱਪਰ ਸ੍ਰੀ ਗੁਰੂ ਗੋਬਿੰਦ ਸਿੰਘ ਦੀ ਜ਼ਿੰਦਗੀ ਦੇ ਅੰਤਿਮ ਸਮਾਚਾਰ ਲਿਖੇ ਹੋਏ ਹਨ। ਜ਼ਿਕਰਯੋਗ ਹੈ ਕਿ ਟੇਕ ਸਿੰਘ ਦੁਆਰਾ ਬੰਦਾ ਸਿੰਘ ਬਹਾਦਰ ਦੇ ਸੰਬੰਧ ਵਿਚ ਦਿੱਤੀ ਜਾਣਕਾਰੀ ਪੂਰੀ ਤਰ੍ਹਾਂ ਇਤਿਹਾਸਿਕ ਨਹੀਂ ਹੈ, ਉਸ ਵਿਚ ਅਨੇਕਾਂ ਕਾਲਪਨਿਕ ਅਤੇ ਮਿਥਿਹਾਸਕ ਅੰਸ਼ ਮੌਜੂਦ ਹਨ, ਜਿਨ੍ਹਾਂ ਦਾ ਵਿਸ਼ਲੇਸ਼ਣ ਅਸੀਂ ਹਥਲੇ ਲੇਖ ਵਿਚ ਕਰਨ ਦਾ ਜਤਨ ਕੀਤਾ ਹੈ। ਇਸ ਵਿਸ਼ਲੇਸ਼ਣ ਲਈ ਅਸੀਂ ਬਾਬਾ ਬੰਦਾ ਸਿੰਘ ਬਹਾਦਰ ਨਾਲ ਸੰਬੰਧਿਤ ਸਮਗਰੀ ਨੂੰ ਤਿੰਨ ਭਾਗਾਂ ਵਿਚ ਵਿਚਾਰਨ ਦਾ ਯਤਨ ਕਰਾਂਗੇ।

੧. ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਾਲ ਮਿਲਾਪ
੨. ਬੰਦਾ ਸਿੰਘ ਬਹਾਦਰ ਦੀਆਂ ਲੜਾਈਆਂ
੩. ਬੰਦਾ ਸਿੰਘ ਬਹਾਦਰ ਦਾ ਅੰਤਿਮ ਸਮਾਂ

**੧. ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਾਲ ਮਿਲਾਪ-** ਬਾਬਾ ਬੰਦਾ ਸਿੰਘ ਦੀ ਗੁਰੂ ਮਿਲਾਪ ਤੋਂ ਪੂਰਬਲੀ ਜ਼ਿੰਦਗੀ ਦਾ ਜ਼ਿਕਰ ਕੀਤੇ ਬਿਨਾ ਹੀ ਟੇਕ ਸਿੰਘ ਉਸਦੇ ਗੁਰੂ ਸਾਹਿਬ ਨਾਲ ਹੋਏ ਮਿਲਾਪ ਸਮੇਂ ਦੇ ਕੁਝ ਵਾਕਿਆਤ ਸਾਂਝੇ ਕਰਦਾ ਹੋਇਆ ਲਿਖਦਾ ਹੈ ਕਿ ਮਿਲਾਪ ਸਮੇਂ ਉਸਦਾ ਨਾਲ 'ਦਵਾਰਿਕਾ ਦਾਸ' ਸੀ ਅਤੇ ਉਸਦਾ ਵਿਵਹਾਰ ਵੈਸ਼ਨਵ/ਵੈਰਾਗੀ ਸਾਧੂਆਂ ਵਾਲਾ ਸੀ। ਜ਼ਿਕਰਯੋਗ ਹੈ ਕਿ ਜ਼ਿਆਦਾਤਰ ਵਿਦਵਾਨਾਂ ਨੇ ਬੰਦਾ ਸਿੰਘ ਦਾ ਗੁਰੂ-ਮਿਲਾਪ ਸਮੇਂ ਨਾਉਂ ਮਾਧੋ ਦਾਸ ਪ੍ਰਵਾਨ ਕੀਤਾ ਹੈ, ਜਿਸਦੇ ਸੰਬੰਧ ਵਿਚ ਟੇਕ ਸਿੰਘ ਨੂੰ ਟਪਲਾ ਲਗਿਆ ਹੈ। ਗ੍ਰੰਥਕਾਰ ਨੇ ਬੰਦਾ ਸਿੰਘ ਦਾ ਸੰਬੰਧ ਬੀਤ ਚੁਕੇ ਕਿਸੇ ਜੁਗ ਦੇ 'ਹਾਥੀ ਰਾਮ' ਨਾਮਕ ਸਾਧੂ ਨਾਲ ਜੋੜਦਿਆਂ ਇਤਿਹਾਸਿਕ ਤੱਥਾਂ ਤੋਂ ਲਾਂਭੇ ਜਾ ਕੇ ਇਹ ਕਹਾਣੀ ਸਿਰਜ ਲਈ ਹੈ ਕਿ ਉਹ (ਨਾਂਦੇੜ) ਵਿਖੇ ਉਸ ਸਾਧੂ ਦੇ ਹੁਕਮ ਅਨੁਸਾਰ ਹੀ ਡੇਰਾ ਬਣਾ ਕੇ ਰਹਿ ਰਿਹਾ ਸੀ। ਇਤਿਹਾਸ ਤੋਂ ਪਰੇ ਇਸੇ ਕਲਪਨਾ ਦਾ ਹੋਰ ਵਿਸਥਾਰ ਕਰਦਾ ਹੋਇਆ ਉਹ ਲਿਖਦਾ ਹੈ ਕਿ ਹਾਥੀ ਰਾਮ ਨੇ ਦਵਾਰਿਕਾ ਦਾਸ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਦੇ ਪੰਥ ਬਾਰੇ ਅਤੇ ਗੁਰੂ ਜੀ ਦੇ ਆਉਣ ਬਾਰੇ ਜਾਣਕਾਰੀ ਪਹਿਲਾਂ ਹੀ ਦਿੱਤੀ ਹੋਈ ਸੀ। ਇਸ ਜਾਣਕਾਰੀ ਵਿਚ ਹਾਥੀ ਰਾਮ ਨੇ ਦਵਾਰਿਕਾ ਦਾਸ ਨੂੰ ਗੁਰੂ ਜੀ ਦੇ ਹੁਕਮ ਅਨੁਸਾਰ ਪੰਜਾਬ ਜਾਣ ਅਤੇ ਜ਼ਾਲਮਾਂ ਨੂੰ ਸੋਧਣ, ਦੀ ਗੱਲ ਮੰਨਣ ਦਾ ਹੁਕਮ ਵੀ ਪਹਿਲਾਂ ਹੀ ਕੀਤਾ ਹੋਇਆ ਸੀ। ਗੁਰੂ ਜੀ ਦੇ ਡੇਰੇ ਪਹੁੰਚਣ ਸਮੇਂ ਦੀਆਂ ਕੁਝ ਘਟਨਾਵਾਂ ਜਿਵੇਂ ਗੁਰੂ ਜੀ ਦਾ ਮੰਜੀ ਦੇ ਚਾਰੇ ਪਾਵਿਆਂ ਉੱਪਰ ਚਾਰ ਤੀਰ ਰੱਖ ਕੇ ਸ਼ੰਕੇ ਰਹਿਤ ਬੈਠਣਾ ਅਤੇ ਗੁਰੂ ਜੀ ਦੀ ਅਸੀਮ ਸ਼ਕਤੀ ਅੱਗੇ ਚਾਰ ਬੀਰਾਂ ਦਾ ਬੇਵੱਸ ਹੋਣਾ ਆਦਿ, ਦਾ ਵਰਣਨ ਤਾਂ ਟੇਕ ਸਿੰਘ ਨੇ ਸੰਖੇਪ ਵਿਚ ਬਾਕੀ ਸ੍ਰੋਤਾਂ ਵਾਂਗ ਹੀ ਕੀਤਾ ਹੈ, ਪਰ ਗੁਰੂ ਜੀ ਨੂੰ ਪਲੰਘ ਉੱਪਰ ਬੈਠਾ ਦੇਖ ਕੇ ਦਵਾਰਿਕਾ ਦਾਸ ਦੁਆਰਾ ਕੋਈ ਪ੍ਰਤਿਕਰਮ ਨਾ ਕਰਨਾ ਅਤੇ ਉਨ੍ਹਾਂ ਅੱਗੇ ਸ਼ਾਂਤੀ ਨਾਲ ਖੜੇ ਹੋ ਜਾਣਾ ਕੁਝ ਵੱਖਰਾ ਹੈ, ਜਿਸਦਾ ਕਾਰਨ ਉਸ ਨੂੰ ਅਗੇਤੀ ਸੂਚਨਾ ਹੋਣਾ ਕਿਹਾ ਜਾ ਸਕਦਾ ਹੈ, ਜਿਸਦਾ ਵਰਣਨ ਉੱਪਰ ਹੋ ਚੁਕਾ ਹੈ। ਗੁਰੂ ਜੀ ਨਾਲ

ਹੋਏ ਵਾਰਤਾਲਾਪ ਵਿਚ ਜਦੋਂ ਗੁਰੂ ਜੀ ਨੇ ਉਸਨੂੰ ਪੁੱਛਿਆ ਕਿ ਤੂੰ ਕੌਣ ਹੈਂ ? ਉਹ ਚੁੱਪ ਰਿਹਾ, ਪਰ ਤੀਜੀ ਵਾਰ ਇਸੇ ਪ੍ਰਸ਼ਨ ਦੇ ਉੱਤਰ ਵਿਚ ਉਸ ਨੇ ਕਿਹਾ ਕਿ ਤੂੰ ਮੇਰਾ ਸਾਹਿਬ ਹੈਂ ਅਤੇ ਮੈਂ ਤੇਰਾ ਬੰਦਾ ਹਾਂ, ਕ੍ਰਿਪਾ ਕਰਕੇ ਕੋਈ ਸੇਵਾ ਬਖ਼ਸ਼ੋ। ਗੁਰੂ ਜੀ ਨੇ ਪਹਿਲਾਂ ਉਸ ਨੂੰ ਪੰਜਾਬ ਅਤੇ ਆਪਣੇ ਪਰਵਾਰ ਨਾਲ ਹੋਏ ਅਨਿਆਂ ਤੋਂ ਜਾਣੂ ਕਰਵਾਇਆ, ਉਪਰੰਤ ਪੰਜਾਬ ਜਾਣ ਦਾ ਹੁਕਮ ਦਿੱਤਾ। ਪੰਜਾਬ ਜਾਣ ਦਾ ਮਕਸਦ ਗੁਰੂ ਜੀ ਨੇ ਸਿੱਖਾਂ ਨੂੰ ਇਕੱਤਰ ਕਰ ਕੇ ਫ਼ੌਜ ਤਿਆਰ ਕਰਨਾ ਅਤੇ ਸਰਹੰਦ ਅਤੇ ਬਾਈਧਾਰਾਂ ਨੂੰ ਸੋਧਣਾ ਨਿਰਧਾਰਿਤ ਕੀਤਾ। ਟੇਕ ਸਿੰਘ ਅਨੁਸਾਰ ਪੰਜਾਬ ਨੂੰ ਕੂਚ ਕਰਨ ਸਮੇਂ ਜਦੋਂ ਬੰਦਾ ਸਿੰਘ ਨੇ ਗੁਰੂ ਜੀ ਅੱਗੇ ਨੇਤਰ ਬੰਦ ਕਰ ਕੇ ਨਮਸਕਾਰ ਕੀਤੀ ਤਾਂ ਉਸਨੂੰ ਆਪਣੇ ਅੰਦਰ ਅਨੰਤ ਸ਼ਕਤੀ ਦਾ ਅਹਿਸਾਸ ਹੋਇਆ। ਮਕਸਦ ਦੀ ਪੂਰਤੀ ਤਹਿਤ ਗੁਰੂ ਜੀ ਨੇ ਬੰਦਾ ਸਿੰਘ ਨੂੰ ਪੰਜ ਤੀਰਾਂ ਦੀ ਬਖ਼ਸ਼ਿਸ਼ ਕਰ ਕੇ ਪੰਜਾਬ ਵੱਲ ਤੋਰ ਦਿੱਤਾ ਅਤੇ ਆਪ ਅੱਗੇ ਚਲੇ ਗਏ। ਇੱਥੇ ਇਹ ਜ਼ਿਕਰ ਕਰ ਦੇਣਾ ਵੀ ਲਾਹੇਵੰਦ ਰਹੇਗਾ ਕਿ ਭਾਵੇਂ ਟੇਕ ਸਿੰਘ ਨੇ ਗੁਰੂ ਜੀ ਦੁਆਰਾ ਬੰਦਾ ਸਿੰਘ ਨੂੰ ਖੰਡੇ ਦੀ ਪਾਹੁਲ ਦੇਣ ਦਾ ਜ਼ਿਕਰ ਨਹੀਂ ਕੀਤਾ, ਪਰ ਦਵਾਰਿਕਾ ਦਾਸ ਨੂੰ ਗੁਰੂ ਮਿਲਾਪ ਤੋਂ ਬਾਅਦ ਬੰਦਾ ਸਿੰਘ ਲਿਖਣਾ, ਇਸ ਇਤਿਹਾਸਿਕ ਤੱਥ ਦੀ ਪੁਸ਼ਟੀ ਵੱਲ ਹੀ ਸੰਕੇਤ ਸਮਝਣਾ ਚਾਹੀਦਾ ਹੈ।

ਗੁਰੂ-ਮਿਲਾਪ ਦੀਆਂ ਉਕਤ ਦਰਸਾਈਆਂ ਘਟਨਾਵਾਂ ਵਿਚ ਜੋ ਕਾਲਪਨਿਕ ਅੰਸ਼ ਮੌਜੂਦ ਹਨ, ਉਨ੍ਹਾਂ ਦਾ ਕਾਰਨ ਸਿੱਖ ਇਤਿਹਾਸ ਵਿਚ ਬੰਦਾ ਸਿੰਘ ਬਹਾਦਰ ਬਾਰੇ ਪਈਆਂ ਭ੍ਰਾਂਤੀਆਂ ਅਤੇ ਰਹੱਸਮਈ ਤੱਥ ਹਨ, ਜਿਵੇਂ, ਗੁਰੂ ਜੀ ਨੇ ਪੰਜਾਬ ਦੀ ਧਰਤੀ ਤੋਂ ਜ਼ੁਲਮ ਦਾ ਨਾਸ਼ ਕਰਨ ਲਈ ਬਾਬਾ ਬੰਦਾ ਸਿੰਘ ਬਹਾਦਰ ਨੂੰ ਹੀ ਕਿਉਂ ਚੁਣਿਆ? ਗੁਰੂ ਜੀ ਦੇ ਪੁੱਛਣ 'ਤੇ ਬੰਦਾ ਸਿੰਘ ਨੇ ਇਹ ਉੱਤਰ ਕਿਉਂ ਦਿੱਤਾ ਕਿ ਮੈਂ ਤੇਰਾ ਬੰਦਾ ਹਾਂ? ਹੋ ਸਕਦਾ ਹੈ ਕਿ ਇਹ ਦੋ ਸਵਾਲ ਟੇਕ ਸਿੰਘ ਦੇ ਸਾਹਮਣੇ ਵੀ ਆਏ ਹੋਣ, ਜਿਨ੍ਹਾਂ ਨੂੰ ਉਸਨੇ ਕਲਪਨਾ ਦੇ ਸਹਾਰੇ ਹੱਲ ਕਰ ਲਿਆ। ਪਹਿਲੇ ਸਵਾਲ ਨੂੰ ਹੱਲ ਕਰਨ ਲਈ ਉਸਨੇ ਬਾਬਾ ਬੰਦਾ ਸਿੰਘ ਬਹਾਦਰ ਦਾ ਜਨਮ ਜ਼ੁਲਮ ਨਾਸ਼ ਕਰਨ ਲਈ ਹੋਇਆ ਦਰਸਾਇਆ ਹੈ ਅਤੇ ਦੂਜੇ ਦੇ ਉੱਤਰ ਲਈ ਉਸਨੇ ਬਾਬਾ ਬੰਦਾ ਸਿੰਘ ਬਹਾਦਰ ਨੂੰ ਗੁਰੂ ਜੀ ਬਾਰੇ ਪਹਿਲਾਂ ਤੋਂ ਹੀ ਜਾਣਕਾਰੀ ਹੋਣ ਦਾ ਜ਼ਿਕਰ ਕੀਤਾ ਹੈ। ਇਤਿਹਾਸਿਕ ਨਜ਼ਰੀਏ ਤੋਂ ਵਿਚਾਰਦਿਆਂ ਉਸ ਦੀਆਂ ਇਹ ਕਾਲਪਨਿਕ ਅਤੇ ਭਾਵਨਾਤਮਿਕ ਉਡਾਰੀਆਂ ਸਹੀ ਸਾਬਤ ਨਹੀਂ ਹੁੰਦੀਆਂ ਕਿਉਂਕਿ ਵਰਤਮਾਨ ਸਮੇਂ ਤਕ ਬੰਦਾ ਸਿੰਘ ਦੇ ਮੁੱਢਲੇ ਜੀਵਨ ਬਾਰੇ ਕਾਫ਼ੀ ਖੋਜ ਹੋ ਚੁਕੀ ਹੈ ਜੋ ਉਸਦੇ ਜਨਮ ਅਤੇ ਖ਼ਾਨਦਾਨ ਬਾਰੇ ਕਾਫ਼ੀ ਜਾਣਕਾਰੀ ਜੁਟਾਉਂਦੀ ਹੈ।

**੨. ਬਾਬਾ ਬੰਦਾ ਸਿੰਘ ਬਹਾਦਰ ਦੀਆਂ ਲੜਾਈਆਂ-** ਬਾਬਾ ਬੰਦਾ ਸਿੰਘ ਬਹਾਦਰ ਦੇ ਨਾਂਦੇੜ ਤੋਂ ਪੰਜਾਬ ਆਉਂਦੇ ਸਮੇਂ ਦੀ ਜਾਣਕਾਰੀ ਦਿੰਦਾ ਹੋਇਆ ਟੇਕ ਸਿੰਘ ਲਿਖਦਾ ਹੈ ਕਿ ਜਦੋਂ ਉਸਨੇ ਪੰਜਾਬ ਵੱਲ ਕੂਚ ਕੀਤਾ ਤਾਂ ਉਸ ਦਾ ਸਾਥ ਦੇਣ ਲਈ ਸਭ ਤੋਂ ਪਹਿਲਾਂ ਲੁਬਾਣੇ ਸਿੱਖ ਉਸਨੂੰ ਆ ਕੇ ਮਿਲੇ। ਸ. ਕਰਮ ਸਿੰਘ

ਹਿਸਟੋਰੀਅਨ ਨੇ ਵੀ ਪੰਜਾਬ ਵੱਲ ਆ ਰਹੇ ਬਾਬਾ ਬੰਦਾ ਸਿੰਘ ਬਹਾਦਰ ਨਾਲ ਸਭ ਤੋਂ ਪਹਿਲਾਂ ਇਕ ਲੁਬਾਣੇ ਸਿੱਖ ਦੇ ਹੀ ਮਿਲਣ ਦਾ ਜ਼ਿਕਰ ਕੀਤਾ ਹੈ, ਜਿਸਨੇ ਦਸਵੰਧ ਦੇ ਕੇ ਬੰਦਾ ਸਿੰਘ ਦੀ ਮਾਲੀ ਮਦਦ ਵੀ ਕੀਤੀ ਸੀ। ਕਰਮ ਸਿੰਘ ਹਿਸਟੋਰੀਅਨ ਨੇ ਤਾਂ ਇਕ ਲੁਬਾਣੇ ਸਿੱਖ ਦੇ ਮਿਲਣ ਦਾ ਜ਼ਿਕਰ ਕੀਤਾ ਹੈ, ਪਰ ਗਿਆਨੀ ਗਿਆਨ ਸਿੰਘ ਨੇ ਟੇਕ ਸਿੰਘ ਵਾਂਗ ਵੱਡੀ ਗਿਣਤੀ ਵਿਚ ਲੁਬਾਣੇ ਸਿੱਖਾਂ ਦੇ ਮਿਲਣ ਦਾ ਵਰਣਨ ਕੀਤਾ ਹੈ, ਜਿਨ੍ਹਾਂ ਦੀ ਗਿਣਤੀ ਉਸਨੇ ੫੦੦ ਲਿਖੀ ਹੈ।

ਟੇਕ ਸਿੰਘ ਨੇ ਸਭ ਤੋਂ ਪਹਿਲਾਂ ਬਾਬਾ ਬੰਦਾ ਸਿੰਘ ਬਹਾਦਰ ਦੁਆਰਾ ਕੀਤੇ ਸਢੌਰੇ ਉੱਪਰ ਹਮਲੇ ਦਾ ਜ਼ਿਕਰ ਕੀਤਾ ਹੈ, ਜਿਸ ਵਿਚ ਬਾਬਾ ਬੰਦਾ ਸਿੰਘ ਬਹਾਦਰ ਦੁਆਰਾ ਸਢੌਰੇ ਦੀ ਸੂਬੇਦਾਰੀ ਖ਼ਤਮ ਕਰਨ ਦਾ ਜ਼ਿਕਰ ਕੀਤਾ ਗਿਆ ਹੈ। ਸਢੌਰੇ ਉੱਪਰ ਕੀਤੇ ਬਾਬਾ ਬੰਦਾ ਸਿੰਘ ਬਹਾਦਰ ਦੇ ਹਮਲਿਆਂ ਦਾ ਹਾਲ ਲੱਗਭਗ ਸਾਰੇ ਇਤਿਹਾਸਕਾਰਾਂ ਨੇ ਕੀਤਾ ਹੈ। ਬਾਕੀ ਇਤਿਹਾਸਕਾਰਾਂ ਨੇ ਤਾਂ ਸਢੌਰੇ ਦੇ ਹਾਕਮ ਉਸਮਾਨ ਖ਼ਾਂ ਨੂੰ ਮਾਰਨ ਦਾ ਜ਼ਿਕਰ ਕੀਤਾ ਹੈ, ਜਦੋਂ ਕਿ ਟੇਕ ਸਿੰਘ ਨੇ ਇਸੇ ਘਟਨਾ ਨੂੰ ਕੇਵਲ ਸੂਬੇਦਾਰੀ ਖ਼ਤਮ ਕਰਨ ਦੀ ਗੱਲ ਕਹਿ ਕੇ ਦਰਸਾਉਣ ਦਾ ਯਤਨ ਕੀਤਾ ਹੈ। ਸਢੌਰੇ ਦੀ ਨਵਾਬੀ ਖ਼ਤਮ ਕਰਨ ਬਾਰੇ ਟੇਕ ਸਿੰਘ ਦਾ ਸੰਕੇਤ-ਮਾਤ੍ਰ ਕੀਤਾ ਜ਼ਿਕਰ ਇਸ ਗੱਲ ਵੱਲ ਵੀ ਇਸ਼ਾਰਾ ਹੈ ਕਿ ਜਦੋਂ ਬਾਬਾ ਬੰਦਾ ਸਿੰਘ ਬਹਾਦਰ ਨੇ ਸਢੌਰੇ ਉੱਪਰ ਹਮਲਾ ਕੀਤਾ ਸੀ ਤਾਂ ਉਸਨੇ ਵਾਹੀਕਾਰਾਂ ਨੂੰ ਜ਼ਮੀਨਾਂ ਦੇ ਹੱਕ ਸੌਂਪਣ ਦਾ ਕ੍ਰਾਂਤੀਕਾਰੀ ਕਦਮ ਚੁੱਕਿਆ ਸੀ। ਸਢੌਰੇ ਉੱਪਰ ਕੀਤੇ ਹਮਲੇ ਤੋਂ ਬਾਅਦ ਟੇਕ ਸਿੰਘ ਨੇ ਬਾਬਾ ਬੰਦਾ ਸਿੰਘ ਬਹਾਦਰ ਦੁਆਰਾ ਸਰਹੰਦ ਉੱਪਰ ਹਮਲਾ ਕਰ ਕੇ ਉਸ ਨੂੰ ਉਜਾੜਨ, ਸਰਹੰਦ ਦੇ ਹੁਕਮਰਾਨਾਂ ਨੂੰ ਮਲ-ਮੂਤਰ ਵਿਚ ਘਸੀਟਣ ਅਤੇ ਸਰਹੰਦ ਦੀਆਂ ਨੀਹਾਂ ਪੁੱਟ ਕੇ ਸਤਲੁਜ ਦਰਿਆ ਵਿਚ ਸੁੱਟਣ ਦਾ ਸੰਕੇਤ-ਮਾਤ੍ਰ ਜ਼ਿਕਰ ਕੀਤਾ ਹੈ। ਟੇਕ ਸਿੰਘ ਅਨੁਸਾਰ ਬੰਦਾ ਸਿੰਘ ਨੇ ਹਮਲਿਆਂ ਦੌਰਾਨ ਆਮ ਜਨਤਾ ਦਾ ਬਹੁਤ ਧਿਆਨ ਰੱਖਿਆ, ਉਸਨੇ ਸਿਰਫ਼ ਗੁਨਾਹਗਾਰਾਂ ਨੂੰ ਹੀ ਸਜ਼ਾਵਾਂ ਦਿੱਤੀਆਂ, ਸੰਤਾਂ-ਸਾਧਾਂ ਨੂੰ ਉਸਨੇ ਬਿਲਕੁਲ ਨਹੀਂ ਸਤਾਇਆ, ਸਗੋਂ ਉਨ੍ਹਾਂ ਦੀ ਸੇਵਾ ਵੱਲ ਹੀ ਧਿਆਨ ਦਿੱਤਾ। ਜ਼ਿਕਰਯੋਗ ਹੈ ਕਿ ਇਨ੍ਹਾਂ ਸੰਕੇਤਕ ਹਵਾਲਿਆਂ ਦਾ ਵਿਸਥਾਰ ਸਹਿਤ ਵਰਣਨ ਸਾਨੂੰ ਕਈ ਇਤਿਹਾਸਕਾਰਾਂ ਦੀਆਂ ਰਚਨਾਵਾਂ ਵਿਚ ਮਿਲ ਜਾਂਦਾ ਹੈ। ਟੇਕ ਸਿੰਘ ਅਨੁਸਾਰ ਬਾਬਾ ਬੰਦਾ ਸਿੰਘ ਬਹਾਦਰ ਨੇ ਸਰਹੰਦ ਜਿੱਤਣ ਤੋਂ ਬਾਅਦ ਚਮਕੌਰ ਸਾਹਿਬ ਵਿਖੇ ਕਾਠ ਗੜ੍ਹ ਨਾਂ ਦਾ ਕਿਲ੍ਹਾ ਬਣਵਾਇਆ ਸੀ ਅਤੇ ਗੁਰੂ ਨਾਲ ਧੋਖਾ ਕਰਨ ਵਾਲੇ ਰੰਘੜਾਂ ਦਾ ਨਾਸ਼ ਵੀ ਜਾਰੀ ਰੱਖਿਆ ਜਦੋਂ ਕਿ ਕਿਸੇ ਵੀ ਸਥਾਨਕ ਰਵਾਇਤ ਅਤੇ ਇਤਿਹਾਸਿਕ ਲਿਖਤ ਤੋਂ ਕਿਲ੍ਹਾ ਬਣਾਉਣ ਵਾਲੀ ਗੱਲ ਦੀ ਪੁਸ਼ਟੀ ਨਹੀਂ ਹੁੰਦੀ।

ਟੇਕ ਸਿੰਘ ਅਨੁਸਾਰ ਬਾਬਾ ਬੰਦਾ ਸਿੰਘ ਬਹਾਦਰ ਨੇ ਪਹਾੜੀ ਰਿਆਸਤਾਂ ਨੂੰ ਸਬਕ ਸਿਖਾਉਣ ਦੇ ਲਈ ਮੁੱਢਲੀ ਤਿਆਰੀ ਸ੍ਰੀ ਅਨੰਦਪੁਰ ਸਾਹਿਬ ਵਿਖੇ ਕੀਤੀ ਸੀ ਜਦੋਂ ਕਿ ਪ੍ਰਿੰਸੀਪਲ ਤੇਜਾ ਸਿੰਘ ਨੇ ਤਿਆਰੀ ਦਾ ਸਥਾਨ ਕੀਰਤਪੁਰ ਸਾਹਿਬ ਦਿੱਤਾ ਹੈ ਅਤੇ ਇਸ ਮੁਹਿੰਮ ਵਿਚ ਟੇਕ ਸਿੰਘ ਵਾਂਗ ਬਾਬਾ ਬੰਦਾ ਸਿੰਘ ਬਹਾਦਰ ਦੇ ਸ਼ਾਮਲ

ਹੋਣ ਦਾ ਜ਼ਿਕਰ ਕੀਤਾ ਹੈ, ਜਦੋਂ ਕਿ ਕਰਮ ਸਿੰਘ ਹਿਸਟੋਰੀਅਨ ਇਸ ਗੱਲ ਤੋਂ ਇਨਕਾਰੀ ਹੈ। ਇਸ ਸੰਬੰਧ ਵਿਚ ਪ੍ਰਿੰਸੀਪਲ ਤੇਜਾ ਸਿੰਘ ਦੇ ਵਿਚਾਰ ਇਸ ਲਈ ਵਧੇਰੇ ਵਿਸ਼ਵਾਸਯੋਗ ਹਨ ਕਿਉਂਕਿ ਉਨ੍ਹਾਂ ਨੇ ਜੋਨਪੁਰ ਦੇ ਸਿੱਖਾਂ ਨੂੰ ਇਸ ਮੁਹਿੰਮ ਵਿਚ ਸ਼ਾਮਲ ਹੋਣ ਲਈ ਭੇਜੇ ਹੁਕਮਨਾਮੇ ਨੂੰ ਆਧਾਰ ਬਣਾਇਆ ਹੈ। ਗਿਆਨੀ ਗਿਆਨ ਸਿੰਘ ਨੇ ਵੀ ਇਸ ਮੁਹਿੰਮ ਉੱਪਰ ਬਾਬਾ ਬੰਦਾ ਸਿੰਘ ਬਹਾਦਰ ਦੇ ਨਾਲ ਹੋਣ ਦੀ ਸਾਖ ਭਰੀ ਹੈ। ਟੇਕ ਸਿੰਘ ਲਿਖਦਾ ਹੈ ਕਿ ਪਹਾੜੀ ਰਿਆਸਤਾਂ ਨੂੰ ਜਿੱਤਣ ਤੋਂ ਬਾਅਦ ਬਾਬਾ ਬੰਦਾ ਸਿੰਘ ਬਹਾਦਰ ਨੇ ਸ੍ਰੀ ਅਨੰਦਪੁਰ ਸਾਹਿਬ ਅਤੇ ਕੀਰਤਪੁਰ ਸਾਹਿਬ ਵਿਖੇ ਨਿਸ਼ਾਨ ਝੁਲਾਏ ਸਨ। ਪ੍ਰਿੰਸੀਪਲ ਤੇਜਾ ਸਿੰਘ ਅਨੁਸਾਰ ਇਸ ਮੁਹਿੰਮ ਦੌਰਾਨ ਹਮਲਾ ਸਿਰਫ਼ ਬਿਲਾਸਪੁਰ ਉੱਪਰ ਹੀ ਕੀਤਾ ਗਿਆ ਸੀ, ਜਿਸ ਦੌਰਾਨ ਸ਼ਹਿਰ ਨੂੰ ਲੁੱਟਿਆ ਗਿਆ ਅਤੇ ਬਹੁਤ ਗਿਣਤੀ ਵਿਚ ਫ਼ੌਜੀ ਮਾਰੇ ਗਏ। ਇਹ ਵੇਖ ਕੇ ਬਾਕੀ ਰਿਆਸਤਾਂ ਨੇ ਖ਼ਾਲਸੇ ਦੀ ਅਧੀਨਤਾ ਪ੍ਰਵਾਨ ਕਰ ਲਈ ਸੀ।

ਟੇਕ ਸਿੰਘ ਲਿਖਦਾ ਹੈ ਕਿ ਬਾਬਾ ਜਦੋਂ ਬੰਦਾ ਸਿੰਘ ਬਹਾਦਰ ਨੇ ਸੁਕੇਤ ਮੰਡੀ ਵਿਖੇ ਟਿਕਾਣਾ ਕੀਤਾ ਤਾਂ ਉੱਥੋਂ ਦੇ ਰਾਜੇ ਦੇ ਪੁੱਤਰ ਦੀ ਅਚਾਨਕ ਮ੍ਰਿਤੂ ਹੋ ਗਈ। ਮ੍ਰਿਤਕ ਦੀ ਪਤਨੀ ਨੇ ਬਾਬਾ ਬੰਦਾ ਸਿੰਘ ਬਹਾਦਰ ਅੱਗੇ ਬਹੁਤ ਰੁਦਨ ਕੀਤਾ, ਜਿਸ ਕਾਰਨ ਬਾਬਾ ਬੰਦਾ ਸਿੰਘ ਬਹਾਦਰ ਨੇ ਉਸਦੇ ਪਤੀ ਨੂੰ ਕਰਾਮਾਤ ਨਾਲ ਮੁੜ ਜੀਵਤ ਕਰ ਦਿੱਤਾ। ਇਸ ਕਰਾਮਾਤ ਦੇ ਵਾਪਰਨ ਨਾਲ ਸਾਰੀ ਰਿਆਸਤ ਨੇ ਬਾਬਾ ਬੰਦਾ ਸਿੰਘ ਬਹਾਦਰ ਦਾ ਸ਼ੁਕਰਾਨਾ ਕੀਤਾ ਅਤੇ ਉਸਦੀ ਅਧੀਨਗੀ ਪ੍ਰਵਾਨ ਕਰ ਲਈ। ਜ਼ਿਕਰਯੋਗ ਹੈ ਕਿ ਟੇਕ ਸਿੰਘ ਦੁਆਰਾ ਵਰਣਿਤ ਉਪਰੋਕਤ ਘਟਨਾ ਦਾ ਜ਼ਿਕਰ ਕਿਸੇ ਹੋਰ ਇਤਿਹਾਸਿਕ ਸ੍ਰੋਤ ਵਿਚ ਨਹੀਂ ਮਿਲਦਾ। ਇਤਿਹਾਸ ਵਿਚ ਬੰਦਾ ਸਿੰਘ ਬਹਾਦਰ ਦਾ ਸੁਕੇਤ ਮੰਡੀ ਦੇ ਰਾਜੇ ਸੁਧਰ ਸੈਨ ਕੋਲ ਜਾਣ ਦਾ ਹਾਲ ਤਾਂ ਮਿਲਦਾ ਹੈ, ਪਰ ਟੇਕ ਸਿੰਘ ਦੁਆਰਾ ਵਰਣਿਤ ਘਟਨਾ ਦਾ ਨਹੀਂ।

ਟੇਕ ਸਿੰਘ ਲਿਖਦਾ ਹੈ ਕਿ ਬਾਬਾ ਬੰਦਾ ਸਿੰਘ ਬਹਾਦਰ ਕਾਂਗੜਾ ਵੀ ਗਿਆ ਅਤੇ ਗਰੋਟੇ (ਜਸਰੋਟਾ) ਵਿਖੇ ਵੀ ਉਸਨੇ ਡੇਰਾ ਕੀਤਾ। ਟੇਕ ਸਿੰਘ ਨੇ ਇਹ ਘਟਨਾ 'ਕੋਟ ਮਿਰਜਾਪੁਰ' ਵਿਖੇ ਕਿਲ੍ਹਾ ਬਣਾਉਣ ਤੋਂ ਪਹਿਲਾਂ ਅੰਕਿਤ ਕੀਤੀ ਹੈ, ਜਿਸਦੀ ਪੁਸ਼ਟੀ ਕਿਸੇ ਹੋਰ ਸ੍ਰੋਤ ਤੋਂ ਨਹੀਂ ਹੁੰਦੀ। ਹੋ ਸਕਦਾ ਹੈ ਕਿ ਬਾਬਾ ਬੰਦਾ ਸਿੰਘ ਬਹਾਦਰ ਕਿਸੇ ਸਮੇਂ ਇਨ੍ਹਾਂ ਥਾਵਾਂ 'ਤੇ ਵੀ ਗਿਆ ਹੋਵੇ। ਜ਼ਿਕਰਯੋਗ ਹੈ ਕਿ ਇਨ੍ਹਾਂ ਦੋਵਾਂ ਰਿਆਸਤਾਂ ਦੇ ਬਾਦਸ਼ਾਹ ਬਾਬਾ ਬੰਦਾ ਸਿੰਘ ਬਹਾਦਰ ਤੋਂ ਪੀੜਿਤ ਸਨ ਅਤੇ ਇਨ੍ਹਾਂ ਨੇ ਫਰੁਖ਼ਸੀਅਰ ਦੇ ਹੁਕਮ ਅਨੁਸਾਰ ਬਾਬਾ ਬੰਦਾ ਸਿੰਘ ਬਹਾਦਰ ਵਿਰੁੱਧ ਲਾਹੌਰ ਦੀਆਂ ਫ਼ੌਜਾਂ ਦਾ ਸਾਥ ਦਿੱਤਾ ਸੀ, ਜਦੋਂ ਉਹ ਗੁਰਦਾਸ ਨੰਗਲ ਦੀ ਗੜ੍ਹੀ ਵਿਚ ਘਿਰਿਆ ਹੋਇਆ ਸੀ।

**੩. ਬਾਬਾ ਬੰਦਾ ਸਿੰਘ ਬਹਾਦਰ ਦਾ ਅੰਤਿਮ ਸਮਾਂ-** ਬਾਬਾ ਬੰਦਾ ਸਿੰਘ ਬਹਾਦਰ ਦੀ ਅੰਤਿਮ ਲੜਾਈ ਬਾਰੇ ਜਾਣਕਾਰੀ ਦਿੰਦੇ ਹੋਏ ਟੇਕ ਸਿੰਘ ਲਿਖਦਾ ਕਿ ਉਸਨੇ ਗੁਰਦਾਸਪੁਰ ਵਿਖੇ ਇਕ ਕਿਲ੍ਹੇ ਦੀ ਉਸਾਰੀ ਕੀਤੀ ਅਤੇ ਕਾਠ ਦੀਆਂ ਤੋਪਾਂ ਦਾ ਪ੍ਰਬੰਧ ਵੀ ਕੀਤਾ। ਜ਼ਿਕਰਯੋਗ ਹੈ ਕਿ ਬਾਬਾ ਬੰਦਾ ਸਿੰਘ ਬਹਾਦਰ ਨੇ ਗੁਰਦਾਸਪੁਰ

ਵਿਖੇ 'ਕੋਟ ਮਿਰਜਾ' ਨਾਮਕ ਕਿਲ੍ਹਾ ਬਣਾਉਣਾ ਅਰੰਭ ਕੀਤਾ ਸੀ, ਜਿਸਨੂੰ ਉਹ ਪੂਰਾ ਨਹੀਂ ਕਰ ਸਕਿਆ। ਇਸ ਕਾਰਨ ਉਸ ਨੂੰ ਸ਼ਾਹੀ ਫ਼ੌਜਾਂ ਦਾ ਮੁਕਾਬਲਾ ਕਰਨ ਲਈ ਦੂਨੀ ਚੰਦ ਦੀ ਹਵੇਲੀ ਵਿਖੇ ਟਿਕਾਣਾ ਕਰਨਾ ਪਿਆ ਸੀ। ਟੇਕ ਸਿੰਘ ਲਿਖਦਾ ਹੈ ਕਿ ਸਈਅਦ ਅਬਦੁਲਾ ਖ਼ਾਨ, ਦੀਨਾ ਬੇਗ਼, ਸ਼ੇਰ ਖ਼ਾਨ ਅਤੇ ਸੂਰਤ ਸਿੰਘ ਨੇ ਰਲ ਕੇ ਦਿੱਲੀ ਫਰੁਖ਼ਸੀਅਰ ਕੋਲ ਬੰਦਾ ਸਿੰਘ ਬਹਾਦਰ ਦੇ ਵਿਰੁੱਧ ਕਾਰਵਾਈ ਕਰਨ ਦੀ ਅਪੀਲ ਕੀਤੀ ਸੀ। ਇਨ੍ਹਾਂ ਵਿਅਕਤੀਆਂ ਦੁਆਰਾ ਸ਼ਾਹੀ ਫ਼ੌਜਾਂ ਚੜ੍ਹਾ ਕੇ ਲਿਆਉਣ ਦਾ ਹਾਲ ਟੇਕ ਸਿੰਘ ਤੋਂ ਬਿਨਾ ਕਿਸੇ ਹੋਰ ਇਤਿਹਾਸਕਾਰ ਨੇ ਅੰਕਿਤ ਨਹੀਂ ਕੀਤਾ। ਕਾਫ਼ੀ ਖੋਜ ਤੋਂ ਬਾਅਦ ਇਨ੍ਹਾਂ ਵਿਅਕਤੀਆਂ ਬਾਰੇ ਹੇਠ ਲਿਖੀ ਜਾਣਕਾਰੀ ਹਾਸਿਲ ਹੋਈ ਹੈ-

੧.ਸਈਅਦ ਇਕ ਜਮਾਤ ਦਾ ਨਾਮ ਸੀ, ਜਿਨ੍ਹਾਂ ਦੀ ਦਿੱਲੀ ਦਰਬਾਰ ਵਿਚ ਸੁਣੀ ਜਾਂਦੀ ਸੀ। ੧੮ਵੀਂ ਸਦੀ ਦੇ ਅਰੰਭ ਵਿਚ ਦੋ ਸਈਅਦ ਭਰਾਵਾਂ ਦਾ ਦਿੱਲੀ ਦਰਬਾਰ ਵਿਚ ਬੋਲਬਾਲਾ ਸੀ, ਜਿਨ੍ਹਾਂ ਨੂੰ ਇਤਿਹਾਸ ਵਿਚ ਸਈਅਦ ਭਰਾਵਾਂ ਦੇ ਨਾਮ ਨਾਲ ਜਾਣਿਆ ਜਾਂਦਾ ਹੈ। ਇਨ੍ਹਾਂ ਵਿੱਚੋਂ ਇਕ ਦਾ ਨਾਮ ਅਬਦੁੱਲਾ ਖ਼ਾਂ ਸੀ ਅਤੇ ਦੂਜੇ ਦਾ ਹੁਸੈਨ ਅਲੀ। ਬਹਾਦਰ ਸ਼ਾਹ ਤੋਂ ਬਾਅਦ ਇਨ੍ਹਾਂ ਨੇ ਦਿੱਲੀ ਦੇ ਤਖ਼ਤ ਉੱਪਰ ਕਈ ਸ਼ਾਸਕਾਂ ਨੂੰ ਬਿਠਾਇਆ ਅਤੇ ਕਤਲ ਕਰਵਾਇਆ। ਅਬਦੁਲਾ ਖ਼ਾਂ ਦਸੰਬਰ ੧੭੨੦ ਤਕ ਦਿੱਲੀ ਦਾ ਵਜ਼ੀਰ ਵੀ ਰਿਹਾ ਸੀ।

੨.ਦੀਨਾ ਬੇਗ਼ ਨਾਮ ਦੇ ਕਿਸੇ ਪ੍ਰਸਿੱਧ ਸਮਕਾਲੀ ਵਿਅਕਤੀ ਬਾਰੇ ਇਤਿਹਾਸ ਵਿਚ ਕੋਈ ਜ਼ਿਕਰ ਨਹੀਂ ਮਿਲਦਾ, ਜਿਸ ਕਾਰਨ ਇਸ ਬਾਰੇ ਕੁਝ ਵੀ ਕਹਿਣਾ ਅਜੇ ਮੁਸ਼ਕਿਲ ਹੈ।

੩.ਸ਼ੇਰ ਖ਼ਾਨ ਨਾਮ ਦੇ ਵਿਅਕਤੀ ਬਾਰੇ ਵੀ ਕੋਈ ਸੂਚਨਾ ਇਤਿਹਾਸ ਵਿੱਚੋਂ ਨਹੀਂ ਮਿਲਦੀ। ਜ਼ਿਕਰਯੋਗ ਹੈ ਕਿ ਬਾਬਾ ਬੰਦਾ ਸਿੰਘ ਬਹਾਦਰ ਦਾ ਨਾਮੀ ਦੁਸ਼ਮਣ ਮਲੇਰਕੋਟਲੇ ਦਾ ਨਵਾਬ ਸ਼ੇਰ ਮੁਹੰਮਦ ਖ਼ਾਨ ਸੀ, ਪਰ ਉਹ ੧੭੧੦ ਈ. ਨੂੰ ਸਰਹੰਦ ਦੀ ਲੜਾਈ ਵਿਚ ਸਿੱਖਾਂ ਦੇ ਹੱਥੋਂ ਮਾਰਿਆ ਜਾ ਚੁੱਕਾ ਸੀ।

੪.ਸੂਰਤ ਸਿੰਘ ਨਾਮ ਦੇ ਜਿਸ ਵਿਅਕਤੀ ਦਾ ਜ਼ਿਕਰ ਟੇਕ ਸਿੰਘ ਨੇ ਕੀਤਾ ਹੈ, ਉਹ ਲਾਹੌਰ ਦਾ ਦੀਵਾਨ ਹੋ ਸਕਦਾ ਹੈ।

ਟੇਕ ਸਿੰਘ ਲਿਖਦਾ ਹੈ ਕਿ ਇਸ ਸ਼ਿਕਾਇਤ ਤੋਂ ਬਾਅਦ ਵੱਡੀ ਗਿਣਤੀ ਵਿਚ ਵੈਰੀ ਦਲ ਨੇ ਆ ਕੇ ਕਿਲ੍ਹੇ ਨੂੰ ਘੇਰਾ ਪਾ ਲਿਆ। ਖਾਲਸਾ ਫ਼ੌਜਾਂ ਨੇ ਇਤਨਾ ਡਟ ਕੇ ਮੁਕਾਬਲਾ ਕੀਤਾ ਕਿ ਦੁਸ਼ਮਣ ਨੂੰ ਹਾਰ ਸਾਹਮਣੇ ਦਿਖਾਈ ਦੇਣ ਲੱਗ ਪਈ। ਟੇਕ ਸਿੰਘ ਲਿਖਦਾ ਕਿ ਹਾਰ ਤੋਂ ਬਚਣ ਲਈ ਫਰੁੱਖ਼ਸੀਅਰ ਨੂੰ ਮਦਦ ਲਈ ਇਕ ਖ਼ਤ ਲਿਖਿਆ ਗਿਆ ਅਤੇ ਜ਼ੁਬਾਨੀ ਵੀ ਗੱਲ-ਬਾਤ ਕੀਤੀ ਗਈ। ਟੇਕ ਸਿੰਘ ਨੇ ਫਰੁੱਖ਼ਸੀਅਰ ਕੋਲ ਕੀਤੀ ਮੁਗ਼ਲਾਂ ਦੀ ਫ਼ਰਯਾਦ ਰਾਹੀਂ ਖਾਲਸੇ ਦੀ ਸ਼ਕਤੀ ਦਾ ਵਰਣਨ ਇਸ ਤਰ੍ਹਾਂ ਕੀਤਾ ਹੈ:-

*ਫਤੈ ਦਰਸਨੀ ਗੁਰੂ ਖਾਲਸਾ ਤੇਗਾ ਮਾਰਿਤ ਆਗੇ ਹੋਈ।*

*ਮਰਨ ਮੂਲ ਤਨ ਸਮਝਤ ਅਪਨਾ ਪਰਉਪਕਾਰਿ ਕਰਤ ਵਿਧ ਮੋਈ।*
*ਅਪਨੇ ਗੁਰ ਕੇ ਹੇਤ ਲੜਤ ਹੈ ਰਲ ਕੇ ਸੇਵਕ ਜਾਨੋ ਸੋਈ।*
*ਗੁਰਦਾਸਪੁਰਾ ਹੈ ਆਕੀ ਕੀਨਾ ਦੇਖਤ ਸਰਬ ਜਹਾਨ ਖਲੋਈ।੨।*

ਟੇਕ ਸਿੰਘ ਲਿਖਦਾ ਹੈ ਕਿ ਦੁਬਾਰਾ ਕੀਤੀ ਸ਼ਿਕਾਇਤ ਕਾਰਨ ਫਰੁੱਖ਼ਸੀਅਰ ਨੇ ਵੱਡੀ ਗਿਣਤੀ ਵਿਚ ਫ਼ੌਜ ਭੇਜ ਦਿੱਤੀ ਅਤੇ ਹੁਕਮ ਕੀਤਾ ਕਿ ਕਿਲ੍ਹੇ ਵਿੱਚੋਂ ਇਕ ਵੀ ਬੰਦਾ ਬਚ ਕੇ ਨਹੀਂ ਨਿਕਲਣਾ ਚਾਹੀਦਾ। ਸ਼ਾਹੀ ਹੁਕਮ ਅਨੁਸਾਰ ਫ਼ੌਜਾਂ ਨੇ ਕਿਲ੍ਹੇ ਨੂੰ ਚਾਰੇ ਪਾਸਿਆਂ ਤੋਂ ਘੇਰਾ ਪਾ ਲਿਆ। ਅੱਗੇ ਦੀ ਲੜਾਈ ਦਾ ਜ਼ਿਕਰ ਕਰਦਾ ਹੋਇਆ ਉਹ ਲਿਖਦਾ ਹੈ ਕਿ ਸ਼ਾਹੀ ਫ਼ੌਜਾਂ 'ਅਲੀ-ਅਲੀ' ਕਰਦੀਆਂ ਅਤੇ ਨਗਾਰੇ ਵਜਾਉਂਦੀਆਂ ਜਦੋਂ ਵੀ ਕਿਲ੍ਹੇ ਦੀਆਂ ਕੰਧਾਂ ਉੱਪਰ ਚੜ੍ਹਨ ਦਾ ਯਤਨ ਕਰਦੀਆਂ ਹਨ ਤਾਂ ਖਾਲਸਾ ਫ਼ੌਜਾਂ ਕਾਠ ਦੀਆਂ ਤੋਪਾਂ ਦੀ ਵਰਤੋਂ ਨਾਲ ਤੁਰਕਾਂ ਨੂੰ ਉਡਾ ਦਿੰਦੀਆਂ ਸਨ। ਇਸ ਤਰ੍ਹਾਂ ਰਣ-ਭੂਮੀ ਲਾਸ਼ਾਂ ਅਤੇ ਖ਼ੂਨ ਨਾਲ ਲਥ-ਪਥ ਹੋ ਗਈ ਅਤੇ ਜੋ ਵੀ ਸੈਨਿਕ ਬੰਦਾ ਸਿੰਘ ਬਹਾਦਰ ਦੇ ਵੱਸ ਪਿਆ, ਉਹ ਯਕੀਨਨ ਮਾਰਿਆ ਗਿਆ। ਖਾਲਸਾ ਫ਼ੌਜਾਂ ਨੇ ਸ਼ਾਹੀ ਫ਼ੌਜਾਂ ਦਾ ਹਰ ਤਰ੍ਹਾਂ ਨਾਲ ਡਟ ਕੇ ਮੁਕਾਬਲਾ ਕੀਤਾ, ਪਰ ਕਿਲ੍ਹੇ ਵਿਚ ਰਾਸ਼ਨ ਮੁੱਕਣ ਕਾਰਨ ਸਿੰਘਾਂ ਦੇ ਸਰੀਰ ਸੁੱਕ ਕੇ ਲੱਕੜ ਵਾਂਗ ਹੋ ਗਏ ਅਤੇ ਸਥਿਤੀ ਸ੍ਰੀ ਅਨੰਦਪੁਰ ਸਾਹਿਬ ਦੇ ਕਿਲ੍ਹੇ ਜਿਹੀ ਹੋ ਗਈ। ਟੇਕ ਸਿੰਘ ਦੁਆਰਾ ਵਰਣਨ ਕੀਤੇ ਉਪਰੋਕਤ ਦੋਵੇਂ ਤਥ ਇਤਿਹਾਸਿਕ ਤੌਰ 'ਤੇ ਠੀਕ ਹਨ। ਇਹ ਗੱਲ ਇਤਿਹਾਸਿਕ ਤੌਰ 'ਤੇ ਮਸ਼ਹੂਰ ਹੈ ਕਿ ਬਾਬਾ ਬੰਦਾ ਸਿੰਘ ਬਹਾਦਰ ਕੋਲ ਬਹੁਤ ਕਰਾਮਾਤਾਂ ਸਨ, ਜਿਸ ਕਾਰਨ ਉਸ ਨਾਲ ਟੱਕਰ ਲੈਣ ਦਾ ਸਾਹਸ ਕਿਸੇ ਵਿਚ ਵੀ ਨਹੀਂ ਸੀ। ਬਹੁਤੇ ਮੁਗ਼ਲ ਵੀ ਗੁਰਦਾਸ ਨੰਗਲ ਦੀ ਗੜ੍ਹੀ ਨੂੰ ਘੇਰਾ ਪਾਉਣ ਲਈ ਸ਼ਾਹੀ ਫ਼ਰਮਾਨ ਦੇ ਧਕੇਲੇ ਹੀ ਆਏ ਸਨ। 'ਇਬਤਰਨਾਮਾ' ਦੇ ਹਵਾਲੇ ਨਾਲ ਪ੍ਰਿੰ. ਤੇਜਾ ਸਿੰਘ ਲਿਖਦੇ ਹਨ, "...ਸਰਦਾਰ (ਬੰਦਾ ਸਿੰਘ) ਦਾ ਇਤਨਾ ਡਰ ਸੀ ਕਿ ਸ਼ਾਹੀ ਸੈਨਾ ਦੇ ਕਮਾਂਡਰ ਰੱਬ ਅੱਗੇ ਪ੍ਰਾਰਥਨਾ ਕਰਦੇ ਸਨ ਕਿ ਕੋਈ ਅਜਿਹਾ ਭਾਣਾ ਵਰਤੇ ਕਿ ਬੰਦਾ ਸਿੰਘ ਆਪਣੇ ਬਚਾਅ ਲਈ ਗੜ੍ਹੀ ਵਿੱਚੋਂ ਬਾਹਰ ਭੱਜ ਜਾਏ।" ਇਸ ਲੜਾਈ ਬਾਰੇ ਪ੍ਰਿੰ. ਤੇਜਾ ਸਿੰਘ ਲਿਖਦਾ ਹੈ ਕਿ ਲੱਗਭਗ ਅੱਠ ਮਹੀਨਿਆਂ ਤਕ ਕਿਲ੍ਹੇ ਨੂੰ ਘੇਰਾ ਪਿਆ ਰਿਹਾ, ਜਿਸ ਕਾਰਨ ਰਾਸ਼ਨ ਮੁੱਕ ਜਾਣ ਕਾਰਨ ਭੁੱਖ ਨਾਲ ਕਿਲ੍ਹੇ ਵਿਚ ਮਰਨ ਵਾਲਿਆਂ ਦੀ ਗਿਣਤੀ ੮੦੦੦ ਤਕ ਪੁੱਜ ਗਈ ਸੀ।

ਟੇਕ ਸਿੰਘ ਅਨੁਸਾਰ ਇਸ ਲੜਾਈ ਦੌਰਾਨ ਬੰਦਾ ਸਿੰਘ ਬਹਾਦਰ ਨਾ ਤਾਂ ਪਕੜਿਆ ਗਿਆ ਅਤੇ ਨਾ ਹੀ ਮਾਰਿਆ ਗਿਆ, ਸਗੋਂ ਮ੍ਰਿਦਲਸ੍ਰਣੀ ਉੱਪਰ ਚੜ੍ਹ ਕੇ ਆਕਾਸ਼ ਵਿਚ ਚਲਾ ਗਿਆ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਦੀ ਸਭਾ ਵਿਚ ਜਾ ਬਿਰਾਜਿਆ। ਬਾਬਾ ਬੰਦਾ ਸਿੰਘ ਬਹਾਦਰ ਦੇ ਇਸ ਤਰ੍ਹਾਂ ਅਸਮਾਨ ਚੜ੍ਹਨ ਦੀ ਜੋ ਕਾਲਪਨਿਕ ਕਹਾਣੀ ਟੇਕ ਸਿੰਘ ਨੇ ਘੜੀ ਹੈ, ਜਾਪਦਾ ਹੈ ਕਿ ਇਹ ਉਸਦੇ ਬੰਦਾ ਸਿੰਘ ਪ੍ਰਤੀ ਅਥਾਹ ਵਿਸ਼ਵਾਸ਼ ਵਿੱਚੋਂ ਪ੍ਰਗਟ ਹੋਈ ਹੈ। ਜਿਸਦਾ ਇਕ ਕਾਰਨ ਇਹ ਵੀ ਹੋ ਸਕਦਾ ਹੈ ਕਿ ਗ੍ਰੰਥਕਾਰ ਬਾਬਾ ਬੰਦਾ ਸਿੰਘ ਬਹਾਦਰ ਦੇ ਆਗਮਨ ਦਾ ਕਾਰਨ ਸਰਹੰਦ

ਨੂੰ ਉਜਾੜਨਾ ਅਤੇ ਪਹਾੜੀ ਰਾਜਿਆਂ ਨੂੰ ਸੋਧਣਾ ਲਿਖਦਾ/ਮੰਨਦਾ ਹੈ ਅਤੇ ਇਸ ਘੇਰਾਬੰਦੀ ਤੋਂ ਪਹਿਲਾਂ ਬੰਦਾ ਸਿੰਘ ਬਹਾਦਰ ਨੇ ਇਨ੍ਹਾਂ ਦੋਵਾਂ ਕਾਰਜਾਂ ਨੂੰ ਨੇਪਰੇ ਚਾੜ ਲਿਆ ਸੀ, ਜਿਸ ਕਾਰਨ ਉਹ ਮਿਸ਼ਨ ਦੀ ਪੂਰਤੀ ਤੋਂ ਬਾਅਦ ਆਲੋਪ ਹੋ ਗਿਆ। ਪਰ ਵਰਤਮਾਨ ਖੋਜ ਨੇ ਬੰਦਾ ਸਿੰਘ ਦੇ ਫੜੇ ਜਾਣ ਦਾ ਅਤੇ ਦਿੱਲੀ ਵਿਖੇ ਸ਼ਹੀਦ ਹੋਣ ਦਾ ਹਾਲ ਬਿਲਕੁਲ ਸਪੱਸ਼ਟ ਕਰ ਦਿੱਤਾ ਹੈ, ਜਿਸ ਕਾਰਨ ਟੇਕ ਸਿੰਘ ਦੀ ਕਹੀ ਗੱਲ ਕਾਲਪਨਿਕ ਸਾਬਤ ਹੋ ਜਾਂਦੀ ਹੈ। ਬਾਬਾ ਬੰਦਾ ਸਿੰਘ ਬਹਾਦਰ ਦੇ ਅਸਮਾਨ ਉੱਡਣ ਵਾਲੀ ਘਟਨਾ ਬਾਰੇ ਸ. ਰਤਨ ਸਿੰਘ (ਭੰਗੂ) ਦੇ ਵਿਚਾਰ ਬੜੇ ਕੀਮਤੀ ਹਨ, ਉਹ ਲਿਖਦਾ ਹੈ ਕਿ ਜਦੋਂ ਗੁਰਦਾਸ ਨੰਗਲ ਦੀ ਗੜ੍ਹੀ ਅੰਦਰ ਘਿਰੇ ਸਿੱਖਾਂ ਨੇ ਬਾਬਾ ਬੰਦਾ ਸਿੰਘ ਬਹਾਦਰ ਨੂੰ ਕਿਹਾ ਸੀ ਕਿ ਤੂੰ ਏਥੋਂ ਉਡ ਕੇ ਬਾਹਰ ਚਲਿਆ ਜਾਹ ਤਾਂ ਉਸਨੇ ਅਜਿਹਾ ਕਰਨ ਤੋਂ ਇਨਕਾਰ ਕਰ ਦਿੱਤਾ ਸੀ ਅਤੇ ਸਿੱਖਾਂ ਨੂੰ ਯਾਦ ਕਰਾਇਆ ਕਿ ਤੁਸੀਂ ਮੈਨੂੰ ਕਿਹਾ ਸੀ ਕਿ ਜਦੋਂ ਭੀੜ ਪਵੇਗੀ ਤਾਂ ਤੂੰ ਉਡ ਜਾਵੇਂਗਾ ਅਤੇ ਅਸੀਂ ਸਾਰੇ ਮਾਰੇ ਜਾਵਾਂਗੇ ਅਤੇ ਉਸ ਸਮੇਂ ਮੈਂ ਤੁਹਾਡੇ ਨਾਲ ਪ੍ਰਣ ਕੀਤਾ ਸੀ ਕਿ ਚੰਗਾ-ਬੁਰਾ ਸਮਾਂ ਤੁਹਾਡੇ ਨਾਲ ਹੀ ਗੁਜ਼ਾਰਾਂਗਾ। ਪਰ ਹੁਣ ਤੁਸੀਂ ਮੈਨੂੰ ਉੱਡਣ ਦੀ ਸਲਾਹ ਦੇ ਕੇ ਬਚਨ ਤੋਂ ਫਿਰਨ ਲਈ ਕਹਿ ਰਹੇ ਹੋ। ਪਰ ਮੈਂ ਅਜਿਹਾ ਕਰਕੇ ਬਚਨਾਂ ਤੋਂ ਨਹੀਂ ਬਦਲ ਸਕਦਾ। ਟੇਕ ਸਿੰਘ ਵਾਂਗ ਹੀ ਬੰਦਾ ਸਿੰਘ ਦੇ ਮੁਗ਼ਲਾਂ ਹੱਥੋਂ ਨਾ ਮਰਨ ਦੀ ਸ਼ਰਧਕ ਪ੍ਰੋੜ੍ਹਤਾ ਹੋਰ ਇਤਿਹਾਸਕਾਰਾਂ ਨੇ ਵੀ ਕੀਤੀ ਹੈ। ਉਹ ਲਿਖਦੇ ਹਨ ਕਿ ਬਾਬਾ ਬੰਦਾ ਸਿੰਘ ਮਰਨ ਤੋਂ ਬਾਅਦ ਮੁੜ ਜੀਵਤ ਹੋ ਗਿਆ ਸੀ। ਇਹ ਇਤਿਹਾਸਕਾਰ ਵੀ ਟੇਕ ਸਿੰਘ ਵਾਂਗ ਸ਼ਰਧਕ ਹੋਣ ਕਾਰਨ ਤੱਥ ਤੋਂ ਪਰੇ ਹੋ ਕੇ, ਬਾਬਾ ਬੰਦਾ ਸਿੰਘ ਬਹਾਦਰ ਦਾ ਉੱਚਾਪਣ ਦਰਸਾਉਣ ਦਾ ਹੀ ਯਤਨ ਕਰਦੇ ਹਨ।

ਬਾਬਾ ਬੰਦਾ ਸਿੰਘ ਬਹਾਦਰ ਦਾ ਹਾਲ ਲਿਖਦਿਆਂ ਟੇਕ ਸਿੰਘ ਨੇ 'ਫ਼ਤਹਿ ਦਰਸ਼ਨੀ' ਸ਼ਬਦ ਵਾਰ-ਵਾਰ ਵਰਤਿਆ ਹੈ। ਮੰਨਿਆ ਜਾਂਦਾ ਹੈ ਕਿ ਬਾਬਾ ਬੰਦਾ ਸਿੰਘ ਬਹਾਦਰ ਨੇ 'ਫ਼ਤਹਿ ਦਰਸ਼ਨ' ਇਕ ਨਵਾਂ ਪੰਥ ਬਣਾਇਆ ਸੀ। ਟੇਕ ਸਿੰਘ ਦੁਆਰਾ ਵਰਤੇ 'ਫ਼ਤਹਿ ਦਰਸ਼ਨੀ' ਸ਼ਬਦ ਨੂੰ ਗਹੁ ਨਾਲ ਵਾਚਿਆਂ ਪਤਾ ਲਗਦਾ ਹੈ ਕਿ ਉਸਨੇ ਇਸ ਸ਼ਬਦ ਦੀ ਵਰਤੋਂ ਕਿਸ ਸੰਦਰਭ ਵਿਚ ਕੀਤੀ ਹੈ ? ਇਸ ਵਿਸ਼ੇ ਉੱਪਰ ਚਰਚਾ ਕਰਨ ਤੋਂ ਪਹਿਲਾਂ ਟੇਕ ਸਿੰਘ ਦੁਆਰਾ ਦਿੱਤੀਆਂ ਕੁਝ ਪੰਕਤੀਆਂ ਵੇਖਦੇ ਹਾਂ-

*- ਫਤੈ ਦਰਸਨੀ ਜਹ ਤਹ ਦਰਸੈ ਔਰ ਖੌਫ ਹਟ ਜਾਤ ਸੁ ਤਨ ਹੈ।*
*- ਸੁਨਤਿ ਬਾਤ ਬੰਦਾ ਚੜ ਦਉਰਿਓ ਫਤੈ ਦਰਸਨੀ ਸੰਗ ਭਏ ਹੈ।*
*-ਫਤੈ ਦਰਸਨੀ ਪੰਥ ਹਮਾਰਾ ਗੁਰ ਭਾਈ ਦੇਖਤ ਸੁਖ ਪਾਵਤ।*
*- ਫਤੈ ਦਰਸਨੀ ਗੁਰੂ ਖਾਲਸਾ ਹੋਤ ਪਿਆਰੀ ਜਾਨਤ ਅਰਿ ਹੈ।*
*- ਫਤੈ ਦਰਸਨੀ ਗੁਰੂ ਖਾਲਸਾ ਰਹੇ ਸੁਚੇਤ ਦੋਨੋ ਗੜ ਮੈ ਹੈ।*
*-ਫਤੈ ਦਰਸਨੀ ਗੁਰੂ ਖਾਲਸਾ ਮਾਰਿਤ ਵੈਰੀ ਤਾਹਿ ਗਇਆ ਹੈ।*
*- ਫਤੈ ਦਰਸਨੀ ਗੁਰੂ ਖਾਲਸਾ ਪਾਵਤ ਜੀਤ ਦੇਖਨ ਜਗ ਸਾਰਾ।*

ਇਨ੍ਹਾਂ ਪੰਕਤੀਆਂ ਵਿਚ ਟੇਕ ਸਿੰਘ ਨੇ 'ਫ਼ਤਹਿ ਦਰਸ਼ਨੀ' ਦੇ ਨਾਲ ਵਧੇਰੇ ਥਾਂ 'ਗੁਰੂ ਖਾਲਸਾ' ਸ਼ਬਦ ਦੀ ਵਰਤੋਂ ਕੀਤੀ ਹੈ ਭਾਵ ਉਸਨੇ ਇਸ ਸ਼ਬਦ ਨੂੰ 'ਪੰਥ ਗੁਰੂ' ਦੇ ਰੂਪ ਵਿਚ ਵਰਤਿਆ ਹੈ। ਜਿਵੇਂ ਕਿਹਾ ਜਾਂਦਾ ਹੈ ਕਿ ਬਾਬਾ ਬੰਦਾ ਸਿੰਘ ਬਹਾਦਰ ਦੇ ਸਾਥੀ ਮਿਲਣ ਸਮੇਂ 'ਵਾਹਿਗੁਰੂ ਜੀ ਕੀ ਖਾਲਸਾ, ਵਾਹਿਗੁਰੂ ਜੀ ਕੀ ਫ਼ਤਹ' ਦੀ ਥਾਂ 'ਫ਼ਤਹਿ ਦਰਸ਼ਨ' ਬੋਲਦੇ ਸਨ, ਇਸ ਤਰ੍ਹਾਂ ਦਾ ਕੋਈ ਵੀ ਹਵਾਲਾ ਚਰਚਿਤ ਗ੍ਰੰਥ ਵਿਚ ਨਹੀਂ ਮਿਲਦਾ। ਜੇਕਰ ਸੰਬੰਧਿਤ ਗ੍ਰੰਥ ਦੇ ਹਵਾਲਿਆਂ ਨਾਲ ਫ਼ਤਹਿ ਦਰਸ਼ਨੀ ਦੀ ਵਿਆਖਿਆ ਕਰਨੀਂ ਹੋਵੇ ਤਾਂ ਇਸ ਵਿਚ ਕੋਈ ਸੰਦੇਹ ਨਹੀਂ ਰਹੇਗਾ ਕਿ ਇਹ 'ਪੰਥ ਗੁਰੂ' ਸ਼ਬਦ ਦਾ ਹੀ ਇਕ ਹੋਰ ਰੂਪ ਸੀ ਅਤੇ 'ਦੀਦਾਰ ਖਾਲਸੇ ਕਾ' ਸਿਧਾਂਤ ਦਾ ਹੀ ਇਕ ਹੋਰ ਪ੍ਰਗਟਾਵਾ ਸੀ, ਜੋ ਬੰਦਾ ਸਿੰਘ ਬਹਾਦਰ ਦੇ ਸਮੇਂ ਵਰਤਿਆ ਜਾਂਦਾ ਰਿਹਾ। ਗ੍ਰੰਥ ਵਿਚ 'ਫ਼ਤਹਿ ਦਰਸ਼ਨੀ' ਦੇ ਨਾਲ 'ਪੰਥ ਹਮਾਰਾ', 'ਗੁਰੂ ਖ਼ਾਲਸਾ' ਅਤੇ 'ਜਹ ਤਹ ਦਰਸੈ' ਵਰਤੇ ਸ਼ਬਦਾਂ ਤੋਂ ਸਪੱਸ਼ਟ ਸੰਕੇਤ ਮਿਲਦਾ ਹੈ ਕਿ 'ਫ਼ਤਹਿ ਦਰਸ਼ਨ' ਬੰਦਾ ਸਿੰਘ ਦੁਆਰਾ ਚਲਾਇਆ ਕੋਈ ਨਵਾਂ ਪੰਥ ਨਹੀਂ ਸੀ, ਸਗੋਂ ਗੁਰੂ ਜੀ ਦੀ ਦੇਹ ਰੂਪ 'ਤੀਸਰ ਰੂਪ ਸਿਖ ਹੈ ਮੋਰ' ਦਾ ਹੀ ਇਕ ਪ੍ਰਗਟਾਵਾ ਸੀ। ਫ਼ਤਹਿ ਦਰਸ਼ਨੀ ਦੇ ਜਿੱਤਣ ਦਾ ਕਾਰਨ ਬਾਬਾ ਬੰਦਾ ਸਿੰਘ ਬਹਾਦਰ ਨੇ ਹਮੇਸ਼ਾ ਗੁਰੂ ਦੀ ਬਖਸ਼ਿਸ਼ ਨੂੰ ਹੀ ਮੰਨਿਆ ਹੈ।

ਅੰਤ ਵਿਚ ਅਸੀਂ ਕਹਿ ਸਕਦੇ ਹਾਂ ਕਿ ਬਾਬਾ ਬੰਦਾ ਸਿੰਘ ਬਹਾਦਰ ਦਾ ਜੀਵਨ ਲਿਖਣ ਲੱਗਿਆਂ ਟੇਕ ਸਿੰਘ ਨੇ ਵੀ ਭਾਵੇਂ ਬਾਕੀ ਗ੍ਰੰਥਕਾਰਾਂ ਵਾਂਗ ਕਲਪਨਾਵਾਂ ਦਾ ਸਹਾਰਾ ਲਿਆ ਹੈ ਜੋ ਇਤਿਹਾਸ ਦੀ ਕਸਵੱਟੀ ਤੋਂ ਸਹੀ ਸਿੱਧ ਨਹੀਂ ਹੁੰਦੀਆਂ, ਪਰ ਟੇਕ ਸਿੰਘ ਦੁਆਰਾ ਦਿੱਤੀ ਬੰਦਾ ਸਿੰਘ ਬਹਾਦਰ ਸੰਬੰਧੀ ਸੂਚਨਾ ਵਿਚ ਦੋ ਗੱਲਾਂ ਬਹੁਤ ਹੀ ਅਹਿਮੀਅਤ ਵਾਲੀਆਂ ਹਨ। ਪਹਿਲੀ, ਉਸ ਦੁਆਰਾ 'ਫ਼ਤਹਿ ਦਰਸ਼ਨੀ' ਦਾ ਜੋ ਸਰੂਪ ਪੇਸ਼ ਕੀਤਾ ਗਿਆ ਹੈ, ਜੇਕਰ ਉਸਨੂੰ ਆਧਾਰ ਬਣਾ ਕੇ ਅੱਗੇ ਖੋਜ ਕੀਤੀ ਜਾਵੇ ਤਾਂ ਹੋ ਸਕਦਾ ਹੈ ਬਾਬਾ ਬੰਦਾ ਸਿੰਘ ਬਹਾਦਰ ਬਾਰੇ ਪਏ ਭੁਲੇਖਿਆਂ ਨੂੰ ਹੱਲ ਕਰਨ ਲਈ ਇਕ ਨਵਾਂ ਰਾਹ ਮਿਲ ਸਕੇ। ਦੂਸਰਾ, ਫਰੁੱਖ਼ਸੀਅਰ ਕੋਲ ਬਾਬਾ ਬੰਦਾ ਸਿੰਘ ਬਹਾਦਰ ਵਿਰੁੱਧ ਸ਼ਿਕਾਇਤ ਕਰਨ ਵਾਲੇ ਜਿਹੜੇ ਵਿਅਕਤੀਆਂ ਦੇ ਨਾਮ ਟੇਕ ਸਿੰਘ ਨੇ ਦਿੱਤੇ ਹਨ, ਉਨ੍ਹਾਂ ਬਾਰੇ ਪਹਿਲਾਂ ਕਿਸੇ ਲਿਖਤ ਵਿਚ ਵਰਣਨ ਨਹੀਂ ਮਿਲਦਾ। ਇਨ੍ਹਾਂ ਵਿਅਕਤੀਆਂ ਬਾਰੇ ਹੋਰ ਖੋਜ ਕੀਤਿਆਂ ਇਤਿਹਾਸ ਦੇ ਕਈ ਨਵੇਂ ਪੱਖ ਸਾਹਮਣੇ ਆ ਸਕਦੇ ਹਨ।

**ਹਵਾਲੇ :**


੧. *ਕਰਮ ਸਿੰਘ*, ਬੰਦਾ ਬਹਾਦਰ, *ਚੀਫ਼ ਖਾਲਸਾ ਦੀਵਾਨ, ਸ੍ਰੀ ਅੰਮ੍ਰਿਤਸਰ-੧੯੦੭, ਪੰਨਾ ੩੧.*

੨. *ਗਿਆਨ ਸਿੰਘ, ਗਿਆਨੀ*, ਸ਼ਮਸ਼ੇਰ ਖਾਲਸਾ, *ਖਾਲਸਾ ਟ੍ਰੈਕਟ ਸੁਸਾਇਟੀ, ਸ੍ਰੀ ਅੰਮ੍ਰਿਤਸਰ-੧੯੨੩, ਪੰਨਾ ੫.*

੩. *ਤੇਜਾ ਸਿੰਘ, ਪ੍ਰਿੰ., ਗੰਡਾ ਸਿੰਘ, ਡਾ.*, ਸਿੱਖ ਇਤਿਹਾਸ, *ਪੰਜਾਬੀ ਯੂਨੀਵਰਸਿਟੀ ਪਟਿਆਲਾ-੨੦੦੬, ਪੰਨਾ ੯੪.*

੪. ਬੰਦਾ ਬਹਾਦਰ, *ਪੰਨਾ ੧੨੨.*

੫. ਸਿੱਖ ਇਤਿਹਾਸ, *ਪੰਨਾ ੯੪.*

੬. ਸ਼ਮਸ਼ੇਰ ਖਾਲਸਾ, *ਪੰਨਾ ੯੩.*

੭. ਸਿੱਖ ਇਤਿਹਾਸ, *ਪੰਨਾ ੯੪.*
੮. -ਉਹੀ-, *ਪੱਤਰਾ ੪੫੮.*
੯. ਸ਼ਮਸ਼ੇਰ ਖਾਲਸਾ, *ਪੰਨਾ ੯੬.*
੧੦. ਚਤ੍ਰਜੁਗੀ, *ਪੱਤਰਾ ੪੫੮(ਅ).*
*-ਇਨ੍ਹਾਂ (ਸ਼ਾਹੀ) ਫ਼ੌਜਾਂ ਨੂੰ ਕਾਂਗੜਾ ਦੇ ਕਟੋਚ ਹਾਕਮ ਅਤੇ ਜਸਰੋਟਾ ਦੇ ਰਾਜਾ ਧਰੂਵ ਦੇਵ ਦੇ ਪੁੱਤਰ ਹਰ ਦੇਵ ਵੱਲੋਂ ਵੀ ਮਦਦ ਮਿਲੀ।* -ਸਿੱਖ ਇਤਿਹਾਸ, *ਪੰਨਾ ੯੬.*
੧੧. -ਉਹੀ-, *ਪੰਨਾ ੯੬.*
੧੨. ਸ਼ਮਸ਼ੇਰ ਖਾਲਸਾ, *ਪੰਨਾ ੧੪੪.*
੧੩. ਬੰਦਾ ਬਹਾਦਰ, *ਪੰਨਾ ੧੭੫.*
੧੪. *ਸੀਤਲ, ਸੋਹਣ ਸਿੰਘ,* ਸਿੱਖ ਰਾਜ ਕਿਵੇਂ ਬਣਿਆ, *ਲਾਹੌਰ ਬੁੱਕ ਸ਼ਾਪ, ਲੁਧਿਆਣਾ-੨੦੦੬, ਪੰਨਾ ੩੪-੩੫.*
*-ਹਸਨ ਖਾਨ ਅਬਦੁੱਲੇ ਖਾਨੋ। ਸੱਯਦ ਥੇ ਬਜੀਰ ਤਿੰਹ ਜਾਨੋ।*
*ਪਾਤਿਸਾਹਿ ਕੇ ਨਿਕਟਿ ਰਹਾਵੈ। ਸੋ ਸਭ ਸਾਹੀ ਕਾਰ ਚਲਾਵੈਂ।*
*-ਗਿਆਨ ਸਿੰਘ, ਗਿਆਨੀ,* ਪੰਥ ਪ੍ਰਕਾਸ਼, *ਪੱਥਰ ਛਾਪਾ, ਮਤਬਾਰਸਮੈਨੂਰ, ਸ੍ਰੀ ਅੰਮ੍ਰਿਤਸਰ-੧ ਹਾੜ, ਸੰਮਤ ੧੯੪੬, ਪੰਨਾ ੩੫੪.*
-ਹਸਨ ਖਾਨ ਅਬਦੁਲਾ ਖਾਨ, ਕੀਯੋ ਕਦ ੳ ਤਖਤਹਿ ਠਾਨ।
ਕਿਤਕ ਰੋਜ ਇਸ ਭਾਂਤ ਬਿਤਏ, ਨੇੜੇ ਮਰਨ ਸ਼ਾਹਿ ਦਿਨ ਅਏ।੨। -ਉਹੀ-, *ਪੰਨਾ ੨੨੪.*
*ਨੋਟ : ਡਾ. ਗੰਡਾ ਸਿੰਘ ਨੇ ਬਾਰ੍ਹੇ ਦੇ ਸਈਯਦ ਦਾ ਨਾਮ ਅਬਦੁਲਾ ਖ਼ਾਨ ਲਿਖਿਆ ਹੈ। -ਗੰਡਾ ਸਿੰਘ,* ਬੰਦਾ ਬਹਾਦੁਰ, *ਪੰਜਾਬੀ ਯੂਨੀਵਰਸਿਟੀ, ਪਟਿਆਲਾ, ੧੯੯੯, ਪੰਨਾ ੬੪.*
੧੫. ਸਿੱਖ ਰਾਜ ਕਿਵੇਂ ਬਣਿਆ, *ਪੰਨਾ ੧੦੪., ੧੭੧. ;* ਸਿੱਖ ਇਤਿਹਾਸ, *ਪੰਨਾ ੧੨੮.*
੧੬. ਸਿੱਖ ਇਤਿਹਾਸ, *ਪੰਨਾ ੯੭.*
੧੭. -ਉਹੀ-, *ਪੰਨਾ ੯੮.*
੧੮. *ਜਬੈ ਪਰੁਗੁ ਬੰਦੇ ਭਰ ਭਾਰੀ। ਸੋ ਨਠ ਜਾਊਗ ਕਰ ਬੀਰਨ ਅਸ੍ਵਾਰੀ।*
*ਸੌ ਪਚਾਸ ਕੋਹ ਇਹ ਉਡ ਜਾਊਗ। ਤੁਰਕਨ ਕੇ ਜਹਿਂ ਹੱਥ ਨ ਆਊਗ।੫।*
*ਦੋਹਰਾ-*
*ਹਮੈ ਖੁਵਾਰੀ ਬਣ ਗਈ ਫਸੇ ਗਰੀਬ ਸੁ ਆਇ।*
*ਤੁਮ ਤੋ ਬਹੁਤ ਕਮਾਇਓ ਲਿਓ ਪਹਿਰ ਔ ਖਾਇ।੬। - ਭੰਗੂ,* ਰਤਨ ਸਿੰਘ, ਸ੍ਰੀ ਗੁਰ ਪੰਥ ਪ੍ਰਕਾਸ਼, *ਜੀਤ ਸਿੰਘ ਸੀਤਲ (ਸੰਪਾ.), ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ-੨੦੦੦. ਪੰਨਾ ੨੦੩.*
੧੯. *ਦੋਹਰਾ-ਤੁਮ ਜੋ ਕਹਯੋ ਛਡ ਜਾਇਗੋ ਬੰਦਾ ਪੜੀ ਅਤ ਭੀਰ।*
*ਯਹ ਤੋ ਬਾਤ ਨ ਹੋਇਗੀ ਸਾਖੀ ਬਚ ਯਹਿ ਬੀਰ।੧੧।*
*ਚੌਪਈ- ਭਲੀ ਬੁਰੀ ਤੁਮ ਸੰਗ ਨਿਬਾਹੋਂ। ਸੱਤਿ ਬਚਨ ਅਬ ਉਡ ਨਹਿਂ ਜਾਵੋਂ।*
*ਯਾਂਤੇ ਬੰਦੇ ਉਡਨੋ ਰਹਿਯੋ। ਮਰ ਸੁ ਰਹਯੋ ਔ ਪ੍ਰਣਿ ਨਾਹਿ ਸੁ ਤੋੜਿਯੋ।੧੨।* -ਉਹੀ-, *ਪੰਨਾ ੨੦੩-੦੪.*
੨੦. *ਅਬ ਉਡ ਚਲ ਤੂੰ ਔਰਹਿ ਠੋਰ। ਜੀਵਤ ਰਹੈਂ ਤੁਹਿ ਲੇਵੈਂ ਟੋਲ।*
*ਤਬ ਉਨ ਬੰਦੇ ਉੱਤਰ ਦਯੋ। ਅਬ ਹਮ ਕੌ ਤੁਮ ਚਹੈਂ ਉਡਯੋ।੩੧।*
*ਅਬ ਹਮ ਕਰਾਵੋ ਬਚਨੋ ਹਾਰ। ਖਾਤਰ ਜ਼ਿੰਦਗੀ ਕਿਤ ਸੰਸਾਰ।*
*ਉਡਨੋ ਮਨੈਂ ਤੁਮੈਂ ਕਰਵਾਯੋ। ਅਬ ਹਮ ਕੋ ਤੁਮ ਚਾਹਤ ਝੁਠਾਯੋ।*-ਉਹੀ-, *ਪੰਨਾ ੨੧੧.*
੨੧. ਗਿਆਨੀ ਗਿਆਨ ਸਿੰਘ, ਕਰਮ ਸਿੰਘ ਹਿਸਟੋਰੀਅਨ।
੨੨. ਭਾਈ ਕਾਨ੍ਹ ਸਿੰਘ ਨਾਭਾ ਨੇ '*ਸਚੇ ਸਾਹਿਬ ਕੀ ਫਤਹਿ*' ਲਿਖਿਆ ਹੈ। -ਮਹਾਨ ਕੋਸ਼, ਵੇਖੋ- '*ਤੱਤ ਖਾਲਸਾ*'
■

# ਪੰਜਾਬੀ ਕਵਿਤਾ ਵਿਚ ਬਾਬਾ ਬੰਦਾ ਸਿੰਘ ਬਹਾਦਰ ਦਾ ਬਿੰਬ

*-ਡਾ. ਧਰਮ ਸਿੰਘ**

ਪੰਜਾਬੀਆਂ ਵੱਲੋਂ ਨਾਇਕਾਂ ਵਜੋਂ ਜਿਨ੍ਹਾਂ ਵਿਅਕਤੀਆਂ ਨੂੰ ਮਾਨਤਾ ਦਿੱਤੀ ਗਈ ਹੈ, ਉਨ੍ਹਾਂ ਨੂੰ ਮੋਟੇ ਤੌਰ 'ਤੇ ਦੋ ਵਰਗਾਂ ਵਿਚ ਵੰਡਿਆ ਜਾ ਸਕਦਾ ਹੈ। ਪਹਿਲੇ ਵਰਗ ਦੇ ਨਾਇਕ ਧਰਮ ਖੇਤਰ ਦੇ ਹਨ, ਜਿਵੇਂ: ਗੁਰੂ ਸਾਹਿਬਾਨ, ਸੰਤ, ਭਗਤ ਸਾਹਿਬਾਨ ਆਦਿ। ਦੂਜਾ ਵਰਗ ਕਰਮ ਖੇਤਰ ਦੇ ਨਾਇਕਾਂ ਦਾ ਹੈ ਜਿਨ੍ਹਾਂ ਵਿਚ ਦੁੱਲਾ ਭੱਟੀ, ਬਾਬਾ ਬੰਦਾ ਸਿੰਘ ਬਹਾਦਰ, ਮਹਾਰਾਜਾ ਰਣਜੀਤ ਸਿੰਘ, ਸ. ਹਰੀ ਸਿੰਘ ਨਲਵਾ, ਸ. ਸ਼ਾਮ ਸਿੰਘ ਅਟਾਰੀ, ਸ. ਕਰਤਾਰ ਸਿੰਘ ਸਰਾਭਾ, ਸ. ਭਗਤ ਸਿੰਘ ਅਤੇ ਸ. ਊਧਮ ਸਿੰਘ ਸੁਨਾਮ ਆਦਿ ਹਨ। ਇਹ ਇਕ ਦਿਲਚਸਪ ਤੱਥ ਹੈ ਕਿ ਪੰਜਾਬੀਆਂ ਨੇ ਤਾਂ ਜੈਮਲ ਅਤੇ ਫੱਤਾ ਵਰਗੇ ਰਾਜਸਥਾਨੀ ਨਾਇਕਾਂ ਨੂੰ ਵੀ ਉਨ੍ਹਾਂ ਦੀ ਦਲੇਰੀ, ਨਾਬਰੀ ਅਤੇ ਬਹਾਦਰੀ ਕਰਕੇ ਆਪਣਾ ਬਣਾ ਲਿਆ। ਹਥਲੇ ਲੇਖ ਵਿਚ ਅਸੀਂ ਕੇਵਲ ਬਾਬਾ ਬੰਦਾ ਸਿੰਘ ਬਹਾਦਰ ਦੀ ਹੀ ਚਰਚਾ ਕਰਨੀ ਹੈ ਜਿਸ ਪ੍ਰਤੀ ਪੰਜਾਬੀ ਕਵੀਆਂ ਨੇ ਆਪੋ-ਆਪਣੇ ਢੰਗ ਨਾਲ ਅਕੀਦਤ ਪ੍ਰਗਟ ਕੀਤੀ ਹੈ।

ਬਾਬਾ ਬੰਦਾ ਸਿੰਘ ਬਹਾਦਰ ਦਾ ਜੀਵਨ ਬਿਰਤਾਂਤ ਬੜਾ ਵਚਿੱਤਰ ਪਰ ਘਟਨਾਵਾਂ ਭਰਪੂਰ ਹੈ। ਜੰਮੂ-ਕਸ਼ਮੀਰ ਪ੍ਰਾਂਤ ਦੇ ਇਕ ਛੋਟੇ ਜਿਹੇ ਪੱਛੜੇ ਪਹਾੜੀ ਖੇਤਰ ਵਿਚ ਜਨਮ ਲੈ ਕੇ ਕਈ ਤਰ੍ਹਾਂ ਦੀਆਂ ਧਾਰਮਿਕ ਅਤੇ ਮਾਨਸਿਕ ਤਬਦੀਲੀਆਂ ਵਿੱਚੋਂ ਗੁਜ਼ਰ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਥਾਪੜੇ ਨਾਲ ਨਾ ਕੇਵਲ ਉਹ ਯੁੱਗ-ਪਲਟਾਊ ਨਾਇਕਾਂ ਦੀ ਕਤਾਰ ਵਿਚ ਜਾ ਖੜਾ ਹੋਇਆ ਸਗੋਂ ਉਸ ਨੇ ਪੰਜਾਬ ਦੇ ਇਤਿਹਾਸ ਉੱਪਰ ਅਮਿੱਟ ਪ੍ਰਭਾਵ ਵੀ ਛੱਡਿਆ। ਅਜਿਹੇ ਸੂਰਬੀਰ ਦਾ ਪੰਜਾਬੀ ਕਵੀਆਂ ਵੱਲੋਂ ਜੱਸ ਗਾਇਨ ਬੜਾ ਸੁਭਾਵਿਕ ਵੀ ਸੀ ਅਤੇ ਜ਼ਰੂਰੀ ਵੀ। ਮੱਧਕਾਲ ਵਿਚ ਜਿਨ੍ਹਾਂ ਗ੍ਰੰਥਾਂ ਵਿਚ ਦਸਮ-ਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਜੀਵਨ ਬਿਰਤਾਂਤ ਹੈ ਉਨ੍ਹਾਂ ਵਿੱਚੋਂ ਬਹੁਤਿਆਂ ਵਿਚ ਬਾਬਾ ਬੰਦਾ ਸਿੰਘ ਬਹਾਦਰ ਦਾ ਬਿਰਤਾਂਤ ਵੀ ਹੈ। ਕਿਸੇ ਵਿਚ ਵੱਧ, ਕਿਸੇ ਵਿਚ ਘੱਟ। ਮੱਧਕਾਲ ਵਿਚਲੇ ਗ੍ਰੰਥਾਂ ਵਿੱਚੋਂ ਸ੍ਰੀ ਗੁਰ ਸੋਭਾ (ਸੈਨਾਪਤਿ), ਗੁਰਬਿਲਾਸ ਪਾਤਸ਼ਾਹੀ ੧੦ (ਭਾਈ ਕੋਇਰ ਸਿੰਘ ਕਲਾਲ), ਗੁਰਬਿਲਾਸ ਪਾਤਸ਼ਾਹੀ ੧੦ (ਭਾਈ ਸੁੱਖਾ ਸਿੰਘ), ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ (ਕੇਸਰ ਸਿੰਘ ਛਿੱਬਰ) ਪ੍ਰਾਚੀਨ ਪੰਥ ਪ੍ਰਕਾਸ਼ (ਭਾਈ ਰਤਨ ਸਿੰਘ ਭੰਗੂ) ਅਤੇ ਸ੍ਰੀ ਗੁਰ ਪੰਥ ਪ੍ਰਕਾਸ਼ (ਗਿਆਨੀ ਗਿਆਨ ਸਿੰਘ) ਆਦਿ ਵਿਸ਼ੇਸ਼ ਗ੍ਰੰਥ ਹਨ। ਮੱਧਕਾਲ ਨਾਲੋਂ ਆਧੁਨਿਕ

**ਪ੍ਰੋਫ਼ੈਸਰ ਤੇ ਸਾਬਕਾ ਮੁਖੀ, ਪੰਜਾਬੀ ਅਧਿਐਨ ਸਕੂਲ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਸ੍ਰੀ ਅੰਮ੍ਰਿਤਸਰ। ਮੋ: +੯੧੯੮੮੮੯-੩੯੮੦੮*

ਯੁੱਗ ਵਿਚ ਵੱਡਾ ਫਰਕ ਇਹ ਪਿਆ ਕਿ ਜਿੱਥੇ ਬਾਬਾ ਬੰਦਾ ਸਿੰਘ ਬਹਾਦਰ ਦੀ ਗੱਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਾਲ ਜੋੜ ਕੇ ਕੀਤੀ ਜਾਂਦੀ ਸੀ, ਇਸ ਵੇਲੇ ਇਹ ਸੁਤੰਤਰ ਰੂਪ ਵਿਚ ਵੀ ਹੋਣ ਲੱਗੀ। ਨਵੀਂ ਇਤਿਹਾਸਿਕ ਖੋਜ ਅਨੁਸਾਰ ਬਾਬਾ ਬੰਦਾ ਸਿੰਘ ਬਹਾਦਰ ਨਾ ਕੇਵਲ ਪਹਿਲਾ ਸਿੱਖ ਹੁਕਮਰਾਨ ਬਣ ਨਿਬੜਿਆ, ਸਗੋਂ ਉਸ ਵੱਲੋਂ ਕੀਤੇ ਗਏ ਲੋਕ-ਭਲਾਈ ਦੇ ਫੈਸਲਿਆਂ ਅਤੇ ਨੀਤੀਆਂ ਨੇ ਉਸ ਨੂੰ ਵਧੇਰੇ ਲੋਕ-ਹਿਤੈਸ਼ੀ ਵੀ ਬਣਾ ਦਿੱਤਾ। ਜਿਵੇਂ-ਜਿਵੇਂ ਉਸ ਬਾਰੇ ਹੋਰ ਖੋਜ ਹੁੰਦੀ ਗਈ, ਤਿਵੇਂ-ਤਿਵੇਂ ਉਸ ਦਾ ਲੋਕ-ਹਿਤੈਸ਼ੀ ਬਿੰਬ ਮਜ਼ਬੂਤ ਹੁੰਦਾ ਗਿਆ। ਇਸੇ ਲਈ ਅਸੀਂ ਵੇਖਦੇ ਹਾਂ ਕਿ ਆਧੁਨਿਕ ਪੰਜਾਬੀ ਕਵੀਆਂ ਵਿਚ ਉਸਦੀਆਂ ਜਿੱਤਾਂ, ਜ਼ਾਲਮਾਂ ਨੂੰ ਸੋਧਣ ਦੀ ਨੀਤੀ ਅਤੇ ਖਿੜੇ ਮੱਥੇ ਕਬੂਲ ਕੀਤੀ ਗਈ ਸ਼ਹੀਦੀ ਆਦਿ ਬੀਰਤਾ ਦੇ ਵੱਖ-ਵੱਖ ਪਹਿਲੂ ਉਨ੍ਹਾਂ ਕਵੀਆਂ ਦੇ ਮਨਭਾਉਂਦੇ ਵਿਸ਼ੇ ਬਣ ਗਏ। ਬਾਬਾ ਬੰਦਾ ਸਿੰਘ ਬਹਾਦਰ ਧਰਮ-ਰੱਖਿਅਕ ਹੋਣ ਦੇ ਨਾਲ ਨਾਲ ਲਤਾੜੇ ਨਿਮਾਣੇ ਲੋਕਾਂ ਦੀ ਧਿਰ ਦਾ ਪ੍ਰਤੀਕ ਵੀ ਬਣਿਆ।

ਬਾਬਾ ਬੰਦਾ ਸਿੰਘ ਬਹਾਦਰ ਬਾਰੇ ਮਿਲਦੀਆਂ ਫੁਟਕਲ ਕਵਿਤਾਵਾਂ ਤਾਂ ਅਣਗਿਣਤ ਹਨ ਪਰ ਇੱਥੇ ਕੇਵਲ ਉਨ੍ਹਾਂ ਰਚਨਾਵਾਂ ਦਾ ਹੀ ਜ਼ਿਕਰ ਹੋਵੇਗਾ ਜੋ ਪ੍ਰਸੰਗ, ਸਾਕਾ, ਕਿੱਸਾ, ਕਾਵਿ ਅਤੇ ਟ੍ਰੈਕਟਾਂ ਦੇ ਰੂਪ ਵਿਚ ਪ੍ਰਾਪਤ ਹਨ। ਕੁਝ ਚੋਣਵੀਆਂ ਰਚਨਾਵਾਂ ਹੇਠ ਲਿਖਿਆਂ ਹਨ:

੧. ਅਤਰ ਸਿੰਘ ਧੀਰ: ਗਾਥਾ ਸੂਰਬੀਰ ਸ਼ਹੀਦਾਂ ਦੀ।
੨. ਅਵਤਾਰ ਸਿੰਘ : ਬੀਰਾਂ ਦੇ ਬੀਰ ਬਾਬਾ ਬੰਦਾ ਸਿੰਘ ਬਹਾਦਰ।
੩. ਸੁਰਜੀਤ ਸਿੰਘ ਅਲਬੇਲਾ: ਬਾਬਾ ਬੰਦਾ ਸਿੰਘ ਬਹਾਦਰ।
੪. ਗਿਆਨੀ ਸੋਹਣ ਸਿੰਘ ਸੀਤਲ: ਸੀਤਲ ਪ੍ਰਸੰਗ ਵਿਚ ਬੰਦਾ ਸਿੰਘ ਬਹਾਦਰ।
੫. ਸੋਹਣ ਸਿੰਘ ਘੁੱਕੇਵਾਲੀਆ: ਬੰਦਾ ਬਹਾਦਰ।
੬. ਹਰਿੰਦਰ ਸਿੰਘ ਰੂਪ: ਪੰਜਾਬ ਦੀਆਂ ਵਾਰਾਂ ਵਿਚ ਬੰਦੇ ਦੀ ਵਾਰ।
੭. ਕਰਤਾਰ ਸਿੰਘ ਕਲਾਸਵਾਲੀਆ: ਬਾਬਾ ਬੰਦਾ ਸਿੰਘ ਬਹਾਦਰ।
੮. ਕਰਤਾਰ ਸਿੰਘ ਫੁੱਲ: ਜੰਗਨਾਮਾ ਬਾਬਾ ਬੰਦਾ ਸਿੰਘ ਬਹਾਦਰ।
੯. ਤਰਲੋਕ ਸਿੰਘ ਦਰਵੇਸ਼: ਬੰਦਾ ਬਹਾਦਰ।
੧੦. ਦਾਨ ਸਿੰਘ ਕੋਮਲ: ਮਜੀਠੀ ਚੇਲੇ।
੧੧. ਦੀਪਕ ਜੈਤੋਈ: ਮਾਲਾ ਕਿਉਂ ਤਲਵਾਰ ਬਣੀ।
੧੨. ਨਿਧਾਨ ਸਿੰਘ ਆਲਮ: ਬੰਦਾ ਬਹਾਦਰ।
੧੩. ਬਲਿਹਾਰ ਸਿੰਘ : ਮਰਦ ਗੁਰੂ ਕਾ ਚੇਲਾ।
੧੪. ਬੂਟਾ ਸਿੰਘ: ਬਾਬਾ ਬੰਦਾ ਬਹਾਦਰ।
੧੫. ਵੀਰ ਸਿੰਘ ਵੀਰ: ਬਾਬਾ ਬੰਦਾ ਬਹਾਦਰ।

ਸ. ਅਤਰ ਸਿੰਘ ਵੀਰ ਦੀ ਪੁਸਤਕ ਵਿਚ ਇਕ ਰਚਨਾ ਬੰਦਾ ਬਹਾਦਰ ਦੀ ਸ਼ਹੀਦੀ ਵੀ ਹੈ। ਯੁੱਧ ਪ੍ਰਸੰਗ ਵਿਚ ਬੰਦੇ ਦੇ ਸੈਨਿਕਾਂ ਦੀ ਯੁੱਧ ਕੁਸ਼ਲਤਾ ਬਾਰੇ ਕੁਝ ਸਤਰਾਂ ਵੇਖੋ:

*ਅੱਗੋਂ ਸਿੰਘ ਕੱਸ ਕੇ ਤਲਵਾਰਾਂ ਤੇ ਤੀਰ।*
*ਮਾਰੇ ਵਾਂਗੂੰ ਦੁਸ਼ਮਣਾਂ ਸਾਥੀ ਦਿੱਤੇ ਚੀਰ।*
*ਸੀਹਾਂ ਵਾਂਗੂੰ ਬੁੱਕਦੇ ਕਲਗੀਧਰ ਦੇ ਬੀਰ।*

ਸ. ਅਵਤਾਰ ਸਿੰਘ ਨੇ ਸਰਹੰਦ ਉੱਪਰ ਚੜ੍ਹਾਈ ਦੇ ਪ੍ਰਸੰਗ ਨੂੰ ਉਸ ਨੇ ਵਧੇਰੇ ਦਿਲਚਸਪੀ ਨਾਲ ਬਿਆਨ ਕੀਤਾ ਹੈ ਕਿਉਂਕਿ ਇਸੇ ਸ਼ਹਿਰ ਵਿਚ ਛੋਟੇ ਸਾਹਿਬਜ਼ਾਦਿਆਂ ਨੂੰ ਵਜ਼ੀਰ ਖਾਨ ਦੇ ਹੁਕਮ ਨਾਲ ਸ਼ਹੀਦ ਕੀਤਾ ਗਿਆ ਸੀ। ਇਸ ਸ਼ਹੀਦੀ ਦਾ ਬਦਲਾ ਲੈਣਾ ਹੀ ਬੰਦੇ ਦਾ ਮੁੱਖ ਮੰਤਵ ਸੀ। ਇਕ ਯੁੱਧ-ਚਿੱਤਰ ਵੇਖੋ:

*ਹੋਈ ਆਣ ਕੇ ਜੰਗ ਘਮਸਾਣ ਦੀ ਸੀ,*
*ਫਤਹਿ ਵੈਰੀਆਂ 'ਤੇ ਬੰਦਾ ਪਾ ਰਿਹਾ ਸੀ।*
*ਸੂਬਾ ਖ਼ੁਦ ਮੁਕਾਬਲੇ ਆਣ ਪਹੁੰਚਾ,*
*ਖੰਡਾ ਮਾਰ ਸਿਰ ਬੰਦੇ ਨੇ ਲਾਹ ਲਿਆ ਸੀ।*

ਗਿਆਨੀ ਸੋਹਣ ਸਿੰਘ ਸੀਤਲ ਪੰਜਾਬੀ ਵਾਰ ਕਾਵਿ ਵਿਚ ਇਕ ਜਾਣਿਆ-ਪਛਾਣਿਆ ਨਾਂ ਹੈ। ਜਦ ਬਾਬਾ ਬੰਦਾ ਸਿੰਘ ਬਹਾਦਰ ਪੰਜਾਬ ਵਿਚ ਮਾਰੋ-ਮਾਰ ਕਰਦਾ ਫਿਰ ਰਿਹਾ ਸੀ ਤਾਂ ਮੁਗ਼ਲਸ਼ਾਹੀ ਵੱਲੋਂ ਲਾਹੌਰ ਦੇ ਸੂਬੇਦਾਰ ਅਬਦੁੱਲ ਸਮਦ ਖਾਂ ਨੂੰ ਸਖਤ ਹਦਾਇਤਾਂ ਦਿੱਤੀਆਂ ਗਈਆਂ ਕਿ ਬਗਾਵਤ ਨੂੰ ਸਖਤੀ ਨਾਲ ਕੁਚਲਿਆ ਜਾਵੇ ਅਤੇ ਬੰਦੇ ਨੂੰ ਫੜ ਕੇ ਦਿੱਲੀ ਲਿਆਂਦਾ ਜਾਵੇ। ਬਾਬਾ ਬੰਦਾ ਸਿੰਘ ਬਹਾਦਰ ਦੁਸ਼ਮਣਾਂ ਦਾ ਨਾਸ ਕਰਦਾ ਗੁਰਦਾਸ ਨੰਗਲ ਦੀ ਗੜ੍ਹੀ ਵਿਚ ਆਣ ਟਿਕਿਆ। ਮੁਗ਼ਲ ਸੈਨਾ ਨੇ ਗੜ੍ਹੀ ਨੂੰ ਘੇਰ ਲਿਆ। ਬਾਹਰੋਂ ਸਾਰੇ ਰਸਤੇ ਬੰਦ ਹੋ ਗਏ, ਜਿਸ ਕਰਕੇ ਸਿੱਖ ਸੈਨਾ ਭੁੱਖ ਅਤੇ ਤ੍ਰੇਹ ਹੱਥੋਂ ਆਜਿਜ਼ ਹੋ ਗਈ। ਨਤੀਜਾ ਬੰਦੇ ਨੂੰ ਕੈਦੀ ਬਣਾ ਲੈਣ ਵਿਚ ਨਿਕਲਿਆ।

ਸ. ਹਰਿੰਦਰ ਸਿੰਘ ਰੂਪ ਦੀ 'ਬੰਦੇ ਦੀ ਵਾਰ' ਦੇ ਕੁੱਲ ਚੌਵੀ ਬੰਦ ਹਨ। ਇਸ ਵਿਚ ਕਵੀ ਦੱਸਦਾ ਹੈ ਕਿ ਬਾਬਾ ਬੰਦਾ ਸਿੰਘ ਬਹਾਦਰ ਨੂੰ ਪਹਿਲੀ ਵਾਰ ਮਿਲਣ 'ਤੇ ਹੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਉਸ ਵਿਚਲੀ ਪ੍ਰਤਿਭਾ, ਬਾਹੂਬਲ ਅਤੇ ਦ੍ਰਿੜ੍ਹਤਾ ਦੀ ਪਛਾਣ ਕਰ ਲਈ ਸੀ। ਬੰਦਾ ਸਿੰਘ ਵੀ ਛੋਟੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਸੁਣ ਕੇ ਪਸੀਜ ਗਿਆ ਸੀ। ਗੁਰੂ ਜੀ ਦਾ ਥਾਪੜਾ ਲੈ ਕੇ ਬੰਦਾ ਸਿੰਘ ਪੰਜਾਬ ਨੂੰ ਚੱਲ ਪਿਆ। ਦਿੱਲੀਓਂ ਲੰਘ ਕੇ ਬੰਦੇ ਨੇ ਪਹਿਲਾਂ ਸੋਨੀਪਤ ਉੱਪਰ ਚੜ੍ਹਾਈ ਕੀਤੀ ਫਿਰ ਕੈਥਲ ਉੱਪਰ। ਈਨ ਮਨਾ ਨੇ ਸਮਾਣੇ ਵੱਲ ਰੁਖ਼ ਕੀਤਾ ਅਤੇ ਸਮਾਣੇ ਦੀ ਸਾੜ ਫੂਕ ਤੋਂ ਬਾਅਦ ਭਾਈ ਫਤਹਿ ਸਿੰਘ ਨੂੰ ਉੱਥੋਂ ਦਾ ਮੁਖਤਿਆਰ ਥਾਪ ਦਿੱਤਾ। ਫਿਰ ਸਰਹੰਦ ਦੀ ਵਾਰੀ

ਆਈ। ਵਾਰ ਦੇ ਅਖੀਰਲੇ ਬੰਦ ਵਿਚ ਸਰਹੰਦ ਯੁੱਧ ਦਾ ਬਿਰਤਾਂਤ ਇਸ ਪ੍ਰਕਾਰ ਹੈ:

*ਐਲੀ ਐਲੀ ਕਰਦਿਆਂ ਆ ਗਏ ਖਾਨ।*
*ਅੰਨ੍ਹੇਵਾਹ ਬੰਦੂਕਚੀ ਪਏ ਤੋੜੇ ਲਾਣ।*
*ਬੰਦਾ ਤੀਰ ਚਲਾ ਰਿਹਾ ਖਿੱਚ ਖਿੱਚ ਕਮਾਨ।*
*ਇਕ ਇਕ ਦਸ ਦਸ ਵਿੰਨ੍ਹਦਾ ਹੁੰਦੇ ਪਏ ਘਾਣ।*

ਗਿਆਨੀ ਸੋਹਣ ਸਿੰਘ ਸੀਤਲ ਵਾਂਗ ਸ. ਸੋਹਣ ਸਿੰਘ ਘੁੱਕੇਵਾਲੀਆ ਵੀ ਪ੍ਰਸਿੱਧ ਢਾਡੀ ਸੀ। ਉਸ ਦੇ ਪ੍ਰਸੰਗ ਵਿਚ ਪ੍ਰਧਾਨਤਾ ਸਰਹੰਦ ਦੇ ਨਵਾਬ ਵਜ਼ੀਰ ਖਾਨ ਨਾਲ ਹੋਏ ਯੁੱਧ ਦੀ ਹੈ। ਇਕ ਪਾਸੇ ਬਾਬਾ ਬੰਦਾ ਸਿੰਘ ਬਹਾਦਰ ਦੀਆਂ ਫੌਜਾਂ ਹਨ ਅਤੇ ਦੂਜੇ ਪਾਸੇ ਵਜ਼ੀਰ ਖਾਨ ਹੈ। ਗਹਿਗੱਚ ਲੜਾਈ ਦੇ ਦ੍ਰਿਸ਼ ਵਿੱਚੋਂ ਕੁਝ ਸਤਰਾਂ ਵੇਖੋ:

*ਬਰਛੀ ਕਟਾਰ ਤਲਵਾਰ ਚਲਦੀ।*
*ਤਾੜ ਤਾੜ ਗੋਲੀ ਜਾਂਵਦੀ ਹੈ ਸੱਲਦੀ।*
*ਚਮਕ ਭਗੌਤੀ ਨਿਕਲੀ ਮਿਆਨ 'ਚੋਂ*
*ਲੈ ਲਉ ਸਿੰਘੋ ਬਦਲਾ ਵਜੀਦੇ ਖਾਨ ਤੋਂ।*
*ਪਈ ਗੜਗੱਜ ਸਾਰੇ ਲੜਦੇ ਨੇ*
*ਭੱਜ ਭੱਜ ਲੋਥਾਂ ਉੱਤੇ ਲੋਥਾਂ ਚੜ੍ਹ ਗਈ ਮਦਾਨ ਜੀ।*
*ਕੜਕਦੀ ਕਮਾਣ ਤੀਰ ਜਾਂਵਦੇ ਨੇ ਚੀਰ ਚੀਰ।*
*ਸਾਮ੍ਹਣੇ ਹੌ ਬੈਠ ਬੀਰ ਗਲ ਜੀ।*

ਕਰਤਾਰ ਸਿੰਘ ਕਲਾਸਵਾਲੀਆ ਵੀਹਵੀਂ ਸਦੀ ਦੇ ਪਹਿਲੇ ਅੱਧ ਦਾ ਇਕ ਹੋਰ ਪ੍ਰਸੰਗ ਲੇਖਕ ਹੈ। ਉਸਦੇ ਪ੍ਰਸੰਗ ਬਾਬਾ ਬੰਦਾ ਸਿੰਘ ਬਹਾਦਰ ਵਿਚ ਵਧੇਰੇ ਬਲ ਯੁੱਧ ਚਿਤਰਣ ਉੱਪਰ ਹੈ। ਇਸ ਪ੍ਰਸੰਗ ਦੀ ਖਾਸ ਗੱਲ ਇਹ ਹੈ ਕਿ ਇਸ ਵਿਚ ਨਾਵਾਂ ਥਾਵਾਂ ਦਾ ਉਚੇਚਾ ਜ਼ਿਕਰ ਹੈ।

ਸ. ਬੂਟਾ ਸਿੰਘ ਵੀ ਇਕ ਸਟੇਜੀ ਕਵੀ ਸੀ। ਉਸ ਨੇ ਬਾਬਾ ਬੰਦਾ ਸਿੰਘ ਬਹਾਦਰ ਨੂੰ ਬੱਬਰ ਸ਼ੇਰ ਦੀ ਸੰਗਿਆ ਦਿੱਤੀ ਹੈ। ਉਸ ਨੇ ਬਾਬਾ ਬੰਦਾ ਸਿੰਘ ਬਹਾਦਰ ਦੀਆਂ ਜਿੱਤਾਂ ਦਾ ਬਖਾਨ ਕਰਦਿਆਂ ਸਰਹੰਦ ਫਤਿਹ ਦਾ ਜ਼ਿਕਰ ਬੜੀ ਦਿਲਚਸਪੀ ਨਾਲ ਕੀਤਾ ਹੈ:

*ਕਰ ਦਿੱਤੀ ਚੜ੍ਹਾਈ ਸਰਹੰਦ ਉੱਤੇ,*
*ਘੇਰਾ ਆਣ ਸਰਹੰਦ ਨੂੰ ਪਾਣ ਲੱਗੇ।*
*ਅੱਗੋਂ ਉਨ੍ਹਾਂ ਵੀ ਢੋਲ ਵਜਾ ਦਿੱਤਾ,*
*ਦੋਹਾਂ ਤਰਫਾਂ ਤੋਂ ਹੋਣ ਘਮਸਾਣ ਲੱਗੇ।*
*ਮਾਰੋ-ਮਾਰ ਲੱਗੀ ਹੋਣ ਦੋਹੀਂ ਪਾਸੀਂ,*

*ਕੱਟ ਕੱਟ ਕੇ ਢੇਰ ਲਗਾਨ ਲੱਗੇ।*
*ਸਿਰ ਉੱਡਦੇ ਇਸ ਤਰ੍ਹਾਂ ਨਜ਼ਰ ਆਵਨ,*
*ਪੇਂਜੇ ਰੂੰ ਨੂੰ ਜਿਵੇਂ ਉਡਾਣ ਲੱਗੇ।*

ਦੀਪਕ ਜੈਤੋਈ ਦੀ ਕਾਵਿ ਰਚਨਾ 'ਮਾਲਾ ਕਿਉਂ ਤਲਵਾਰ ਬਣੀ' ਦੇ ਸਿਰਲੇਖ ਵਿਚ ਹੀ ਇਸ ਦਾ ਵਿਸ਼ਾ ਬੀਜ ਰੂਪ ਵਿਚ ਸਮਾਇਆ ਹੋਇਆ ਹੈ। ਦਸਮ ਗੁਰੂ ਜੀ ਦੇ ਸੰਪਰਕ ਵਿਚ ਆਉਣ ਤੋਂ ਪਹਿਲਾਂ ਬੰਦਾ ਮਾਲਾਧਾਰੀ ਵੈਰਾਗੀ ਸਾਧੂ ਸੀ ਅਤੇ ਗੁਰੂ ਜੀ ਨੇ ਉਸ ਨੂੰ ਵੈਰਾਗ ਛੱਡ ਕੇ ਮੁਗ਼ਲਾਂ ਦੇ ਜ਼ੁਲਮ ਤੋਂ ਮੁਕਤੀ ਦਿਵਾਉਣ ਲਈ ਸੰਘਰਸ਼ ਦੀ ਪ੍ਰੇਰਨਾ ਦੇ ਉਸ ਦੇ ਹੱਥੋਂ ਮਾਲਾ ਲੈ ਕੇ ਲੋਹੇ ਦਾ ਖੰਡਾ ਪਕੜਾ ਦਿੱਤਾ। ਇਕ ਮਾਲਾਧਾਰੀ ਬੰਦਾ ਖੜਗਧਾਰੀ ਸੂਰਮਾ ਬਣ ਗਿਆ। 'ਮਾਲਾ ਕਿਉਂ ਤਲਵਾਰ ਬਣੀ' ਦਾ ਨਾਇਕ ਉਹ ਬੀਰ ਪੁਰਸ਼ ਹੈ ਜਿਸ ਨੇ ਜ਼ੁਲਮ, ਜ਼ਬਰ ਤੇ ਆਤੰਕ ਦੇ ਰਾਜ ਨੂੰ ਖਤਮ ਕਰਨ ਵਿਚ ਵੱਡਾ ਯੋਗਦਾਨ ਪਾਇਆ। ਬਾਬਾ ਬੰਦਾ ਸਿੰਘ ਬਹਾਦਰ ਵੱਲੋਂ ਕੀਤੇ ਸੰਘਰਸ਼ ਕਰਨ ਨਾਲ ਮੁਗ਼ਲ ਰਾਜ ਪਤਨ ਵਾਲੇ ਪਾਸੇ ਤੁਰ ਪਿਆ ਅਤੇ ਸਦੀ ਖ਼ਤਮ ਹੁੰਦਿਆਂ ਹੁੰਦਿਆਂ ਸਭ ਕੁਝ ਬਦਲ ਗਿਆ।

ਬਾਬਾ ਬੰਦਾ ਸਿੰਘ ਬਹਾਦਰ ਬਾਰੇ ਲਿਖੀ ਗਈ ਪੰਜਾਬੀ ਕਵਿਤਾ ਕੁਝ ਗੱਲਾਂ ਯਕੀਨੀ ਤੌਰ 'ਤੇ ਸਾਬਤ ਜ਼ਰੂਰ ਕਰਦੀ ਹੈ। ਪਹਿਲੀ ਇਹ ਕਿ ਬਾਬਾ ਬੰਦਾ ਸਿੰਘ ਬਹਾਦਰ ਪੰਜਾਬੀ ਕਵੀਆਂ ਦਾ ਮਨ-ਭਾਉਂਦਾ ਨਾਇਕ ਹੈ। ਉਸ ਦੁਆਰਾ ਜਾਬਰਾਂ ਵਿਰੁੱਧ ਕੀਤੀ ਗਈ ਜਦੋ ਜਹਿਦ, ਸਰਹੰਦ ਫਤਹਿ ਕਰ ਕੇ ਕਸੂਰਵਾਰ ਧਿਰਾਂ ਨੂੰ ਦੰਡ ਦੇਣਾ ਅਤੇ ਲੋਕ-ਭਲਾਈ ਦੇ ਫੈਸਲਿਆਂ ਨੇ ਆਮ ਲੋਕਾਂ ਸਮੇਤ ਕਵੀਆਂ ਦੇ ਮਨਾਂ ਵਿਚ ਵੀ ਉਸ ਪ੍ਰਤੀ ਆਦਰ ਭਾਵ ਕਰ ਦਿੱਤਾ। ਬਾਬਾ ਬੰਦਾ ਸਿੰਘ ਬਹਾਦਰ ਪੰਜਾਬੀਆਂ ਦੀ ਕਰਮਸ਼ੀਲਤਾ, ਗੌਰਵ ਅਤੇ ਨਾਬਾਰੀ ਦਾ ਪ੍ਰਤੀਕ ਵੀ ਹੈ। ਉਸ ਦਾ ਕਾਵਿ ਬਿੰਬ ਨਾ ਕੇਵਲ ਇਕ ਸਿਰਲੱਥ ਯੋਧੇ ਅਤੇ ਸ਼ਹੀਦ ਦਾ ਹੈ, ਸਗੋਂ ਇਕ ਕੁਸ਼ਲ ਪ੍ਰਬੰਧਕ ਅਤੇ ਲੋਕ ਹਿਤੈਸ਼ੀ ਹੁਕਮਰਾਨ ਦਾ ਵੀ ਹੈ। ਪੰਜਾਬੀ ਕਵਿਤਾ ਵਿਚ ਬਾਬਾ ਬੰਦਾ ਸਿੰਘ ਬਹਾਦਰ ਦੇ ਜੀਵਨ ਦੀਆਂ ਮੁੱਖ ਘਟਨਾਵਾਂ ਅਤੇ ਨਾਵਾਂ ਤੇ ਥਾਵਾਂ ਦਾ ਵੇਰਵਾ ਵੀ ਮਿਲਦਾ ਹੈ। ਇਸ ਲਈ ਇਤਿਹਾਸ ਵੇਖਣ ਲਈ ਇਸ ਕਵਿਤਾ ਦਾ ਆਪਣਾ ਮਹੱਤਵ ਹੈ। ਬੰਦੇ ਦੀ ਸ਼ਖ਼ਸੀਅਤ ਦੇ ਹੋਰ ਪੱਖਾਂ ਨੂੰ ਉਜਾਗਰ ਕਰਨ ਲਈ ਅਜਿਹੀ ਕਵਿਤਾ ਦੀ ਅਗਲੇਰੀ ਖੋਜ ਦੀ ਲੋੜ ਹੈ।



# ਬਾਬਾ ਬੰਦਾ ਸਿੰਘ ਬਹਾਦਰ ਨਾਲ ਇਤਿਹਾਸ ਦਾ ਅਨਿਆਂ

*-ਸ. ਤਲਵਿੰਦਰ ਸਿੰਘ 'ਬੁੱਟਰ'**

ਬਾਬਾ ਬੰਦਾ ਸਿੰਘ ਬਹਾਦਰ ਨੂੰ ਇਤਿਹਾਸ ਨੇ ਇਕ 'ਸਿੱਖ ਜਰਨੈਲ' ਤੋਂ ਅਗਾਂਹ ਦੇਖਿਆ ਹੀ ਨਹੀਂ ਹੈ। ਚੂੰਕਿ ਸਿੱਖ ਇਤਿਹਾਸ ਬਹੁਤਾ ਕਰਕੇ ਸਮਕਾਲੀ ਮੁਸਲਮਾਨ ਲਿਖਾਰੀਆਂ, ਹਿੰਦੂ ਇਤਿਹਾਸਕਾਰਾਂ ਅਤੇ ਅੰਗਰੇਜ਼ਾਂ ਨੇ ਲਿਖਿਆ ਹੈ, ਜਿਸ ਕਰਕੇ ਇਸ ਵਿਚ ਬਹੁਤ ਕੁਝ ਰਲਾਇਆ ਗਿਆ, ਇਤਿਹਾਸਕਾਰਾਂ ਦੀ ਵਿਸ਼ੇਸ਼-ਰੁਚੀ ਅਨੁਸਾਰ ਇਸ ਨੂੰ ਤੋੜਿਆ-ਮਰੋੜਿਆ ਗਿਆ ਹੈ, ਪਰ ਬਾਬਾ ਬੰਦਾ ਸਿੰਘ ਬਹਾਦਰ ਦੇ ਜੀਵਨ-ਬਿਰਤਾਂਤ ਅਤੇ ਉਨ੍ਹਾਂ ਦੀ ਹਸਤੀ ਨੂੰ ਇਤਿਹਾਸ 'ਤੇ ਅੰਕਿਤ ਕਰਨ ਵੇਲੇ ਉਨ੍ਹਾਂ ਦੀ ਸ਼ਖ਼ਸੀਅਤ ਨਾਲ ਵੱਡੀ ਨਾ-ਇਨਸਾਫ਼ੀ ਕੀਤੀ ਗਈ ਮਿਲਦੀ ਹੈ। ਹਾਲੇ ਤਕ ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਖ਼ਸੀਅਤ ਦੇ ਪੂਰਨ-ਮੁਲਾਂਕਣ ਜਾਂ ਉਨ੍ਹਾਂ ਦੇ ਜੀਵਨ-ਬਿਰਤਾਂਤ ਦੀ ਸਹੀ ਜਾਣਕਾਰੀ ਦੇਣ ਦੇ ਕਿਸੇ ਇਕ ਸਿੱਕੇਬੰਦ ਇਤਿਹਾਸਿਕ ਖਰੜੇ ਦੀ ਖੋਜ ਤਕ ਨਹੀਂ ਹੋ ਸਕੀ। ਇਸੇ ਕਾਰਨ ਬਾਬਾ ਬੰਦਾ ਸਿੰਘ ਬਹਾਦਰ ਦੇ ਜੀਵਨ ਬਾਰੇ ਬਹੁਤ ਸਾਰੇ ਇਤਿਹਾਸਕਾਰਾਂ ਨੇ ਜਾਣੇ-ਅਣਜਾਣੇ ਵਿਚ ਅਜਿਹੀਆਂ ਗਲਤ ਧਾਰਨਾਵਾਂ ਬਣਾ ਦਿੱਤੀਆਂ ਹਨ ਕਿ ਉਨ੍ਹਾਂ ਦੀ ਸ਼ਖ਼ਸੀਅਤ ਦੇ ਅੰਤਰੀਵੀ ਅਤੇ ਅਧਿਆਤਮਕ ਪੱਖ ਨੂੰ ਅਜੇ ਤਕ ਬਿਲਕੁਲ ਵੀ ਛੋਹਿਆ ਨਹੀਂ ਜਾ ਸਕਿਆ।

ਅੰਮ੍ਰਿਤ ਛਕਾ ਕੇ ਉਸ ਦਾ ਨਾਂ 'ਗੁਰਬਖ਼ਸ਼ ਸਿੰਘ' ਰੱਖਿਆ ਪਰ ਮਾਧੋ ਦਾਸ ਤੋਂ ਗੁਰਬਖ਼ਸ਼ ਸਿੰਘ ਬਣੇ 'ਬੰਦੇ' ਨੇ ਆਪਣੇ ਆਪ ਨੂੰ ਹਮੇਸ਼ਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ 'ਬੰਦਾ' ਹੀ ਦੱਸਿਆ, ਜਿਸ ਕਰਕੇ ਉਸ ਦਾ ਨਾਂ ਬਾਬਾ ਬੰਦਾ ਸਿੰਘ ਬਹਾਦਰ ਪ੍ਰਸਿੱਧ ਹੋ ਗਿਆ। ਅੰਮ੍ਰਿਤ ਛਕ ਕੇ ਖਾਲਸਾ ਬਣਨਾ, ਬਾਬਾ ਬੰਦਾ ਸਿੰਘ ਬਹਾਦਰ ਦੇ ਜੀਵਨ ਵਿਚ ਪਰਿਵਰਤਨ ਦਾ ਦੂਜਾ ਅਤੇ ਆਖਰੀ ਪੜਾਅ ਸੀ। ਇਕ ਗਰਭਵਤੀ ਹਿਰਨੀ ਦੀ ਮੌਤ ਤੋਂ ਬਾਅਦ ਸੰਸਾਰੀ ਜੀਵਨ ਤੋਂ ਉਚਾਟ ਹੋ ਕੇ ਬੈਰਾਗੀ ਬਣੇ 'ਬੰਦੇ' ਦਾ ਹੁਣ ਅੰਮ੍ਰਿਤ ਛਕ ਕੇ ਗਾਤਰੇ, ਫ਼ੌਲਾਦੀ ਕਿਰਪਾਨ ਅਤੇ ਹੱਥ 'ਚ ਸਰਬਲੋਹ ਦਾ ਕੜਾ ਪਹਿਨ ਕੇ ਜੰਗੀ ਜਰਨੈਲ ਬਣਨਾ, ਮਨੁੱਖੀ ਜੀਵਨ ਵਿਚ ਤਬਦੀਲੀ ਦੀ ਕੋਈ ਸਾਧਾਰਨ ਘਟਨਾ ਨਹੀਂ ਸੀ। ਗੁਰੂ ਸਾਹਿਬ ਨੇ ਮਾਧੋ ਦਾਸ ਨੂੰ ਸਮਾਜ ਵਿਚ ਹੋ ਰਹੇ ਜਬਰ-ਜ਼ੁਲਮ, ਸ਼ੋਸ਼ਣ, ਨਾ-ਬਰਾਬਰੀ ਅਤੇ ਅਨਿਆਂ ਵਿਰੁੱਧ ਸੰਘਰਸ਼ ਕਰਨ ਦੀ ਪ੍ਰੇਰਨਾ ਦੇ ਕੇ ਪੰਜਾਬ 'ਚ ਮੁਗ਼ਲ ਸਲਤਨਤ ਦੇ ਜ਼ੁਲਮਾਂ ਨੂੰ ਠੱਲ੍ਹਣ ਲਈ ਤਿਆਰ ਕੀਤਾ। ਪੰਜਾਬ ਤੋਰਨ ਤੋਂ ਪਹਿਲਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਬਾਬਾ ਬੰਦਾ ਸਿੰਘ ਬਹਾਦਰ ਨੂੰ 'ਬਹਾਦਰੀ' ਦਾ ਥਾਪੜਾ ਦਿੱਤਾ, ਪੰਜ ਤੀਰ ਆਪਣੇ ਭੱਥੇ ਵਿੱਚੋਂ ਬਖ਼ਸ਼ੇ

**ਸ਼ਹੀਦ ਬਾਬਾ ਦੀਪ ਸਿੰਘ ਜੀ ਕਲੋਨੀ, ਸ੍ਰੀ ਦਸਮੇਸ਼ ਅਕੈਡਮੀ ਰੋਡ, ਸ੍ਰੀ ਅਨੰਦਪੁਰ ਸਾਹਿਬ। ਮੋ. +੯੧੯੮੭੮੦-੭੦੦੦੮*

ਅਤੇ ਪੰਜ ਪਿਆਰੇ, ਹੁਕਮਨਾਮਾ, ਇਕ ਨਿਸ਼ਾਨ ਸਾਹਿਬ ਅਤੇ ਨਗਾਰਾ ਬਖ਼ਸ਼ਿਆ। ਗੁਰੂ ਸਾਹਿਬ ਦੀਆਂ ਖੁਸ਼ੀਆਂ ਅਤੇ ਬਖ਼ਸ਼ਿਸ਼ਾਂ ਦੇ ਵਰੋਸਾਏ ਬਾਬਾ ਬੰਦਾ ਸਿੰਘ ਬਹਾਦਰ ਨੇ ਇਸ ਤਰ੍ਹਾਂ ਪੰਜਾਬ ਵੱਲ ਕੂਚ ਕੀਤਾ।

ਇੱਥੋਂ ਹੀ ਬਾਬਾ ਬੰਦਾ ਸਿੰਘ ਬਹਾਦਰ ਦੇ ਜੀਵਨ-ਇਤਿਹਾਸ ਨੂੰ ਤੋੜ-ਮਰੋੜਨ ਦਾ ਸਿਲਸਿਲਾ ਅਰੰਭ ਹੋ ਜਾਂਦਾ ਹੈ। ਆਮ ਤੌਰ 'ਤੇ ਇਤਿਹਾਸਕਾਰ ਬਾਬਾ ਬੰਦਾ ਸਿੰਘ ਦੇ ਪੰਜਾਬ ਆਉਣ ਦੇ ਉਦੇਸ਼ ਨੂੰ ਹੀ ਚੰਗੀ ਤਰ੍ਹਾਂ ਨਹੀਂ ਸਮਝ ਸਕੇ। ਬਹੁਤ ਸਾਰੇ ਇਤਿਹਾਸਕਾਰਾਂ ਨੇ ਲਿਖ ਛੱਡਿਆ ਕਿ ਬੰਦਾ ਸਿੰਘ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਬੱਚਿਆਂ ਦੀ ਮੌਤ ਬਦਲਾ ਲੈਣ ਲਈ ਪੰਜਾਬ ਭੇਜਿਆ ਸੀ। ਪਰ ਗੁਰੂ ਆਸ਼ੇ, ਗੁਰੂ ਜੁਗਤਿ ਅਤੇ ਗੁਰੂ ਕ੍ਰਿਤ (ਗੁਰਬਾਣੀ) ਨੂੰ ਸਾਹਮਣੇ ਰੱਖਿਆ ਜਾਵੇ ਤਾਂ ਇਹ ਨਤੀਜਾ ਸਹੀ ਸਾਬਤ ਨਹੀਂ ਹੁੰਦਾ। ਕਿਉਂਕਿ ਗੁਰੂ ਸਾਹਿਬ ਨੇ ਆਪਣੇ ਜੀਵਨ ਦੇ ਸਾਰੇ ਯੁੱਧ ਜਬਰ-ਜ਼ੁਲਮ ਦੇ ਖ਼ਿਲਾਫ਼ ਲੜੇ ਸਨ, ਨਾ ਕਿ ਬਦਲਾਖੋਰੀ ਲਈ। ਜਿਸ ਔਰੰਗਜ਼ੇਬ ਬਾਦਸ਼ਾਹ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪਿਤਾ ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ਸ਼ਹੀਦ ਕੀਤਾ ਹੋਵੇ, ਉਸੇ ਔਰੰਗਜ਼ੇਬ ਦੇ ਪੁੱਤਰ ਬਹਾਦਰ ਸ਼ਾਹ ਵਲੋਂ ਔਖੀ ਘੜੀ ਸਹਾਇਤਾ ਦੀ ਮੰਗ ਕਰਨ 'ਤੇ ਉਸ ਦੀ ਜਾਜੋਂ ਦੀ ਰਣਭੂਮੀ ਵਿਚ ਫ਼ੌਜੀ ਸਹਾਇਤਾ ਕਰਨ ਵਾਲੇ, ਸੱਚੇ ਪਾਤਿਸ਼ਾਹ ਅੰਦਰ ਬਦਲੇ ਦੀ ਭਾਵਨਾ ਭਲਾ ਕਿਵੇਂ ਚਿਤਵੀ ਜਾ ਸਕਦੀ ਹੈ? ਦੂਜਾ, ਜੇਕਰ ਗੁਰੂ ਸਾਹਿਬ ਦਾ ਬੰਦਾ ਸਿੰਘ ਬਹਾਦਰ ਨੂੰ ਪੰਜਾਬ ਭੇਜਣ ਦਾ ਉਦੇਸ਼ ਸਿਰਫ਼ ਛੋਟੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਦਾ ਬਦਲਾ ਲੈਣਾ ਹੀ ਹੁੰਦਾ ਤਾਂ ਸਰਹੰਦ ਦੇ ਹਾਕਮ ਵਜ਼ੀਰ ਖ਼ਾਂ ਨੂੰ ਮੌਤ ਦੇ ਘਾਟ ਉਤਾਰਨ ਤੋਂ ਬਾਅਦ ਬੰਦਾ ਸਿੰਘ ਦਾ ਸੰਕਲਪ ਪੂਰਾ ਹੋ ਗਿਆ ਹੁੰਦਾ, ਤਾਂ ਫ਼ਿਰ ਉਸ ਨੇ ਸਹਾਰਨਪੁਰ, ਨਾਨੌਤਾ ਅਤੇ ਜਲਾਲਾਬਾਦ ਦੇ ਹਾਕਮਾਂ, ਘੁੜਾਈ ਦੇ ਰਾਮਰਾਈਆਂ ਅਤੇ ਬਟਾਲਾ ਤੇ ਸੁਲਤਾਨਪੁਰ ਲੋਧੀ ਦੇ ਫ਼ੌਜਦਾਰਾਂ 'ਤੇ ਚੜ੍ਹਾਈ ਕਿਉਂ ਕਰਨੀ ਸੀ? ਡਾ. ਗੰਡਾ ਸਿੰਘ ਵੀ ਇਸ ਤੱਥ ਦੀ ਤਾਈਦ ਕਰਦੇ ਹਨ ਕਿ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਬੰਦਾ ਸਿੰਘ ਬਹਾਦਰ ਨੂੰ ਜ਼ੁਲਮ ਅਤੇ ਅਨਿਆਂ ਦੇ ਵਿਰੁੱਧ ਧਰਮ-ਯੁੱਧ ਲਈ ਪੰਜਾਬ ਵੱਲ ਭੇਜਿਆ ਸੀ। ਇਸ ਮੰਤਵ ਦੀ ਪੂਰਤੀ ਲਈ ਹੀ ਬੰਦਾ ਸਿੰਘ ਨੇ ਛੋਟੇ ਸਾਹਿਬਜ਼ਾਦਿਆਂ ਦੇ ਦੋਖੀਆਂ ਅਤੇ ਕਾਤਲਾਂ ਨੂੰ ਵੀ ਉਨ੍ਹਾਂ ਦੇ ਕੀਤੇ ਦੀ ਸਜ਼ਾ ਦਿੱਤੀ।

ਨਿਰਸੰਦੇਹ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤਕ ਦੇ ਸਿੱਖ ਇਨਕਲਾਬ ਦੇ ਸਫ਼ਰ ਦਾ ਸਿਖ਼ਰ ਖ਼ਾਲਸੇ ਦੀ ਸਿਰਜਣਾ ਸੀ, ਪਰ ਸਿੱਖ ਇਨਕਲਾਬ ਨੂੰ ਅਮਲੀ ਜਾਮਾ ਬਾਬਾ ਬੰਦਾ ਸਿੰਘ ਬਹਾਦਰ ਰਾਹੀਂ ਹੀ ਪਹਿਨਾਇਆ ਗਿਆ। ਸਿੱਖ ਇਨਕਲਾਬ ਦੇ ਤਿੰਨ ਪੜਾਅ ਹਨ, ਪਹਿਲਾ ਨਵਾਂ ਮਨੁੱਖ ਸਿਰਜਣ ਦਾ ਸਿਧਾਂਤਕ ਆਧਾਰ (ਸ੍ਰੀ ਗੁਰੂ ਗ੍ਰੰਥ ਸਾਹਿਬ) , ਦੂਜਾ ਇਸ ਸਿਧਾਂਤ ਨੂੰ ਅਮਲੀ ਜਾਮਾ ਪਹਿਨਾ ਕੇ ਨਵੇਂ ਮਨੁੱਖ ਦੀ ਸਿਰਜਣਾ (ਖ਼ਾਲਸਾ ਸਾਜਨਾ) ਅਤੇ ਤੀਜਾ ਸਿੱਖ ਫ਼ਲਸਫ਼ੇ 'ਤੇ ਆਧਾਰਿਤ ਰਾਜ ਦੀ ਸਥਾਪਨਾ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਿੱਖ ਇਨਕਲਾਬ ਦੇ ਆਖਰੀ ਅਤੇ ਮੁਕੰਮਲ ਪੜਾਅ ਨੂੰ ਸੰਪੰਨ ਕਰਨ ਦੀ ਸੇਵਾ ਬਾਬਾ ਬੰਦਾ ਸਿੰਘ

ਬਹਾਦਰ ਕੋਲੋਂ ਹੀ ਲਈ। ਬਾਬਾ ਬੰਦਾ ਸਿੰਘ ਬਹਾਦਰ ਨੇ ਇਹ ਜ਼ਿੰਮੇਵਾਰੀ ਬਹੁਤ ਹੀ ਸਮਰਪਣ, ਸੁਹਿਰਦਤਾ, ਦ੍ਰਿੜ੍ਹਤਾ, ਜ਼ਿੰਮੇਵਾਰੀ ਅਤੇ ਨਿਰ-ਲੋਭ ਹੋ ਕੇ ਨਿਭਾਈ। ਇਸ ਤਰ੍ਹਾਂ ਬਾਬਾ ਬੰਦਾ ਸਿੰਘ ਬਹਾਦਰ ਦੀ ਸਿੱਖ ਇਨਕਲਾਬ ਦੀ ਸੰਪੂਰਨਤਾ ਵਿਚ ਸਿਰਫ਼ ਬੇਮਿਸਾਲ ਅਤੇ ਲਾਸਾਨੀ ਦੇਣ ਹੀ ਨਹੀਂ, ਸਗੋਂ ਉਹ ਸਿੱਖ ਇਨਕਲਾਬ ਦਾ ਅਟੁੱਟ ਅੰਗ ਹਨ।

ਬਾਬਾ ਬੰਦਾ ਸਿੰਘ ਬਹਾਦਰ ਨੇ ਸੰਸਾਰ ਦੇ ਇਤਿਹਾਸ ਵਿਚ ਇਕ ਨਿਵੇਕਲਾ ਸਥਾਨ ਸਥਾਪਿਤ ਕੀਤਾ। ਉਨ੍ਹਾਂ ਨੇ ਸੰਸਾਰ ਦਾ ਪਹਿਲਾ ਸਫ਼ਲ ਕਿਸਾਨੀ ਇਨਕਲਾਬ ਲਿਆਂਦਾ। ਜਾਗੀਰਦਾਰੀ ਪ੍ਰਣਾਲੀ ਖ਼ਤਮ ਕਰ ਕੇ ਜ਼ਮੀਨਾਂ ਦੇ ਹੱਕ ਦੁਨੀਆ 'ਤੇ ਪਹਿਲੀ ਵਾਰੀ ਕਾਸ਼ਤਕਾਰਾਂ ਨੂੰ ਦਿੱਤੇ। ਉਨ੍ਹਾਂ ਨੇ ਭੌਂ ਸੁਧਾਰ ਕੀਤੇ, ਜਾਤੀ ਪ੍ਰਥਾ ਨੂੰ ਖ਼ਤਮ ਕਰਦਿਆਂ ਇਕ ਦਲਿਤ ਨੂੰ ਸਰਹਿੰਦ ਦਾ ਪਹਿਲਾ ਗਵਰਨਰ ਬਣਾਇਆ ਅਤੇ ਦਲਿਤ ਪਹਿਲੀ ਵਾਰੀ ਪਿੰਡਾਂ ਦੇ ਚੌਧਰੀ ਬਣੇ। ਉਨ੍ਹਾਂ ਨੇ ਰਾਜ ਸਥਾਪਿਤ ਕਰ ਕੇ ਆਪਣੇ ਨਾਂਅ ਦਾ ਸਿੱਕਾ ਨਹੀਂ ਚਲਾਇਆ, ਸਗੋਂ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਨਾਂ ਦਾ ਸਿੱਕਾ ਚਲਾਇਆ। ਉਸ ਦੇ ਸਿੱਕਿਆਂ ਦੀ ਇਬਰਾਤ ਇਸ ਤਰ੍ਹਾਂ ਸੀ, "ਅਜ਼ਮਤਿ ਨਾਨਕ ਗੁਰੂ ਹਮ ਜ਼ਾਹਿਰੋ ਹਮ ਬਾਤਨ ਅਸਤ। ਪਾਦਸ਼ਾਹਿ ਦੀਨੋ ਦੁਨੀਆ ਆਪ ਸੱਚਾ ਸਾਹਬ ਅਸਤ।" (ਗੁਰੂ ਨਾਨਕ ਦੀ ਵਡਿਆਈ ਹੈ ਬਾਹਰ ਅੰਦਰ ਸਾਰੇ। ਦੀਨ ਦੁਨੀ ਦਾ ਵਾਲੀ ਹੈ ਉਹ ਆਪੇ ਰੱਬ ਸੱਚਾ ਰੇ) ਅਤੇ "ਦੇਗੋ ਤੇਗੋ ਫ਼ਤਿਹ ਓ ਨੁਸਰਤਿ ਬੇ-ਦਿਰੰਗ। ਯਾਫਤ ਅਜ ਨਾਨਕ ਗੁਰੂ ਗੋਬਿੰਦ ਸਿੰਘ।" (ਦੇਗ ਤੇਗ ਜਿੱਤ ਸੇਵ ਨਿਰਾਲਮ, ਗੁਰੂ ਨਾਨਕ-ਗੋਬਿੰਦ ਸਿੰਘ ਤੋਂ ਪਾਈ)

ਬਾਬਾ ਬੰਦਾ ਸਿੰਘ ਬਹਾਦਰ ਨੇ ਸਿੱਖ ਇਨਕਲਾਬ ਨੂੰ ਅਮਲੀ ਜਾਮਾ ਬੜੀ ਸ਼ਿੱਦਤ ਨਾਲ ਪਹਿਨਾਇਆ ਪਰ ਜਗੀਰੂ, ਸ੍ਰੇਸ਼ਠਵਾਦੀ ਅਤੇ ਜਾਤੀਵਾਦੀ ਵਰਗਾਂ ਨੇ ਉਨ੍ਹਾਂ ਦੀ ਲਗਾਤਾਰ ਵਿਰੋਧਤਾ ਵੀ ਕੀਤੀ ਅਤੇ ਭੰਡੀ ਪ੍ਰਚਾਰ ਵੀ ਕੀਤਾ। ਪਹਿਲਾਂ ਮੁਸਲਮਾਨਾਂ ਅਤੇ ਫ਼ੇਰ ਅੰਗਰੇਜ਼ਾਂ ਵੇਲੇ ਬਾਬਾ ਬੰਦਾ ਸਿੰਘ ਬਹਾਦਰ ਬਾਰੇ ਗਲਤ ਇਤਿਹਾਸ ਲਿਖਿਆ ਗਿਆ। ਉਨ੍ਹਾਂ ਦੀ ਸ਼ਖ਼ਸੀਅਤ ਨੂੰ ਇਤਿਹਾਸ ਦੀਆਂ ਝੂਠੀਆਂ ਮਿੱਥਾਂ ਦੀ ਬਹੁਤਾਤ ਥੱਲੇ ਦਬਾਉਣ ਦੀ ਕੋਸ਼ਿਸ਼ ਕੀਤੀ ਗਈ।

ਮੁਸਲਮਾਨ ਇਤਿਹਾਸਕਾਰਾਂ ਨੇ ਤਾਂ ਬੜੀ ਕਾਮਯਾਬ ਘੜਨ-ਸ਼ਕਤੀ ਦੀ ਵਰਤੋਂ ਕਰਦਿਆਂ ਬਾਬਾ ਬੰਦਾ ਸਿੰਘ ਬਹਾਦਰ ਨੂੰ ਇਕ ਜ਼ਾਲਮ, ਨਿਰਦਈ, ਫ਼ਿਰਕੂ ਅਤੇ ਬਦਲੇ ਦੀ ਅੱਗ 'ਚ ਅੰਨ੍ਹੇ ਜਰਨੈਲ ਵਜੋਂ ਪੇਸ਼ ਕਰਨ ਦੀ ਪੂਰੀ ਕੋਸ਼ਿਸ਼ ਕੀਤੀ ਹੈ। ਇਸ ਪਿੱਛੇ ਮੁਸਲਮਾਨ ਇਤਿਹਾਸਕਾਰਾਂ ਦੀ ਭਾਵਨਾ ਨਾ-ਸਿਰਫ਼ ਤੁਅੱਸਬੀ ਇਰਾਦੇ ਤਹਿਤ ਸਿੱਖਾਂ ਨੂੰ ਜ਼ਾਲਮ ਰੂਪ ਵਿਚ ਪੇਸ਼ ਕਰਨ ਦੀ ਸੀ, ਬਲਕਿ ਮੁਗ਼ਲ ਹਾਕਮਾਂ ਦੇ ਕੀਤੇ ਜ਼ੁਲਮਾਂ ਅਤੇ ਸਰਹਿੰਦ ਦੇ ਸੂਬੇਦਾਰ ਵਜ਼ੀਰ ਖਾਂ ਦੇ ਛੋਟੇ ਸਾਹਿਬਜ਼ਾਦਿਆਂ ਨੂੰ ਜ਼ਿੰਦਾ ਨੀਹਾਂ 'ਚ ਚਿਣਾਉਣ ਦੇ ਪਾਪ ਨੂੰ ਧੋਣ ਦੀ ਵੀ ਨਾਪਾਕ ਮਨਸ਼ਾ ਸੀ।

ਮੁਸਲਮਾਨ ਇਤਿਹਾਸਕਾਰਾਂ ਨੇ ਬਾਬਾ ਬੰਦਾ ਸਿੰਘ ਬਹਾਦਰ 'ਤੇ ਮੁਸਲਮਾਨ

ਵਿਰੋਧੀ ਹੋਣ ਅਤੇ ਮੁਸਲਮਾਨਾਂ 'ਤੇ ਜ਼ੁਲਮ ਕਰਨ ਦੇ ਦੋਸ਼ ਲਗਾਏ ਹਨ। ਜਿਵੇਂ ਕਿ, ਬਾਬਾ ਬੰਦਾ ਸਿੰਘ ਬਹਾਦਰ ਨੇ ਸਰਹਿੰਦ 'ਤੇ ਹਮਲਾ ਬੋਲਣ ਵਕਤ ਮੁਸਲਮਾਨਾਂ ਨੂੰ ਘਰਾਂ ਅੰਦਰੋਂ ਕੱਢ-ਕੱਢ ਕੇ ਮਾਰਿਆ, ਮੁਸਲਮਾਨ ਬੱਚਿਆਂ ਅਤੇ ਇਸਤਰੀਆਂ ਨੂੰ ਬੇਰਹਿਮੀ ਨਾਲ ਕਤਲ ਕੀਤਾ, ਮਸਜ਼ਿਦਾਂ ਨੂੰ ਮਲੀਆਮੇਟ ਕਰ ਦਿੱਤਾ, ਇਥੋਂ ਤਕ ਕਿ ਮੁਸਲਮਾਨਾਂ ਦੀਆਂ ਕਬਰਾਂ ਤਕ ਪੁੱਟ ਸੁੱਟੀਆਂ। ਅੰਗਰੇਜ਼ ਇਤਿਹਾਸਕਾਰ ਥੋਰਨਟਨ ਹੀ ਕਹਿੰਦਾ ਹੈ, "ਇਸ ਗੱਲ ਵਿਚ ਕਿਸੇ ਮੁਸਲਮਾਨ ਲਿਖਾਰੀ ਉਤੇ ਪੱਕਾ ਭਰੋਸਾ ਨਹੀਂ ਕੀਤਾ ਜਾ ਸਕਦਾ।" ਇਤਿਹਾਸ ਦੀ ਨਿਰਪੱਖਤਾ ਨਾਲ ਘੋਖ ਕਰਨ 'ਤੇ ਆਪਣੇ ਆਪ ਹੀ ਇਹ ਦੋਸ਼ ਨਿਰਮੂਲ ਸਾਬਤ ਹੁੰਦੇ ਹਨ।

੧੦ ਦਸੰਬਰ, ੧੭੧੦ ਈ. ਨੂੰ ਬਾਦਸ਼ਾਹ ਬਹਾਦਰ ਸ਼ਾਹ ਨੇ ਸਿੱਖਾਂ ਵਿਰੁੱਧ ਹੁਕਮ ਜਾਰੀ ਕੀਤਾ ਸੀ ਕਿ ਜਿੱਥੇ ਵੀ ਕੋਈ ਸਿੱਖ ਮਿਲੇ ਉਸ ਨੂੰ ਕਤਲ ਕਰ ਦਿੱਤਾ ਜਾਵੇ। ਪਰ ਇਸ ਦੇ ਬਾਵਜੂਦ ਬਾਬਾ ਬੰਦਾ ਸਿੰਘ ਬਹਾਦਰ ਨੇ ਮੁਗ਼ਲ ਰਾਜ ਦੇ ਜ਼ੁਲਮ ਵਿਰੁੱਧ ਆਪਣੀ ਲੜਾਈ ਨੂੰ ਸੰਪਰਦਾਇਕ ਰੂਪ ਨਹੀਂ ਦਿੱਤਾ। ਮੁਸਲਮਾਨਾਂ ਪ੍ਰਤੀ ਉਨ੍ਹਾਂ ਦਾ ਰਵੱਈਆ ਬਹੁਤ ਉਦਾਰ ਅਤੇ ਨਿਰਪੱਖਤਾ ਵਾਲਾ ਸੀ। ਇਸੇ ਕਾਰਨ ਹੀ ਕਲਾਨੌਰ ਲਾਗੇ ਪੰਜ ਹਜ਼ਾਰ ਮੁਸਲਮਾਨ ਵੀ ਉਨ੍ਹਾਂ ਦੀ ਫ਼ੌਜ ਵਿਚ ਭਰਤੀ ਹੋ ਗਏ। ਬਾਦਸ਼ਾਹ ਕੋਲ ੨੮ ਅਪ੍ਰੈਲ, ੧੭੧੧ ( ੨੧ ਰੱਬੀ-ਉਲ-ਅੱਵਲ ੧੧੨੩ ਹਿਜ਼ਰੀ) ਨੂੰ ਪੁੱਜੀ ਖ਼ਬਰ ਵਿਚ ਦਰਜ ਹੈ ਕਿ :

"ਉਸ (ਬੰਦਾ ਸਿੰਘ) ਨੇ ਬਚਨ ਦਿੱਤਾ ਅਤੇ ਇਕਰਾਰ ਕੀਤਾ ਹੈ ਕਿ ਮੈਂ ਮੁਸਲਮਾਨਾਂ ਨੂੰ ਕੋਈ ਦੁੱਖ ਨਹੀਂ ਦਿੰਦਾ। ਚੁਨਾਂਚਿ ਜੋ ਭੀ ਮੁਸਲਮਾਨ ਉਸ ਵੱਲ ਰੁਜੂ ਹੁੰਦਾ ਹੈ, ਉਹ (ਬੰਦਾ ਸਿੰਘ) ਉਸ ਦੀ ਦਿਹਾੜੀ ਅਤੇ ਤਨਖ਼ਾਹ ਨਿਯਤ ਕਰ ਕੇ ਉਸ ਦਾ ਧਿਆਨ ਰੱਖਦਾ ਹੈ ਅਤੇ ਉਸ ਨੇ ਆਗਿਆ ਦੇ ਦਿੱਤੀ ਹੋਈ ਹੈ ਕਿ ਨਮਾਜ਼ ਅਤੇ ਖੁਤਬਾ ਜਿਵੇਂ (ਮੁਸਲਮਾਨ) ਚਾਹੁਣ ਪੜ੍ਹਨ। ਚੁਨਾਂਚਿ ਪੰਜ ਹਜ਼ਾਰ ਮੁਸਲਮਾਨ ਉਸ ਦੇ ਸਾਥੀ ਬਣ ਗਏ ਹਨ ਅਤੇ ਸਿੰਘਾਂ ਦੀ ਫ਼ੌਜ ਵਿਚ ਬਾਂਗ ਅਤੇ ਨਮਾਜ਼ ਵਲੋਂ ਸੁੱਖ ਪਾ ਰਹੇ ਹਨ।"

ਬਾਬਾ ਬੰਦਾ ਸਿੰਘ ਬਹਾਦਰ ਖ਼ਿਲਾਫ਼ ਮੁਸਲਮਾਨਾਂ ਦੀਆਂ ਮਸਜਿਦਾਂ ਢਾਹੁਣ ਦੇ ਦੋਸ਼ਾਂ ਨੂੰ ਸਰਹਿੰਦ ਵਿਚ ਮੁਸਲਮਾਨਾਂ ਦੀ ਸਦੀਆਂ ਪੁਰਾਣੀ ਰੋਜ਼ਾ ਸ਼ਰੀਫ਼ ਮਸਜਿਦ ਦੀ ਹੋਂਦ-ਹਸਤੀ ਖੁਦ ਝੁਠਲਾਉਂਦੀ । ਅਹਿਮ ਗੱਲ ਇਹ ਹੈ ਕਿ ਰੋਜ਼ਾ ਸ਼ਰੀਫ਼ ਮੁਸਲਮਾਨਾਂ ਦੇ ਸੂਫ਼ੀ ਮਤ ਦੇ ਪੰਜ ਵਰਗਾਂ ਵਿੱਚੋਂ ਇਕ- ਨਕਸ਼ਬੰਦੀ ਜਮਾਤ ਦਾ ਕੇਂਦਰ ਹੈ ਅਤੇ ਇਸੇ ਨਕਸ਼ਬੰਦੀ ਜਮਾਤ ਦੇ ਆਗੂ ਸ਼ੇਖ਼ ਅਹਿਮਦ ਸਰਹੰਦੀ ਦੀ ਪੰਚਮ ਪਾਤਿਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਵਿਚ ਵੱਡੀ ਭੂਮਿਕਾ ਸੀ। ਇਸੇ ਜਮਾਤ ਦੇ ਆਗੂਆਂ ਨੇ ਔਰੰਗਜ਼ੇਬ ਨੂੰ ਸਿੱਖਾਂ ਖਿਲਾਫ਼ ਸਖ਼ਤੀ ਅਤੇ ਜ਼ੁਲਮ ਕਰਨ ਲਈ ਉਕਸਾਇਆ ਅਤੇ ਨੌਵੇਂ ਪਾਤਿਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ਸ਼ਹੀਦ ਕਰਵਾਉਣ ਵਿਚ ਵੀ ਭੂਮਿਕਾ ਨਿਭਾਈ ਸੀ। ਉਸ ਨਕਸ਼ਬੰਦੀ ਜਮਾਤ ਦੇ ਸਰਹਿੰਦ ਵਿਚ ਧਾਰਮਿਕ ਕੇਂਦਰ ਨੂੰ ਬਾਬਾ ਬੰਦਾ ਸਿੰਘ ਬਹਾਦਰ ਨੇ ਬਿਲਕੁਲ ਨੁਕਸਾਨ ਨਹੀਂ

ਪਹੁੰਚਾਇਆ, ਜੋ ਅੱਜ ਵੀ ਜਿਉਂ ਦੀ ਤਿਉਂ ਕਾਇਮ ਹੈ। ਇਸੇ ਤਰ੍ਹਾਂ ਸਰਹੰਦ ਵਿਚ ਸਭ ਤੋਂ ਪ੍ਰਸਿੱਧ ਮੁਸਲਮਾਨੀ ਮਜ਼ਾਰ ਸ਼ੇਖ ਅਹਿਮਦ ਮੁਜੱਦਦ ਅਲਫ਼-ਸਾਨੀ ਦਾ ਹੈ। ਡਾ. ਗੋਕਲ ਚੰਦ ਨਾਰੰਗ ਨੇ ਸਰਹੰਦ ਦੀ ਬਰਬਾਦੀ ਤੋਂ ੨੦੨ ਵਰ੍ਹੇ ਪਿੱਛੋਂ ੧੯੧੨ ਈਸਵੀ ਵਿਚ ਲਿਖਿਆ ਸੀ ਕਿ, "ਸਾਰੀਆਂ ਇਮਾਰਤਾਂ ਵਿੱਚੋਂ ਜ਼ਿਆਦਾ ਸ਼ਾਨਦਾਰ ਅਹਿਮਦ ਸਾਨੀ ਦਾ ਮਜ਼ਾਰ ਹੁਣ ਤਕ ਉਸੇ ਤਰ੍ਹਾਂ ਖੜ੍ਹਾ ਹੈ ਜਿਵੇਂ ਕਿ ਲੜਾਈ ਤੋਂ ਪਹਿਲਾਂ ਸੀ।" ਜੇਕਰ ਬਾਬਾ ਬੰਦਾ ਸਿੰਘ ਬਹਾਦਰ ਨੇ ਸਰਹੰਦ ਵਿਚਲੇ ਮੁਸਲਮਾਨਾਂ ਦੇ ਧਰਮ ਅਸਥਾਨ ਵੀ ਢਾਹੇ ਹੁੰਦੇ ਤਾਂ ਇਹ ਦੋਵੇਂ ਮਸਜਿਦਾਂ ਦਾ ਵਜੂਦ ਵੀ ਨਾ ਹੁੰਦਾ। ਫ਼ਿਰ ਇਹ ਗੱਲ ਕਿਸ ਆਧਾਰ 'ਤੇ ਮੰਨੀ ਜਾ ਸਕਦੀ ਹੈ ਕਿ ਬਾਬਾ ਬੰਦਾ ਸਿੰਘ ਬਹਾਦਰ ਨੇ ਮੁਸਲਮਾਨਾਂ ਦੇ ਧਾਰਮਿਕ ਅਸਥਾਨਾਂ ਨੂੰ ਢਾਹਿਆ ਸੀ?

ਜਿੱਥੋਂ ਤਕ ਗੱਲ ਬਾਬਾ ਬੰਦਾ ਸਿੰਘ ਬਹਾਦਰ ਵੱਲੋਂ ਮੁਸਲਮਾਨਾਂ ਦੀਆਂ ਕਬਰਾਂ ਤਕ ਪੁੱਟ ਸੁੱਟਣ ਦੇ ਦੋਸ਼ਾਂ ਦੀ ਹੈ ਤਾਂ ਬਾਬਾ ਬੰਦਾ ਸਿੰਘ ਬਹਾਦਰ ਨੂੰ ਸਿਰਫ਼ ਇਕ ਹੀ ਕਬਰ ਪੁੱਟਣੀ ਪਈ ਸੀ, ਉਹ ਵੀ ਮਲੇਰਕੋਟਲੇ ਵਿਚ ਇਕ ਸਿੱਖ ਬੀਬੀ ਅਨੂਪ ਕੌਰ ਦੀ ਸੀ, ਜਿਸ ਨੂੰ ਸ਼ੇਰ ਮੁਹੰਮਦ ਖ਼ਾਂ ਮਲੇਰਕੋਟਲੀਆ ਫੜ ਕੇ ਲੈ ਗਿਆ ਸੀ ਅਤੇ ਉਸ ਨੇ ਆਪਣਾ ਸਤ ਬਚਾਉਣ ਲਈ ਆਤਮਘਾਤ ਕਰ ਲਿਆ ਸੀ। ਉਸ ਨੂੰ ਸ਼ੇਰ ਮੁਹੰਮਦ ਖ਼ਾਂ ਦੇ ਹੁਕਮ ਨਾਲ ਕਬਰ ਵਿਚ ਦਬਵਾ ਦਿੱਤਾ ਗਿਆ ਸੀ। ਬਾਬਾ ਬੰਦਾ ਸਿੰਘ ਬਹਾਦਰ ਮਲੇਰਕੋਟਲੇ ਉਚੇਚੇ ਤੌਰ 'ਤੇ ਬੀਬੀ ਅਨੂਪ ਕੌਰ ਦੇ ਸਿੱਖ ਰਹੁ-ਰੀਤਾਂ ਅਨੁਸਾਰ ਅੰਤਮ ਸਸਕਾਰ ਲਈ ਹੀ ਆਇਆ ਸੀ। ਇਸੇ ਕਾਰਨ ਹੀ ਇਤਿਹਾਸ ਵਿਚ ਕਿਧਰੇ ਵੀ ਬਾਬਾ ਬੰਦਾ ਸਿੰਘ ਬਹਾਦਰ ਵੱਲੋਂ ਮਲੇਰਕੋਟਲੇ ਜਾਣ ਦੇ ਬਾਵਜੂਦ ਉੱਥੋਂ ਦਾ ਕੋਈ ਨੁਕਸਾਨ ਕਰਨ ਦਾ ਜ਼ਿਕਰ ਨਹੀਂ ਮਿਲਦਾ। ਡਾ. ਗੰਡਾ ਸਿੰਘ ਅਨੁਸਾਰ, ਬੀਬੀ ਅਨੂਪ ਕੌਰ ਦੀ ਕਬਰ ਪੁਟਾਈ ਅਤੇ ਉਸ ਦੇ ਸਰੀਰ ਨੂੰ ਅੱਗ ਦੇ ਹਵਾਲੇ ਕਰਨ ਨੂੰ ਜਾਂ ਤਾਂ ਸ਼ਾਹੀ ਅਖ਼ਬਾਰ ਨਵੀਸ ਸਮਝ ਨਹੀਂ ਸਕੇ ਜਾਂ ਉਨ੍ਹਾਂ ਨੇ ਜਾਣ-ਬੁੱਝ ਕੇ ਇਸ ਨੂੰ ਕੋਝੇ ਗਲਤ ਢੰਗ ਨਾਲ ਪੇਸ਼ ਕੀਤਾ। ਇਸ ਤੋਂ ਸਪੱਸ਼ਟ ਹੈ ਕਿ ਵੇਲੇ ਦੇ ਮੁਸਲਮਾਨ ਇਤਿਹਾਸਕਾਰਾਂ ਨੇ ਬਾਬਾ ਬੰਦਾ ਸਿੰਘ ਬਹਾਦਰ ਦੀ ਛਵੀ ਨੂੰ ਖ਼ਰਾਬ ਕਰਨ ਲਈ ਹੀ ਅਜਿਹੇ ਨਿਰਮੂਲ ਤੱਥ ਦਰਜ ਕੀਤੇ ਹਨ।

ਜਦੋਂ ਬਾਬਾ ਬੰਦਾ ਸਿੰਘ ਬਹਾਦਰ ਸਰਹਿੰਦ 'ਤੇ ਹਮਲਾ ਕਰਨ ਲਈ ਤੁਰਿਆ ਤਾਂ ਉਸ ਨੇ ਬਾਜ਼ ਸਿੰਘ, ਭਾਈ ਫ਼ਤਹਿ ਸਿੰਘ ਅਤੇ ਸਿਰ-ਕੱਢ ਆਗੂਆਂ ਨੂੰ ਹੁਕਮ ਦਿੱਤਾ ਕਿ ਵਜ਼ੀਰ ਖ਼ਾਨ ਨੂੰ ਜਿਊਂਦਾ ਬਚ ਕੇ ਨਾ ਜਾਣ ਦਿੱਤਾ ਜਾਵੇ ਅਤੇ ਨਾਲ ਹੀ ਇਹ ਵੀ ਆਦੇਸ਼ ਦਿੱਤਾ ਕਿ ਜਿਹੜੇ ਮੁਸਲਮਾਨ ਸਿਪਾਹੀ ਨਿਹੱਥੇ ਹੋ ਜਾਣ ਜਾਂ ਚੁੱਪ-ਚਾਪ ਈਨ ਮੰਨ ਲੈਣ ਅਤੇ ਜਿਹੜੇ ਹਿੰਦੂ ਬੋਦੀ ਵਿਖਾ ਦੇਣ, ਉਨ੍ਹਾਂ ਨੂੰ ਕੁਝ ਨਾ ਕਿਹਾ ਜਾਵੇ। ਸਰਹੰਦ ਫ਼ਤਿਹ ਤੋਂ ਬਾਅਦ ਬਾਬਾ ਬੰਦਾ ਸਿੰਘ ਬਹਾਦਰ ਜਿੱਧਰ ਨੂੰ ਵੀ ਗਿਆ, ਕੀ ਮੁਸਲਮਾਨ ਅਤੇ ਕੀ ਹਿੰਦੂ, ਸਭ ਸਰਕਾਰੀ ਅਫ਼ਸਰਾਂ ਨੇ ਈਨ ਮੰਨ ਲੈਣ ਵਿਚ ਹੀ ਸੁਖ ਸਮਝਿਆ ਅਤੇ ਬਾਬਾ ਬੰਦਾ ਸਿੰਘ ਬਹਾਦਰ ਉਨ੍ਹਾਂ ਦੀ ਸੁਰੱਖਿਆ ਦਾ ਜਾਮਨ ਵੀ ਬਣਿਆ। ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਬਾਬਾ ਬੰਦਾ

ਸਿੰਘ ਬਹਾਦਰ ਵਿਚ ਅਜਿਹੀ ਪਾਰਸ ਕਲਾ ਦਾ ਪ੍ਰਤਾਪ ਜ਼ਾਹਰ ਹੋਇਆ ਕਿ ਜਿੱਥੇ ਗਰੀਬ ਅਤੇ ਬੇ-ਜ਼ਮੀਨੇ ਲੋਕ ਉਸ ਨੂੰ ਆਪਣਾ ਪੱਕਾ ਜ਼ਾਮਨ ਸਮਝਣ ਲੱਗੇ, ਉੱਥੇ ਮੁਸਲਮਾਨ ਅਤੇ ਹਿੰਦੂ ਵੀ ਉਸ ਦਾ ਪੂਰਨ ਸਤਿਕਾਰ ਕਰਦੇ ਸਨ। ਮੁਸਲਮਾਨ ਨਵਾਬ ਅਮੀਨ-ਦੌਲਾ ਦੇ ਰੁੱਕਾਤ (ਦਸਤੁਰੂਲ-ਇਨਸ਼ਾ) ਦੇ ਛੇਵੇਂ ਰੁੱਕੇ ਵਿਚ ਸਰਹੰਦ ਫ਼ਤਿਹ ਤੋਂ ਬਾਅਦ 'ਖ਼ਾਲਸਾ ਰਾਜ' ਅਤੇ ਬਾਬਾ ਬੰਦਾ ਸਿੰਘ ਬਹਾਦਰ ਬਾਰੇ ਇਉਂ ਲਿਖਿਆ ਹੋਇਆ ਹੈ, "ਉਨ੍ਹਾਂ ਦਾ (ਖ਼ਾਲਸਾ ਫ਼ੌਜਾਂ) ਸਰਦਾਰ ਅਜਿਹਾ ਪੀਰ ਅਤੇ ਮਨ ਨੂੰ ਮੋਹ ਲੈਣ ਵਾਲਾ ਜਾਦੂਗਰ ਸੀ ਕਿ ਆਪਣੇ ਆਪ ਨੂੰ ਬਹਾਦਰਾਂ ਅਤੇ ਦਲੇਰਾਂ ਦਾ ਮੋਹਰੀ ਜ਼ਾਹਰ ਕਰਦਾ ਸੀ ਅਤੇ ਉਸ ਵਿਚ ਕੁਝ ਅਜਿਹਾ ਜਾਦੂ ਸੀ ਕਿ ਹਰ ਕਿਸੇ ਦੇ ਮਨ ਨੂੰ ਆਪਣੇ ਕਾਬੂ ਵਿਚ ਕਰ ਲੈਂਦਾ ਸੀ। ਕੀ ਹਿੰਦੂ ਅਤੇ ਕੀ ਮੁਸਲਮਾਨ ਜੋ ਕੋਈ ਭੀ ਉਸ ਕੋਲ ਜਾਂਦਾ, ਉਸ ਨੂੰ 'ਸਿੰਘ' ਕਹਿ ਕੇ ਬੁਲਾਉਂਦਾ।" ਮੁਸਲਮਾਨ ਇਤਿਹਾਸਕਾਰਾਂ ਅਤੇ ਇਨ੍ਹਾਂ ਇਤਿਹਾਸਕਾਰਾਂ ਦੇ ਹਵਾਲੇ ਨਾਲ ਬਿਨਾ ਖੋਜਿਆਂ-ਪੜਤਾਲਿਆਂ ਲਿਖਣ ਵਾਲੇ ਇਤਿਹਾਸਕਾਰਾਂ ਦੇ ਬਾਬਾ ਬੰਦਾ ਸਿੰਘ ਬਹਾਦਰ ਨੂੰ ਮੁਸਲਮਾਨ ਵਿਰੋਧੀ ਹੋਣ ਦੇ ਦੋਸ਼ ਬਿਲਕੁਲ ਨਿਰਮੂਲ ਅਤੇ ਥੋਥੇ ਸਾਬਤ ਹੁੰਦੇ ਹਨ।

ਹੁਣ ਇਕ ਹੋਰ ਦੋਸ਼ ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਖ਼ਸੀਅਤ ਨੂੰ ਛੁਟਿਆਉਣ ਵਾਲਾ ਲੱਗਦਾ ਹੈ ਕਿ ਬਾਬਾ ਬੰਦਾ ਸਿੰਘ ਬਹਾਦਰ ਨੇ ਵਿਆਹ ਕਰਵਾ ਕੇ ਦਸਮ ਪਾਤਿਸ਼ਾਹ ਦੇ ਹੁਕਮ ਨੂੰ ਤੋੜਿਆ ਸੀ, ਕਿਉਂਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਬਾਬਾ ਬੰਦਾ ਸਿੰਘ ਬਹਾਦਰ ਨੂੰ ਵਿਆਹ ਨਾ ਕਰਵਾਉਣ ਦਾ ਹੁਕਮ ਕੀਤਾ ਸੀ। ਸਿੱਖ ਇਤਿਹਾਸ ਵਿਚ ਬਹੁਤ ਸਾਰੀਆਂ ਅਜਿਹੀਆਂ ਮਿੱਥਾਂ ਅਤੇ ਤੱਥ ਦਰਜ ਹਨ, ਜਿਹੜੇ ਸਿੱਖ ਸਿਧਾਂਤਾਂ, ਗੁਰੂ ਜੁਗਤਿ ਅਤੇ ਪੰਥਕ ਪਰੰਪਰਾਵਾਂ ਅਨੁਸਾਰ ਠੀਕ ਨਹੀਂ ਬੈਠਦੇ। ਹੁਣ ਜੇਕਰ ਸਿੱਖ ਫ਼ਲਸਫ਼ੇ, ਗੁਰੂ ਉਪਦੇਸ਼ਾਂ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹਵਾਲੇ ਨਾਲ ਬਾਬਾ ਬੰਦਾ ਸਿੰਘ ਬਹਾਦਰ 'ਤੇ ਵਿਆਹ ਕਰਵਾ ਕੇ ਗੁਰੂ ਹੁਕਮ ਦੀ ਅਵੱਗਿਆ ਕਰਨ ਦੇ ਦੋਸ਼ਾਂ ਦੀ ਪੜਤਾਲ ਕਰੀਏ ਤਾਂ ਇਹ ਵੀ ਸੱਚ ਸਾਬਤ ਹੁੰਦੇ ਨਹੀਂ ਜਾਪਦੇ। ਕਿਉਂਕਿ ਇਕ ਗੱਲ ਸਪੱਸ਼ਟ ਹੈ ਕਿ ਗੁਰੂ ਸਾਹਿਬਾਨ ਨੇ ਜੋ ਉਪਦੇਸ਼ ਗੁਰਬਾਣੀ ਦੇ ਫ਼ਲਸਫ਼ੇ ਵਿਚ ਦਿੱਤਾ ਹੈ, ਉਸ ਨੂੰ ਅਮਲੀ ਤੌਰ 'ਤੇ ਆਪਣੇ ਜੀਵਨ ਵਿਚ ਕਮਾਇਆ ਅਤੇ ਸਿੱਖਾਂ ਨੂੰ ਕਮਾਉਣ ਦੀ ਜੁਗਤਿ ਦਿੱਤੀ। ਜੇਕਰ ਗੁਰਬਾਣੀ, ''ਗ੍ਰਿਹਸਤ ਮਹਿ ਸੋਈ ਨਿਰਬਾਨੁ॥'' ਅਤੇ ''ਨਾਨਕ ਸਤਿਗੁਰਿ ਭੇਟਿਐ ਪੂਰੀ ਹੋਵੈ ਜੁਗਤਿ॥ ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ॥'' ਦਾ ਉਪਦੇਸ਼ ਦਿੰਦਿਆਂ ਗ੍ਰਹਿਸਥ ਜੀਵਨ ਵਿਚ ਰਹਿ ਕੇ ਮੁਕਤੀ ਦਾ ਰਾਹ ਦਿਖਾਉਂਦੀ , ਜੇਕਰ ਗੁਰੂ ਉਪਦੇਸ਼ ''ਧਰਮੀ ਧਰਮੁ ਕਰਹਿ ਗਾਵਾਵਹਿ ਮੰਗਹਿ ਮੋਖ ਦੁਆਰੁ॥ ਜਤੀ ਸਦਾਵਹਿ ਜੁਗਤਿ ਨ ਜਾਣਹਿ ਛਡਿ ਬਹਹਿ ਘਰ ਬਾਰੁ॥'' ਘਰ-ਬਾਰ, ਗ੍ਰਿਹਸਥ-ਕੁਟੰਬ ਦਾ ਤਿਆਗ ਕਰਨ ਵਾਲੇ ਧਰਮ-ਕਰਮਾਂ ਦਾ ਖੰਡਨ ਕਰਦਾ ਹੈ, ਜੇਕਰ ਗੁਰੂ ਸਾਹਿਬਾਨ ਖੁਦ ਗ੍ਰਿਹਸਥ ਧਰਮ ਨਿਭਾਉਦਿਆਂ ਸਾਨੂੰ ਜੀਵਨ ਜੁਗਤਿ ਦੇ ਕੇ ਗਏ ਹਨ ਤਾਂ ਅਜਿਹੇ ਵਿਚ ਇਹ ਕਿਵੇਂ ਮੰਨਿਆ ਜਾ ਸਕਦਾ ਹੈ ਕਿ ਸ੍ਰੀ ਗੁਰੂ

ਗੋਬਿੰਦ ਸਿੰਘ ਜੀ ਨੇ ਬਾਬਾ ਬੰਦਾ ਸਿੰਘ ਬਹਾਦਰ ਨੂੰ ਵਿਆਹ ਕਰਵਾਉਣ ਤੋਂ ਰੋਕਿਆ ਹੋਵੇਗਾ? ਜਿਸ ਵਿਅਕਤੀ ਨੂੰ ਸਮਰੱਥ ਗੁਰੂ ਨੇ ਖੁਦ ਆਪਣੀ ਨਦਰ ਦਾ ਪਾਤਰ ਬਣਾਇਆ ਅਤੇ ਥਾਪੜਾ ਦੇ ਕੇ, ਪੰਜ ਤੀਰ, ਪੰਜ ਪਿਆਰਿਆਂ ਦੀ ਅਗਵਾਈ ਵਿਚ ਆਪਣੇ ਹੱਥੀਂ ਤੋਰਿਆ ਹੋਵੇ, ਉਹ ਸ਼ਖ਼ਸੀਅਤ ਜ਼ਿੰਦਗੀ ਵਿਚ ਗੁਰੂ ਹੁਕਮਾਂ ਦੀ ਅਵੱਗਿਆ ਕਰ ਸਕਦੀ ਹੈ, ਇਹ ਭਲਾ ਕਿਸ ਤਰ੍ਹਾਂ ਮੰਨਿਆ ਜਾ ਸਕਦਾ ਹੈ? ਅਜਿਹਾ ਸੋਚਣਾ ਸਰਾਸਰ ਗੁਰੂ ਦੀ ਸਮਰੱਥਾ 'ਤੇ ਸ਼ੱਕ ਕਰਨ ਦੇ ਬਰਾਬਰ ਹੈ।

ਇਹ ਗੱਲ ਠੀਕ ਹੈ ਕਿ ਬੰਦਾ ਸਿੰਘ ਨੇ 'ਫ਼ਤਿਹ ਦਰਸ਼ਨ' ਦਾ ਜੈਕਾਰਾ ਵਰਤਣਾ ਸ਼ੁਰੂ ਕਰ ਦਿੱਤਾ ਸੀ, ਪਰ ਇਹ ਉਸ ਦੀ ਕਦੀ ਵੀ ਮਨਸ਼ਾ ਨਹੀਂ ਸੀ ਕਿ ਇਸ ਨੂੰ 'ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਿਹ।" ਦੀ ਥਾਂ ਵਰਤਿਆ ਜਾਵੇ। ਡਾ. ਗੰਡਾ ਸਿੰਘ ਲਿਖਦੇ ਹਨ ਕਿ, ਜਦੋਂ ਖ਼ਾਲਸੇ ਨੇ 'ਫ਼ਤਿਹ ਦਰਸ਼ਨ' ਨੂੰ ਅਪ੍ਰਵਾਨ ਕੀਤਾ ਤਾਂ ਬੰਦਾ ਸਿੰਘ ਨੇ ਇਸ 'ਤੇ ਕੋਈ ਅੜੀ ਵੀ ਨਹੀਂ ਕੀਤੀ। ਇਸ ਤਰ੍ਹਾਂ ਇਹ ਕਹਿਣਾ ਵੀ ਨਿਰਮੂਲ ਹੈ ਕਿ 'ਫ਼ਤਿਹ ਦਰਸ਼ਨ' ਨੂੰ ਲੈ ਕੇ ਬੰਦਾ ਸਿੰਘ ਅਤੇ ਖ਼ਾਲਸੇ ਦੇ ਵਿਚਕਾਰ ਕੋਈ ਮਤਭੇਦ ਹੋਇਆ ਹੋਵੇ।

ਸੱਚਾਈ ਇਹ ਹੈ ਕਿ ਬਾਬਾ ਬੰਦਾ ਸਿੰਘ ਬਹਾਦਰ ਨੇ ਨਾ-ਸਿਰਫ਼ ਆਪਣਾ ਸਾਰਾ ਜੀਵਨ ਦ੍ਰਿੜ੍ਹਤਾ ਨਾਲ ਗੁਰੂ ਦੇ ਦਰਸਾਏ ਮਾਰਗ 'ਤੇ ਚੱਲਣ ਨੂੰ ਸਮਰਪਿਤ ਕਰ ਦਿੱਤਾ, ਸਗੋਂ ਉਨ੍ਹਾਂ ਦੀ ਸ਼ਹਾਦਤ ਵੀ ਬੇਮਿਸਾਲ ਅਤੇ ਅਦੁੱਤੀ ਹੈ। ਜਦੋਂ ਬਾਬਾ ਬੰਦਾ ਸਿੰਘ ਬਹਾਦਰ ਨੂੰ ਦਿੱਲੀ ਵਿਚ ਸ਼ਹੀਦ ਕੀਤਾ ਗਿਆ ਤਾਂ ਉਸ ਵੇਲੇ ਦਿੱਲੀ ਵਿਚ ਕਾਫ਼ੀ ਗਿਣਤੀ ਵਿਚ ਯੂਰਪੀਨ ਲੋਕ ਰਹਿ ਰਹੇ ਸਨ। ਕਈ ਯੂਰਪੀਨਾਂ ਨੇ ਆਪਣੀਆਂ ਅੱਖਾਂ ਨਾਲ ਉਨ੍ਹਾਂ ਦੀ ਸ਼ਹਾਦਤ ਨੂੰ ਦੇਖਿਆ ਅਤੇ ਇਸ ਬਾਰੇ ਇਤਿਹਾਸ ਵਿਚ ਲਿਖਿਆ। ਬਾਬਾ ਬੰਦਾ ਸਿੰਘ ਬਹਾਦਰ ਨੂੰ ਅਸਹਿ ਅਤੇ ਅਕਹਿ ਤਸ਼ੱਦਦ ਦੇ ਕੇ ਸ਼ਹੀਦ ਕੀਤਾ ਗਿਆ।

ਬਾਬਾ ਬੰਦਾ ਸਿੰਘ ਬਹਾਦਰ ਨੂੰ ਇਸਲਾਮ ਜਾਂ ਮੌਤ ਵਿੱਚੋਂ ਇਕ ਨੂੰ ਚੁਣਨ ਲਈ ਕਿਹਾ ਗਿਆ, ਉਨ੍ਹਾਂ ਨੇ ਸ਼ਹਾਦਤ ਦਾ ਰਾਹ ਚੁਣਿਆ। ਸ਼ਹੀਦੀ ਜਾਮ ਪਿਲਾਉਣ ਤੋਂ ਪਹਿਲਾਂ ਉਨ੍ਹਾਂ ਦੇ ਪੁੱਤਰ ਅਜੈ ਸਿੰਘ ਨੂੰ ਕਤਲ ਕਰ ਕੇ ਉਸ ਦਾ ਧੜਕਦਾ ਦਿਲ ਬਾਬਾ ਬੰਦਾ ਸਿੰਘ ਬਹਾਦਰ ਦੇ ਮੂੰਹ ਵਿਚ ਧੱਕੇ ਨਾਲ ਤੁੰਨਣ ਦੀ ਕੋਸ਼ਿਸ਼ ਕੀਤੀ ਗਈ। ਬਾਬਾ ਜੀ ਦੀ ਭਿਆਨਕ ਤੇ ਲਾਸਾਨੀ ਸ਼ਹਾਦਤ ਦਾ ਭਿਆਨਕ ਦ੍ਰਿਸ਼ ਡਾ. ਗੰਡਾ ਸਿੰਘ ਨੇ ਇਉਂ ਚਿਤਰਿਆ ਹੈ: "ਪਹਿਲਾਂ ਬੁੱਚੜ ਨੇ ਛੁਰੇ ਦੀ ਨੋਕ ਨਾਲ ਉਸ ਦੀ ਸੱਜੀ ਅੱਖ ਕੱਢੀ ਅਤੇ ਫਿਰ ਖੱਬੀ। ਇਸ ਤੋਂ ਬਾਅਦ ਉਸ ਦਾ ਖੱਬਾ ਪੈਰ ਕੱਟਿਆ, ਫਿਰ ਉਸ ਦੇ ਦੋਵੇਂ ਹੱਥ ਸਰੀਰ ਤੋਂ ਅਲੱਗ ਕੀਤੇ ਗਏ। ਤਦ ਭਖ਼ਦੀਆਂ ਸਲਾਖਾਂ ਨਾਲ ਉਸ ਦਾ ਮਾਸ ਟੋਟੇ-ਟੋਟੇ ਕੀਤਾ ਗਿਆ ਅਤੇ ਅੰਤ ਵਿਚ ਸਿਰ ਲਾਹਿਆ ਗਿਆ ਅਤੇ ਉਸ ਦਾ ਅੰਗ-ਅੰਗ ਕੱਟ ਦਿੱਤਾ ਗਿਆ।" ਇਤਿਹਾਸਕਾਰ ਖ਼ਫ਼ੀ ਖ਼ਾਂ ਨੇ ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਹਾਦਤ ਦਾ ਖ਼ੌਫ਼ਨਾਕ ਹਾਲ ਆਪਣੀ ਅੱਖੀਂ ਡਿੱਠਾ ਸੀ। ਉਹ ਆਪਣੀ ਪੁਸਤਕ ਮੁੰਤਾਖਿਬ-ਉਲ-ਲਬਾਬ ਵਿਚ ਲਿਖਦਾ ਹੈ ਕਿ, "ਬਹੁਤ ਕੁਝ ਐਸਾ

ਵਾਪਰਿਆ, ਜਿਸ ਉਪਰ ਚਸ਼ਮਦੀਦ ਗਵਾਹ ਤੋਂ ਇਲਾਵਾ ਕੋਈ ਸ਼ਾਇਦ ਯਕੀਨ ਨਾ ਕਰੇ।'' ਇਸ ਹਕੀਕਤ ਤੋਂ ਕੋਈ ਵੀ ਇਤਿਹਾਸਕਾਰ ਮੁਨਕਰ ਨਹੀਂ ਹੈ ਕਿ ਅਸਹਿ ਤੇ ਅਕਹਿ ਤਸੀਹੇ ਦੇਣ ਤੋਂ ਇਲਾਵਾ ਭਖਦੇ ਹੋਏ ਲਾਲ ਗਰਮ ਜੰਬੂਰਾਂ ਨਾਲ ਬਾਬਾ ਬੰਦਾ ਸਿੰਘ ਬਹਾਦਰ ਦੇ ਸਰੀਰ ਤੋਂ ਮਾਸ ਨੋਚਿਆ ਗਿਆ। ਬਾਬਾ ਬੰਦਾ ਸਿੰਘ ਬਹਾਦਰ ਦੀ ਅਦੁੱਤੀ ਸ਼ਹਾਦਤ ਨੂੰ ਬਿਆਨ ਕਰਦੀਆਂ, ਹਰਸਾ ਸਿੰਘ ਚਾਤਰ ਦੀਆਂ ਨਿਮਨ ਦਰਜ ਤੁਕਾਂ ਕਿੰਨੀਆਂ ਭਾਵਪੂਰਤ ਤੇ ਦਿਲ ਨੂੰ ਟੁੰਬਣ ਵਾਲੀਆਂ ਹਨ:

*ਬੋਟੀ-ਬੋਟੀ ਹੋ ਗਿਆ, ਸਿੱਖੀ ਨਹੀਂ ਸੂਰਮੇ ਹਾਰੀ।*
*ਵਿਰਲੇ ਜੰਮਣ ਜੱਗ ਤੇ, ਇਹੋ ਜਿਹੇ ਚਾਤਰ ਉਪਕਾਰੀ।*

ਜਿਹੋ-ਜਿਹੇ ਹਾਲਾਤਾਂ ਵਿਚ ਅਤੇ ਜਿਨ੍ਹਾਂ ਤਰੀਕਿਆਂ ਨਾਲ ਬਾਬਾ ਬੰਦਾ ਸਿੰਘ ਬਹਾਦਰ ਨੂੰ ਸ਼ਹੀਦ ਕੀਤਾ ਗਿਆ, ਦੁਨੀਆ ਦਾ ਕੋਈ ਵੱਡੇ ਤੋਂ ਵੱਡਾ ਜਰਨੈਲ ਵੀ ਅਜਿਹੀ ਮੌਤ ਨੂੰ ਅਡੋਲਤਾ ਅਤੇ ਸਹਿਜ ਵਿਚ ਪ੍ਰਵਾਨ ਨਹੀਂ ਕਰ ਸਕਦਾ। ਇਹ ਬਾਬਾ ਬੰਦਾ ਸਿੰਘ ਬਹਾਦਰ 'ਤੇ ਗੁਰੂ ਸਾਹਿਬ ਦੀ ਅਸੀਮ ਨਦਰ ਹੀ ਸੀ, ਜਿਸ ਕਰਕੇ ਬਾਬਾ ਬੰਦਾ ਸਿੰਘ ਬਹਾਦਰ ਨੇ 'ਨਿਰਭੈ ਅਤੇ ਅਡੋਲ ਅਵਸਥਾ' ਵਿਚ ਵੀਰਗਤੀ ਪ੍ਰਾਪਤ ਕੀਤੀ। ਇਹ ਅਵਸਥਾ ਇਕ ਜੰਗੀ ਜਰਨੈਲ ਤੋਂ ਕਿਤੇ ਉੱਪਰ ਸੀ, ਜਿਸ ਅਵਸਥਾ ਦਾ ਵਰਣਨ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਇਉਂ ਕਰਦੇ ਹਨ:

*ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ॥*
*ਸੁਖ ਸਨੇਹੁ ਅਰੁ ਭੈ ਨਹੀ ਜਾ ਕੈ ਕੰਚਨ ਮਾਟੀ ਮਾਨੈ॥੧॥ ਰਹਾਉ॥*
*ਨਹ ਨਿੰਦਿਆ ਨਹ ਉਸਤਤਿ ਜਾ ਕੈ ਲੋਭੁ ਮੋਹੁ ਅਭਿਮਾਨਾ॥*
*ਹਰਖ ਸੋਗ ਤੇ ਰਹੈ ਨਿਆਰਉ ਨਾਹਿ ਮਾਨ ਅਪਮਾਨਾ॥੧॥*
*ਆਸਾ ਮਨਸਾ ਸਗਲ ਤਿਆਗੈ ਜਗ ਤੇ ਰਹੈ ਨਿਰਾਸਾ॥*
*ਕਾਮੁ ਕ੍ਰੋਧੁ ਜਿਹ ਪਰਸੈ ਨਾਹਨਿ ਤਿਹ ਘਟਿ ਬ੍ਰਹਮੁ ਨਿਵਾਸਾ॥੨॥*
*ਗੁਰ ਕਿਰਪਾ ਜਿਹ ਨਰ ਕਉ ਕੀਨੀ ਤਿਹ ਇਹ ਜੁਗਤਿ ਪਛਾਨੀ॥*
*ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗਿ ਪਾਨੀ॥੩॥੧੧॥*

*(ਪੰਨਾ ੬੩੩)*

ਬਾਬਾ ਬੰਦਾ ਸਿੰਘ ਬਹਾਦਰ ਕੋਈ ਸਾਧਾਰਨ ਸੂਰਮਾ ਨਹੀਂ ਸੀ। ਉਹ ਗੁਰੂ ਦੀ ਅਸੀਮ ਕਿਰਪਾ ਸਦਕਾ ਜੀਵਨ ਦੀ ਅਸਲ ਜੁਗਤਿ ਨੂੰ ਪਛਾਣ ਚੁੱਕਿਆ, ਅਕਾਲ ਪੁਰਖ ਵਾਹਿਗੁਰੂ ਨਾਲ ਇੱਕ-ਮਿਕ ਹੋਇਆ ਸੂਰਮਾ ਸੀ। ਇਸੇ ਕਾਰਨ ਹੀ ਕੋਈ ਵੀ ਸਰੀਰਕ ਦੁੱਖ ਉਨ੍ਹਾਂ ਦੀ ਆਤਮਿਕ ਅਡੋਲਤਾ ਨੂੰ ਹਿਲਾ ਨਾ ਸਕਿਆ। ਅੱਖਾਂ ਸਾਹਮਣੇ ਆਪਣੇ ਪੁੱਤਰ ਦੀ ਕੋਹ-ਕੋਹ ਕੇ ਹੁੰਦੀ ਮੌਤ ਦੇਖਣੀ ਅਤੇ ਫ਼ਿਰ ਪੁੱਤਰ ਦਾ ਕਲੇਜਾ ਆਪਣੇ ਮੂੰਹ ਵਿਚ ਪਵਾਉਣਾ, 'ਨਿਰਭੈ ਪਦ' ਨੂੰ ਪੁੱਜੇ ਕਿਸੇ ਪਰਮ ਪੁਰਖ ਦੇ ਪਿਆਰੇ ਤੋਂ ਬਿਨ੍ਹਾਂ ਕਿਸੇ ਬਹਾਦਰ-ਸੂਰਮੇ ਦੇ ਵੱਸ ਦੀ ਗੱਲ ਨਹੀਂ ਹੋ ਸਕਦੀ। ■

ਮਈ ੨੦੧੬ ਦਾ ਬਾਕੀ. . .

# ਸਿੱਖ ਇਤਿਹਾਸ ਦੀ ਬੇਜੋੜ ਸ਼ਖ਼ਸੀਅਤ

# ਬਾਬਾ ਬੰਦਾ ਸਿੰਘ ਬਹਾਦਰ

*-ਡਾ. ਸੁਰਿੰਦਰ ਕੌਰ**

ਗੁਰੂ ਸਾਹਿਬਾਨ ਨੇ ਆਪਣੇ ਪ੍ਰਚਾਰ ਰਾਹੀਂ ਜਾਤ-ਪਾਤ ਨੂੰ ਸਿੱਖ ਸਮਾਜ ਵਿੱਚੋਂ ਜੜ੍ਹ ਤੋਂ ਪੁੱਟ ਕੇ ਰੱਖ ਦਿੱਤਾ ਤੇ ਸਿੱਖ ਕੌਮ ਵਿਚ ਇਕ ਸਰਬ-ਸਾਂਝੀ ਏਕਤਾ ਅਮਲੀ ਜੀਵਨ ਵਿਚ ਝਲਕਣ ਲੱਗੀ। ਇਸ ਦੇ ਨਾਲ ਹੀ ਗੁਰੂ ਸਾਹਿਬਾਨ ਨੇ ਹੱਕ ਦੀ ਕਮਾਈ 'ਤੇ ਵੀ ਜ਼ੋਰ ਦਿੱਤਾ:

*ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ॥* *(ਪੰਨਾ ੧੪੧)*

ਕਹਿ ਕੇ ਇਸ ਦਾ ਸਿੰਘਨਾਦ ਕਰ ਦਿੱਤਾ। ਮਲਿਕ ਭਾਗੋ ਦੇ ਪੂੜੇ ਛੱਡ ਕੇ ਭਾਈ ਲਾਲੋ ਦੀ ਕੋਦਰੇ ਦੀ ਰੋਟੀ ਨੂੰ ਚਾਅ ਨਾਲ ਖਾਣ ਵਿਚ ਸਿੱਧੇ ਤੌਰ ਜ਼ਿੰਮੀਦਾਰੀ ਪ੍ਰਥਾ (ਅਣਹੱਕ ਦੀ ਕਮਾਈ) ਤੇ ਸ਼ਾਹੂਕਾਰੀ ਮੱਕਾਰੀ 'ਤੇ ਕਰਾਰੀ ਸੱਟ ਮਾਰੀ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤਕ ਸਾਰੇ ਹੀ ਗੁਰੂ ਸਾਹਿਬਾਨ ਨੇ ਆਪਣੇ-ਆਪਣੇ ਸਮੇਂ ਇਸ ਲਾਹਨਤ ਨੂੰ ਮਿਟਾਉਣ ਦੀ ਕੋਸ਼ਿਸ਼ ਕੀਤੀ ਜੋ ਸਫਲ ਵੀ ਰਹੀ, ਜਿਸ ਦਾ ਸਿੱਟਾ ਪੰਜਾਬ ਵਿੱਚੋਂ ਦੋ ਸ਼ਤਾਬਦੀਆਂ ਅੰਦਰ ਜ਼ਿੰਮੀਦਾਰੀ ਪ੍ਰਥਾ ਬਹੁਤ ਘੱਟ ਗਈ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਬਾਅਦ ਜਥੇਬੰਦੀ ਬਾਬਾ ਬੰਦਾ ਸਿੰਘ ਬਹਾਦਰ ਜੀ ਦੇ ਹੱਥ ਵਿਚ ਆ ਗਈ ਤੇ ਨਾਲ ਹੀ ਸਦੀਆਂ ਤੋਂ ਚੱਲੇ ਆ ਰਹੇ ਹੱਕ, ਨਿਆਂ ਦੇ ਸੰਘਰਸ਼ ਦੀ ਜ਼ਿੰਮੀਦਾਰੀ ਵੀ। ਉਸ ਵੇਲੇ ਪੰਜਾਬ ਵਿਚ ਲਾਹੌਰ ਤੇ ਸਰਹਿੰਦ ਹੀ ਦੋ ਵੱਡੇ ਸ਼ਹਿਰ ਸਨ ਜਿਨ੍ਹਾਂ ਵਿਚ ਮੁਗ਼ਲਾਂ ਦਾ ਦਬਦਬਾ ਕਾਇਮ ਸੀ, ਬਾਕੀ ਪੰਜਾਬ ਵਿਚ ਇਨ੍ਹਾਂ ਦਾ ਜ਼ੋਰ ਘੱਟ ਚੁੱਕਿਆ ਸੀ ਤੇ ਸੰਨ ੧੭੧੦ ਈ. ਵਿਚ ਬਾਬਾ ਬੰਦਾ ਸਿੰਘ ਜੀ ਵੱਲੋਂ ਸਰਹਿੰਦ ਨੂੰ ਦਿੱਤੀ ਗਈ ਕਰਾਰੀ ਹਾਰ ਦੇ ਨਾਲ ਹੀ ਮੁਗ਼ਲਾਂ ਦੀ ਸੱਤਾ ਸਿਰਫ ਲਾਹੌਰ (ਪੱਛਮੀ ਪੰਜਾਬ) ਤੇ ਹੋਰ ਛੋਟੇ, ਮੋਟੇ ਇਲਾਕਿਆਂ ਵੱਲ ਧੱਕ ਦਿੱਤੀ ਗਈ। ਮਾਝਾ, ਮਾਲਵਾ ਤੇ ਦੁਆਬਾ ਕੁਝ ਹੀ ਸਮੇਂ ਵਿਚ ਪੂਰੀ ਤਰ੍ਹਾਂ ਸਿੱਖੀ ਲਹਿਰ ਨਾਲ ਜੁੜ ਗਿਆ। ਬਾਬਾ ਬੰਦਾ ਸਿੰਘ ਬਹਾਦਰ ਜੀ ਨੇ ਬੜੀ ਦੂਰ-ਅੰਦੇਸ਼ੀ ਨਾਲ ਸਰਹਿੰਦ ਨੂੰ ਸਿੱਖ ਰਾਜ ਦੀ ਰਾਜਧਾਨੀ ਨਾ ਬਣਾਇਆ ਕਿਉਂਕਿ ਇਹ ਸ਼ਹਿਰ ਪਹਿਲਾਂ ਤੋਂ ਹੀ ਮੁਗ਼ਲਾਂ ਦੀ ਨਜ਼ਰ ਵਿਚ ਸੀ ਅਤੇ ਬਾਬਾ ਜੀ ਜਾਣਦੇ ਸਨ ਕਿ ਅਗਾਂਹ ਵੀ ਇਸ ਨੂੰ

**Room No-2, Banta Singh Chawl, Opp Manish Park, jijamata Marg,, Pump House, Andehri (East), Mumbai-400090 M: +9180973-10773*

ਆਪਣੇ ਕਬਜ਼ੇ ਵਿਚ ਲਿਆਉਣ ਦਾ ਯਤਨ ਕਰਨਗੇ, ਨਾਲ ਹੀ ਰਾਜਧਾਨੀ ਨੂੰ ਐਸੀ ਥਾਂ ਹੋਣਾ ਚਾਹੀਦਾ ਹੈ ਜੋ ਸਿਰਫ ਮਹਿਫੂਜ਼ ਹੀ ਨਾ ਹੋਵੇ ਸਗੋਂ ਜਿੱਥੇ ਕੌਮ ਦੀਆਂ ਜਥੇਬੰਦਕ ਕਾਰਗੁਜ਼ਾਰੀਆਂ ਵਿਚ ਕੋਈ ਰੁਕਾਵਟ ਨਾ ਆਵੇ ਤੇ ਸਭ ਤੋਂ ਵੱਧ ਉਹ ਸਿਰਫ ਸਿੱਖਾਂ ਦੀ ਨਿਵੇਕਲੀ ਪਛਾਣ ਹੋਵੇ। ਕਿਸੇ ਦੇ ਖੰਡਰ 'ਤੇ ਆਪਣਾ ਮਹੱਲ ਖੜਾ ਕਰਨਾ ਨਾ ਤਾਂ ਸਿੱਖ ਕੌਮ ਦੀ ਫਿਤਰਤ ਸੀ ਤੇ ਨਾਂ ਆਪ ਬਾਬਾ ਬੰਦਾ ਸਿੰਘ ਬਹਾਦਰ ਜੀ ਦੀ।

ਇਸ ਕੰਮ ਲਈ ਸ੍ਰੀ ਅਨੰਦਪੁਰ ਸਾਹਿਬ ਸਭ ਤੋਂ ਚੰਗੀ ਥਾਂ ਹੋ ਸਕਦੀ ਸੀ ਤੇ ਨਾਲ ਹੀ ਇਸ ਸ਼ਹਿਰ ਗੁਰੂ ਸਾਹਿਬਾਨ ਦੀ ਚਰਨ-ਛੋਹ ਪ੍ਰਾਪਤ ਸੀ। ਪਰ ਕਲਗੀਧਰ ਪਿਤਾ ਦੇ ਇਸ ਸ਼ਹਿਰ ਨੂੰ ਛੱਡਿਆਂ ਹਾਲੇ ਸਿਰਫ ਛੇ ਸਾਲ ਹੀ ਗੁਜ਼ਰੇ ਸਨ ਤੇ ਮੁਗ਼ਲ ਇਸ ਥਾਂ ਤੋਂ ਚੰਗੀ ਤਰ੍ਹਾਂ ਵਾਕਿਫ ਹੋ ਚੁੱਕੇ ਸਨ, ਇਸ ਲਈ ਭੀੜ ਸਮੇਂ ਇੱਥੇ ਰਹਿਣਾ ਸੁਰੱਖਿਅਤ ਨਹੀਂ ਸੀ। ਬੜੀ ਡੂੰਘੀ ਸਮਝਦਾਰੀ ਨਾਲ ਬਾਬਾ ਬੰਦਾ ਸਿੰਘ ਬਹਾਦਰ ਜੀ ਨੇ ਲੋਹਗੜ੍ਹ ਨੂੰ ਸਿੱਖ ਰਾਜ ਦੀ ਰਾਜਧਾਨੀ ਬਣਾਇਆ। ਇੱਥੇ ਹੀ ਗੁਰੂ ਸਾਹਿਬਾਨ ਦੇ ਨਾਂ ਦੇ ਸਿੱਕੇ ਢਾਲੇ ਗਏ। ਇੱਥੋਂ ਹੀ ਸਰਕਾਰੀ ਕਾਗਜ਼-ਪੱਤਰਾਂ ਲਈ ਖਾਲਸਈ ਮੋਹਰ ਬਣੀ। ਸਰਹਿੰਦ ਵਿਚ ਹੱਥ ਆਈਆਂ ਤੋਪਾਂ ਵੀ ਇੱਥੇ ਹੀ ਲਿਆਂਦੀਆਂ ਗਈਆਂ। ਖਰਾਬ ਤੋਪਾਂ ਦੀ ਮੁਰੰਮਤ ਲਈ ਉਚੇਚੇ ਤੌਰ 'ਤੇ ਕਾਰੀਗਰ ਬੁਲਾਏ ਗਏ। ਸਭ ਤੋਂ ਵੱਡੀ ਤੋਪ ਦਾ ਨਾਂ ਬਾਬਾ ਬੰਦਾ ਸਿੰਘ ਬਹਾਦਰ ਨੇ ਆਪ 'ਗੁਰੂ ਕਲਗੀਧਰ' ਤੋਪ ਰੱਖਿਆ। ਹੋਰ ਜੰਗੀ ਸਾਜ਼ੋ-ਸਮਾਨ ਤੇ ਸ਼ਸਤਰ ਇਕੱਠੇ ਹੋਏ ਤੇ ਬਕਾਇਦਾ ਉਨ੍ਹਾਂ ਦਾ ਹਿਸਾਬ-ਕਿਤਾਬ ਰੱਖਿਆ ਗਿਆ। ਨਵੇਂ ਸ਼ਸਤਰਾਂ ਦੀ ਘਾੜਤ ਲਈ ਭੱਠੀਆਂ ਲਾਈਆਂ ਗਈਆਂ। ਸਰਹਿੰਦ ਫਤਿਹ ਤੋਂ ਬਾਅਦ ਇਹ ਦੂਜੀ ਵਾਰ ਸੀ ਜਦੋਂ ਬਾਬਾ ਬੰਦਾ ਸਿੰਘ ਜੀ ਦੀ ਜਮਾਂਦਰੂ ਯੁੱਧ-ਕਲਾ ਸਾਹਮਣੇ ਆਈ ਸੀ। ਮੁਖੀ ਸਰਦਾਰਾਂ ਨੂੰ ਉਨ੍ਹਾਂ ਦੇ ਮਹਿਕਮੇ ਵੰਡ ਦਿੱਤੇ ਗਏ। ਬੜੇ ਜ਼ੋਰ-ਸ਼ੋਰ ਨਾਲ ਖਾਲਸਾ ਪੰਥ ਦੀ ਰਾਜਧਾਨੀ ਲੋਹਗੜ੍ਹ ਕਿਲ੍ਹੇ ਵਿਚ ਇਕ ਨਵੀਂ ਨੁਹਾਰ ਆਈ।

ਇਸੇ ਥਾਂ ਤੋਂ ਸਰਹਿੰਦ ਦੀ ਮੁਹਿੰਮ ਵਿਚ ਸ਼ਾਮਲ ਹੋਏ ਸਿੰਘ ਕੁਝ ਸਮਿਆਂ ਲਈ ਆਪਣੇ ਘਰਾਂ ਨੂੰ ਮੁੜੇ ਤੇ ਨਾਲ ਬੜਾ ਮਾਲ-ਅਸਬਾਬ ਵੀ ਲੈ ਕੇ ਗਏ। ਇਹ ਪਹਿਲੀ ਵਾਰੀ ਸੀ ਜਦੋਂ ਖਾਲਸੇ ਨੂੰ ਕਿਸੇ ਯੁੱਧ ਵਿੱਚੋਂ ਇੰਨਾ ਮਾਲੀ ਫਾਇਦਾ ਹੋਇਆ ਸੀ। ਇਸ ਦੌਲਤ ਦੇ ਨਾਲ ਸਾਰਿਆਂ ਕੋਲ ਇਕ ਖਾਸ ਚੀਜ਼ ਵੀ ਸੀ ਜਿਸ ਨੂੰ ਫਖ਼ਰ ਨਾਲ ਵਿਖਾਇਆ ਜਾਂਦਾ ਸੀ, ਉਹ ਸਨ-- ਖਾਲਸਈ ਸਿੱਕੇ। ਇਸ ਜਾਹ-ਓ-ਜਲਾਲੀ ਦੇ ਨਾਲ ਪੰਜਾਬ ਦੇ ਪਿੰਡ-ਪਿੰਡ ਤਕ ਬਾਬਾ ਬੰਦਾ ਸਿੰਘ ਬਹਾਦਰ ਦੀ ਨਿਆਂਕਾਰੀ ਤੇ ਸੂਰਮਗਤੀ ਦੀਆਂ ਸੋਆਂ ਵੀ ਫੈਲੀਆਂ। ਪੰਜਾਬ ਦੀ ਮਜ਼ਲੂਮ ਜਨਤਾ ਨੇ ਸੁਖ ਦਾ ਸਾਹ ਲਿਆ ਪਰ ਹਾਲੇ ਬਾਕੀ ਉੱਤਰੀ ਹਿੰਦੁਸਤਾਨ ਵਿਚ ਆਮ ਲੋਕਾਂ ਦੀ ਤੇ ਖਾਸ ਕਰਕੇ ਕਿਸਾਨਾਂ ਦੀ ਹਾਲਤ ਬਹੁਤ ਖਰਾਬ ਸੀ।

ਘਰਾਂ ਤੋਂ ਪਰਤਦਿਆਂ ਦੂਰ-ਦੁਰਾਡੇ ਦੇ ਸਿੱਖ ਆਮ ਲੋਕਾਂ ਦੀ ਤ੍ਰਾਸਦੀ ਦੇ ਸਮਾਚਾਰ ਵੀ ਆਪਣੇ ਨਾਲ ਲੋਹਗੜ੍ਹ ਤਕ ਲਿਆਏ ਤੇ ਬਾਬਾ ਬੰਦਾ ਸਿੰਘ ਬਹਾਦਰ ਨੇ ਜਦੋਂ ਇਹ ਸੁਣਿਆ ਤਾਂ ਇਕ ਵਾਰੀ ਫਿਰ ਆਪਣੇ ਪ੍ਰੀਤਮ ਦੇ ਬਚਨ ਚੇਤੇ ਆ ਗਏ:

*ਇਨ ਗਰੀਬ ਸਿਖਨ ਕੋ ਦੇਊਂ ਪਾਹਿਸ਼ਾਹੀ। ਇਹ ਯਾਦ ਕਰੇਂ ਹਮਰੀ ਗੁਰਿਆਈ।*

ਬਾਬਾ ਬੰਦਾ ਸਿੰਘ ਬਹਾਦਰ ਜਾਲਮ ਹਕੂਮਤ ਦੁਆਰਾ ਦੁਨੀਆ ਦੇ ਦੁੱਖ ਕਿਵੇਂ ਸਹਾਰ ਸਕਦੇ ਸਨ? ਤੇ ਉਂਝ ਵੀ ਬਾਬਾ ਬੰਦਾ ਸਿੰਘ ਬਹਾਦਰ ਕੋਈ ਐਸੀ ਸ਼ਖ਼ਸੀਅਤ ਨਹੀਂ ਸਨ ਕਿ ਰਾਜਧਾਨੀ ਵਿਚ ਚੈਨ-ਅਰਾਮ ਦੀ ਜ਼ਿੰਦਗੀ ਵਿਚ ਗਲਤਾਨ ਹੋ ਜਾਣ। ਉਨ੍ਹਾਂ ਨੇ ਤਾਂ ਸਦਾ ਆਪਣੇ ਆਪ ਨੂੰ ਖਾਲਸਾ ਪੰਥ ਦਾ ਦਾਸ ਹੀ ਸਮਝਿਆ ਇਸ ਲਈ 'ਲਰੈ ਦੀਨ ਕੇ ਹੇਤ' ਦੇ ਖਾਲਸਈ ਮਿਸ਼ਨ ਨੂੰ ਲੈ ਕੇ ਲੋਹਗੜ੍ਹ ਤੋਂ ਪੂਰਬ ਵੱਲ ਚੜ੍ਹਾਈ ਕਰ ਦਿੱਤੀ। ਜਿੱਥੇ-ਜਿੱਥੇ ਬਾਬਾ ਬੰਦਾ ਸਿੰਘ ਜੀ ਦੀ ਫੌਜ ਗੱਜਦੀ, ਜ਼ਮੀਨਾਂ ਨੂੰ ਜ਼ਿੰਮੀਦਾਰਾਂ ਤੋਂ ਖੋਹ ਕੇ ਕਿਰਤੀ-ਕਾਮਿਆਂ ਵਿਚ ਵੰਡਦੀ ਜਾਂਦੀ। ਸਿੱਖ ਮਿਸ਼ਨਰੀ ਕਾਲਜ ਵੱਲੋਂ ਛਪੀ ਪੁਸਤਕ *'ਬਾਬਾ ਬੰਦਾ ਸਿੰਘ ਬਹਾਦਰ'* ਦੇ ਸਫਾ ਨੰ: ੧੬ 'ਤੇ ਇਸ ਮੁਹਿਮ ਦਾ ਜ਼ਿਕਰ ਇਸ ਤਰ੍ਹਾਂ ਹੈ:

*"ਸਿੱਖਾਂ ਦੇ ਤਾਕਤ ਵਿਚ ਆਉਣ ਕਰਕੇ ਗਰੀਬਾਂ ਨੇ ਵੀ ਸੁੱਖ ਦਾ ਸਾਹ ਲਿਆ। ਸਦੀਆਂ ਤੋਂ ਦੁਤਕਾਰੇ ਜਾਣ ਵਾਲੇ ਲੋਕ ਸਵੈਮਾਣ ਨਾਲ ਤੁਰਨ ਫਿਰਨ ਲੱਗ ਪਏ। ਵਿਲਿਅਮ ਇਰਵਿਨ ਇਸ ਤੱਥ ਦਾ ਬਿਆਨ ਇਸ ਤਰ੍ਹਾਂ ਕਰਦਾ ਹੈ- ਸਿੱਖਾਂ ਦੇ ਕਬਜ਼ੇ ਹੇਠ ਆਏ ਸਾਰੇ ਪਰਗਣਿਆਂ ਵਿਚ ਪੁਰਾਣੇ ਰਿਵਾਜ਼ਾਂ ਦਾ ਉਲਟ-ਪੁਲਟ ਹੋ ਜਾਣਾ ਹੈਰਾਨ ਕਰ ਦੇਣ ਵਾਲਾ ਤੇ ਮੁਕੰਮਲ ਕੰਮ ਸੀ। ਇਕ ਨੀਚ ਭੰਗੀ ਜਾਂ ਚਮਾਰ ਲਈ ਜਿਸ ਨੂੰ ਹਿੰਦੁਸਤਾਨੀਆਂ ਦੇ ਧਿਆਨ ਵਿਚ ਅਤਿ ਨੀਵਾਂ ਸਮਝਿਆ ਜਾਂਦਾ ਹੈ, ਸਿਰਫ ਘਰ ਛੱਡ ਕੇ ਆਗੂ (ਬਾਬਾ ਬੰਦਾ ਸਿੰਘ ਬਹਾਦਰ) ਪਾਸ ਪਹੁੰਚਣਾ ਹੀ ਹੁੰਦਾ ਸੀ ਕਿ ਥੋੜੇ ਸਮੇਂ ਵਿਚ ਹੀ ਉਹ ਆਪਣੀ ਨਿਉਕਤੀ ਦਾ ਹੁਕਮ ਹੱਥ ਲੈ ਕੇ ਆਪਣੀ ਜਨਮ-ਭੌਂ ਦਾ ਮਾਲਕ ਬਣ ਆਉਂਦਾ। ਬਾਬਾ ਜੀ ਨੇ ਜ਼ਿੰਮੀਦਾਰੀ ਨੂੰ ਖਤਮ ਕਰ ਕੇ ਰੱਖ ਦਿੱਤਾ। ਸਦੀਆਂ ਤੋਂ ਕੁਝ ਲੋਕ ਜ਼ਮੀਨ 'ਤੇ ਜ਼ਬਰੀ ਕਬਜ਼ਾ ਕਰੀ ਬੈਠੇ ਸਨ ਤੇ ਅਸਲ ਮਾਲਕਾਂ ਕਿਰਤੀ ਤੇ ਕਾਮਿਆਂ ਨੂੰ ਉਨ੍ਹਾਂ ਨੇ ਆਪਣੇ ਨੌਕਰ ਬਣਾ ਕੇ ਰੱਖਿਆ ਹੋਇਆ ਸੀ ਜਿਨ੍ਹਾਂ ਕੋਲੋਂ ਪਸ਼ੂਆਂ ਦੀ ਤਰ੍ਹਾਂ ਕੰਮ ਲਿਆ ਜਾਂਦਾ ਸੀ। ਜ਼ਿੰਮੀਦਾਰ ਇਨ੍ਹਾਂ ਕਿਰਤੀਆਂ ਦੀ ਖ਼ੂਨ ਪਸੀਨੇ ਦੀ ਕਮਾਈ ਨਾਲ ਐਸ਼ ਕਰ ਰਹੇ ਸਨ ਤੇ ਜਦੋਂ ਚਾਹੁੰਦੇ ਇਨ੍ਹਾਂ ਨੂੰ ਨੌਕਰੀਓਂ ਜੁਆਬ ਦੇ ਦਿੰਦੇ ਜਾਂ ਨੌਕਰੀ ਵਿਚ ਰੱਖ ਲੈਂਦੇ। ਬਾਬਾ ਜੀ ਨੇ ਜ਼ਮੀਨਦਾਰਾਂ ਨੂੰ ਬੇਦਖ਼ਲ ਕੀਤਾ। ਜ਼ਮੀਨ ਅਸਲ ਮਾਲਕਾਂ ਕਿਰਤੀ ਤੇ ਕਾਮਿਆਂ ਵਿਚ ਵੰਡ ਦਿੱਤੀ।"*

ਇਹ ਮੁਹਿੰਮ ਪੰਜਾਬ ਤੋਂ ਜਲਾਲਾਬਾਦ ਤਕ ਪਹੁੰਚ ਚੁੱਕੀ ਸੀ। ਸੈਂਕੜੇ ਮੀਲਾਂ ਤਕ ਹੁਣ ਇਹ ਕਲੰਕ ਧੋਤਾ ਜਾ ਚੁੱਕਿਆ ਸੀ। ਦੇਓਬੰਦ (ਉੱਤਰ ਪ੍ਰਦੇਸ਼),

ਸਹਾਰਨਪੁਰ, ਬੇਟ, ਬੁੜੀਆ ਨਗਰ ਤੇ ਅਖੀਰ ਨਨੌਤਾ ਆਦਿ ਉੱਤਰ ਭਾਰਤ ਦੇ ਮਧਕਾਲੀਨ ਮਜ਼ਬੂਤ ਸ਼ਹਿਰਾਂ 'ਤੇ ਸਿੱਖਾਂ ਦਾ ਕਬਜ਼ਾ ਹੋ ਗਿਆ। ਜਲਾਲਾਬਾਦ ਤਕ ਪਹੁੰਚ ਕੇ ਬਾਬਾ ਜੀ ਨੇ ਹੁਣ ਦਿੱਲੀ ਨੂੰ ਫਤਿਹ ਕਰਨ ਦੀ ਵਿਉਂਤ ਬਣਾਈ। ਉਨ੍ਹਾਂ ਦਾ ਇਰਾਦਾ ਦਿੱਲੀ ਨੂੰ ਖਾਲਸਾ ਪੰਥ ਲਈ ਤੋਹਫੇ ਵਜੋਂ ਪੇਸ਼ ਕਰਨਾ ਸੀ ਤੇ ਇਸ ਲਈ ਇਹ ਸਮਾਂ ਵੀ ਠੀਕ ਸੀ। ਦਿੱਲੀ ਦਾ ਮੁਗ਼ਲ ਬਾਦਸ਼ਾਹ ਆਪਣੀ ਰਾਜਧਾਨੀ ਵਿਚ ਨਹੀਂ ਸੀ। ਅਸਲ ਵਿਚ ਉਹ ਹਾਲੇ ਦੱਖਣ ਤੋਂ ਪਰਤਿਆ ਹੀ ਨਹੀਂ ਸੀ। ਬਾਬਾ ਬੰਦਾ ਸਿੰਘ ਬਹਾਦਰ ਖਾਲਸਈ ਫੌਜ ਸਮੇਤ ਜਮਨਾ ਦੇ ਕੰਢੇ 'ਤੇ ਪੁੱਜ ਗਏ ਪਰ ਹੋਣੀ ਨੂੰ ਕੁਝ ਹੋਰ ਹੀ ਮੰਨਜ਼ੂਰ ਸੀ। ਉਸ ਸਾਲ ਮੀਂਹ ਅੱਤ ਦਾ ਵਰ੍ਹਿਆ। ਜਿਸ ਜਮਨਾ ਵਿਚ ਹਮੇਸ਼ਾਂ ਹੀ ਪਾਣੀ ਦੀ ਥੁੜ ਰਹਿੰਦੀ ਸੀ, ਉਸ ਜਮਨਾ ਵਿਚ ਹੜ ਆ ਗਿਆ। ਬਾਬਾ ਬੰਦਾ ਸਿੰਘ ਬਹਾਦਰ ਨੂੰ ਜਮਨਾ ਦੇ ਉਰਲੇ ਕੰਢੇ ਹੀ ਰੁਕਣਾ ਪਿਆ। ਕਈ ਸਿੱਖ ਇਸ ਦੌਰਾਨ ਭਿਆਨਕ ਬਿਮਾਰੀਆਂ ਦਾ ਸ਼ਿਕਾਰ ਹੋ ਗਏ।

ਦੂਜੇ ਪਾਸੇ ਬਾਬਾ ਬੰਦਾ ਸਿੰਘ ਜੀ ਦੀਆਂ ਪੂਰਬ ਵੱਲ ਮੁਹਿਮਾਂ ਦੀ ਸੋਅ ਸੁਣ ਕੇ ਬਹਾਦਰ ਸ਼ਾਹ ਨੇ ਦਿੱਲੀ ਵੱਲ ਚਾਲੇ ਪਾ ਦਿੱਤੇ ਤੇ ਠੀਕ ਬਰਸਾਤਾਂ ਤਕ ਉਹ ਦਿੱਲੀ ਆ ਵੜਿਆ ਤੇ ਨਾਲ ਆਪਣੇ ਤਕੜੇ ਸਰਕਾਰੀ ਲਸ਼ਕਰ ਨੂੰ ਵੀ ਇੱਥੇ ਹੀ ਸੱਦ ਲਿਆ। ਮਜਬੂਰ ਹੋ ਕੇ ਬਾਬਾ ਬੰਦਾ ਸਿੰਘ ਜੀ ਨੂੰ ਆਪਣੀ ਦਿੱਲੀ ਦੀ ਮੁਹਿੰਮ ਛੱਡਣੀ ਪਈ। ਇਹ ਖਾਲਸੇ ਲਈ ਪਹਿਲਾ ਵੱਡਾ ਝਟਕਾ ਸੀ। ਸ. ਨਰਿੰਦਰਪਾਲ ਸਿੰਘ ਦੇ ਸ਼ਬਦਾਂ- "ਵਿਚ ਇਕ ਸਲਤਨਤ ਤਬਾਹ ਹੋਣੋਂ ਬਚ ਗਈ, ਇਕ ਸਲਤਨਤ ਸਥਾਪਤ ਹੋਣੋਂ ਖੁੰਝ ਗਈ। ਇਕ ਰਾਜ ਕਾਇਮ ਹੁੰਦਾ-ਹੁੰਦਾ ਉੱਕ ਗਿਆ ਤੇ ਇਕ ਰਾਜ ਢਹਿੰਦਾ-ਢਹਿੰਦਾ ਵੀ ਤੱਗ ਗਿਆ।"

ਬੇਸ਼ਕ ਬਾਬਾ ਬੰਦਾ ਸਿੰਘ ਬਹਾਦਰ ਜੀ ਦੀ ਦਿੱਲੀ ਮੁਹਿੰਮ ਸਫਲ ਨਾ ਹੋ ਸਕੀ ਪਰ ਸੰਨ ੧੭੧੦ ਈ. ਵਿਚ ਸਿਰਫ ਮਈ ਤੋਂ ਲੈ ਕੇ ਦਸੰਬਰ ਤਕ ਬਾਬਾ ਬੰਦਾ ਸਿੰਘ ਜੀ ਨੇ ਜਿਸ ਤੇਜ਼ੀ ਤੇ ਫੁਰਤੀ ਨਾਲ ਤਕਰੀਬਨ ਪੂਰਾ ਉੱਤਰੀ ਹਿੰਦੁਸਤਾਨ ਸਰ ਕੀਤਾ ਸੀ ਇਸ ਨੇ ਸਾਰੇ ਦੇਸ਼ ਵਿਚ ਤਰਥੱਲੀ ਮਚਾ ਦਿੱਤੀ। ਆਪਣੀਆਂ ਜ਼ਮੀਨਾਂ ਦੇ ਨਾਲ ਹੀ ਸਦੀਆਂ ਦੀ ਐਸ਼-ਪ੍ਰਸਤੀ ਖੁੰਝ ਜਾਣ ਨਾਲ ਜ਼ਿੰਮੀਂਦਾਰ ਬਾਬਾ ਬੰਦਾ ਸਿੰਘ ਜੀ ਦੀ ਜਾਨ ਦੇ ਪਿਆਸੇ ਹੋ ਉੱਠੇ ਸਨ। ਜ਼ਾਹਿਰ ਹੈ, ਉਨ੍ਹਾਂ ਇਲਾਕਿਆਂ ਦੇ ਰਾਜੇ ਤੇ ਨਵਾਬਾਂ ਦੀ ਘਟਦੀ ਆਮਦਨੀ ਤੇ ਗਰੀਬਾਂ ਦੀ ਵਧਦੀ ਤਾਕਤ ਨੇ ਇਨ੍ਹਾਂ ਸੱਤਾਧਾਰੀਆਂ ਦੀਆਂ ਕੁਰਸੀਆਂ ਦੀਆਂ ਚੂਲਾਂ ਹਿਲਾ ਦਿੱਤੀਆਂ ਸਨ। ਦਿੱਲੀ ਦਾ ਸੂਬੇਦਾਰ, ਅਵਧ ਦਾ ਫੌਜਦਾਰ, ਮੁਰਾਦਾਬਾਦ ਦਾ ਨਿਜ਼ਾਮ, ਇਲਾਹਬਾਦ ਦਾ ਹਾਕਮ, ਬੱਰਾ ਦੇ ਸੱਯਦ, ਪਹਾੜੀ ਰਾਜੇ, ਰਾਜਪੁਤਾਨੇ ਦੇ ਕਈ ਰਜਵਾੜੇ ਤੇ ਬੁੰਦੇਲਖੰਡ ਦਾ ਨਵਾਬ ਸਭ ਨੇ ਹੱਥ ਮਿਲਾ ਲਏ। ਸਰਹਿੰਦ ਦੇ ਨਵਾਬ ਵਜ਼ੀਰ ਖਾਨ ਨੇ ਕੁਝ ਹੀ ਮਹੀਨੇ ਪਹਿਲਾਂ ਬਾਬਾ ਬੰਦਾ ਸਿੰਘ ਦੀ ਚੜ੍ਹਾਈ ਵੇਲੇ ਦਿੱਲੀ ਦੇ ਬਾਦਸ਼ਾਹ ਬਹਾਦਰ ਸ਼ਾਹ ਨੂੰ ਕਈ ਵਾਰੀ

ਮਦਦ ਲਈ ਬੇਨਤੀ ਪੱਤਰ ਤੇ ਆਪਣੇ ਏਲਚੀ ਭੇਜੇ ਸਨ ਪਰ ਉਸ ਵੇਲੇ ਉਸ ਨੂੰ ਸ਼ਾਹੀ ਮਦਦ ਨਾ ਮਿਲ ਸਕੀ ਤੇ ਉਸ ਨੇ ਕਿਹਾ ਵੀ ਸੀ "ਵੇਖ ਲਇਓ ਦਿੱਲੀ ਦੀ ਮਦਦ ਤੋਂ ਬਿਨ੍ਹਾਂ ਸਾਰਾ ਹਿੰਦੁਸਤਾਨ ਇਕੱਠਾ ਹੋ ਕੇ ਵੀ ਬੰਦੇ ਨੂੰ ਨਹੀਂ ਹਰਾ ਸਕੇਗਾ" ਤੇ ਉਸ ਦੀ ਇਹ ਗੱਲ ਇਤਿਹਾਸ ਵਿਚ ਸੱਚ ਸਾਬਤ ਹੋਈ। ਅਖੀਰ ਨਵੰਬਰ ਸੰਨ ੧੭੧੦ ਈ. ਦੇ ਅੰਤ ਤਕ ਉਪਰਲੀਆਂ ਸਾਰੀਆਂ ਸੈਨਾਵਾਂ ਨੂੰ ਬਹਾਦਰ ਸ਼ਾਹ ਨੇ ਆਪਣੀ ਕਮਾਨ ਹੇਠਾਂ ਬਾਬਾ ਬੰਦਾ ਸਿੰਘ ਬਹਾਦਰ ਜੀ ਦੇ ਖ਼ਿਲਾਫ਼ ਮੁਹਿੰਮ ਲਈ ਇੱਕਜੁਟ ਕਰ ਲਿਆ। ਸਾਰਿਆਂ ਦਾ ਸਿਰਫ ਇਕ ਹੀ ਮਕਸਦ ਸੀ- ਬਾਬਾ ਬੰਦਾ ਸਿੰਘ ਬਹਾਦਰ ਨੂੰ ਜ਼ਿੰਦਾ ਜਾਂ ਮੁਰਦਾ ਫੜਨਾ।'

ਸ਼ਾਹੀ ਸੈਨਾ ਬੜੀ ਤੇਜ਼ੀ ਨਾਲ ਅਗਾਂਹ ਵਧੀ ਤੇ ੪ ਦਸੰਬਰ, ੧੭੧੦ ਈ. ਨੂੰ ਇਸ ਨੇ ਲੋਹਗੜ੍ਹ ਦੇ ਨੇੜੇ ਪਹੁੰਚ ਕੇ ਡੇਰਾ ਲਾ ਦਿੱਤਾ। ਵੈਰੀਆਂ ਦੇ ਦਿਲਾਂ ਵਿਚ ਬਾਬਾ ਬੰਦਾ ਸਿੰਘ ਬਹਾਦਰ ਦਾ ਖ਼ੌਫ ਇਸ ਗੱਲ ਤੋਂ ਹੀ ਸਾਫ ਦਿੱਸ ਪੈਂਦਾ ਹੈ ਕਿ ਸੱਠ ਹਜ਼ਾਰ ਦੀ ਫੌਜ ਨੇ, ਇੰਨੇ ਸਾਰੇ ਰਾਜਿਆਂ, ਸੈਨਾਪਤੀ ਤੇ ਹਾਕਮਾਂ ਦੇ ਨਾਲ ਬੇਤਹਾਸ਼ਾ ਅਸਲਾ, ਸ਼ਸਤਰ ਤੇ ਗੋਲਾ-ਬਾਰੂਦ ਹੋਣ ਦੇ ਬਾਵਜੂਦ ਉਨ੍ਹਾਂ ਨੇ ਨਾ ਹਮਲਾ ਕੀਤਾ ਤੇ ਨਾ ਹੀ ਘੇਰਾ ਪਾਇਆ, ਜਦੋਂ ਕਿ ਬਾਬਾ ਬੰਦਾ ਸਿੰਘ ਬਹਾਦਰ ਕੋਲ ਮਸੀਂ ਪੰਜ ਕੁ ਹਜ਼ਾਰ ਸਿੰਘ ਤੇ ਕੁਝ ਤੋਪਾਂ ਜਿਨ੍ਹਾਂ ਲਈ ਗੋਲੇ ਤੇ ਹੋਰ ਜੰਗੀ ਸਾਮਾਨ ਬਹੁਤ ਹੀ ਘੱਟ ਸੀ। ਮੁਗ਼ਲੀਆ ਫੌਜ ਡੇਰੇ ਵਿਚ ਬੈਠ ਕੇ ਪਤਾ ਨਹੀਂ ਕਿਸ ਗੱਲ ਦਾ ਇੰਤਜ਼ਾਰ ਕਰਦੀ ਰਹੀ। ਬਾਬਾ ਬੰਦਾ ਸਿੰਘ ਜੀ ਕੋਲ ਵੀ ਦੋ ਰਸਤੇ ਸਨ, ਇਕ ਤਾਂ ਬੈਠ ਕੇ ਹਮਲੇ ਦਾ ਇੰਤਜ਼ਾਰ ਕਰਦੇ ਤੇ ਦੂਜਾ ਆਪ ਹਮਲਾ ਕਰ ਕੇ ਦੁਸ਼ਮਣ ਨੂੰ ਅਚੰਭੇ ਵਿਚ ਪਾ ਦਿੰਦੇ। ਪਹਿਲਾ ਰਸਤਾ ਆਮ ਹੈ ਤੇ ਇਸ ਵਿਚ ਸਿਰਫ ਬਚਾਅ ਕਰਨ ਤੋਂ ਇਲਾਵਾ ਹੋਰ ਕੋਈ ਗੁੰਜਾਇਸ਼ ਨਹੀਂ ਰਹਿੰਦੀ, ਇਹ ਵਰਤਾਰਾ ਢਹਿੰਦੀ ਕਲਾ ਵੱਲ ਲੈ ਜਾਂਦਾ ਹੈ। ਦੂਜਾ ਰਸਤਾ ਕਿਸੇ ਬੇਖ਼ੌਫ ਜ਼ਿਗਰ ਵਾਲੇ ਦਾ ਕੰਮ ਹੈ ਕਿਉਂਕਿ ਜੰਗਾਂ ਵਿਚ ਜ਼ਿਆਦਾਤਰ ਫੈਸਲੇ ਹਮਲਾਵਰਾਂ ਦੇ ਹੱਥ ਵਿਚ ਹੁੰਦੇ ਹਨ। ਪਹਿਲੇ ਰਸਤੇ ਵਿਚ ਫੈਸਲੇ ਮੁਗ਼ਲਾਂ ਨੇ ਲੈਣੇ ਸਨ ਤੇ ਦੂਜੇ ਵਿਚ ਖਾਲਸੇ ਨੇ। ਜੇ ਸਿੱਖਾਂ ਦਾ ਹਮਲਾ ਨਾਕਾਮ ਵੀ ਹੋ ਜਾਂਦਾ ਤਾਂ ਵੀ ਮੁੜ ਕਿਲ੍ਹੇ ਵਿਚ ਜਾ ਕੇ ਉਡੀਕਣ ਦਾ ਪਹਿਲਾ ਰਸਤਾ ਤਾਂ ਬਚ ਹੀ ਜਾਂਦਾ ਤੇ ਨਾਲ ਹੀ ਦੁਸ਼ਮਣ ਦਾ ਜੋ ਨੁਕਸਾਨ ਹਮਲੇ ਵਿਚ ਹੁੰਦਾ, ਉਹ ਵੱਖਰਾ। ਬਾਬਾ ਬੰਦਾ ਸਿੰਘ ਬਹਾਦਰ ਜੀ ਨੇ ਦੂਜਾ ਰਸਤਾ ਚੁਣਿਆ ਜੋ ਉਨ੍ਹਾਂ ਦੇ ਬੁਲੰਦ ਹੌਂਸਲੇ ਦਾ ਲਖਾਇਕ ਹੈ।

ਇਹ ਵੈਸੇ ਤਾਂ ਇਕ ਹਮਲਾ ਹੀ ਸੀ ਜੋ ਅਖੀਰ ਭਾਰੀ ਜੰਗ ਵਿਚ ਤਬਦੀਲ ਹੋ ਗਿਆ ਤੇ ਹੈਰਾਨ ਕਰਨ ਵਾਲੀ ਗੱਲ ਤਾਂ ਇਹ ਹੈ ਕਿ ਜੰਗ ਪੂਰਾ ਦਿਨ, ਸ਼ਾਮ ਢਲਣ ਤਕ ਚੱਲਦੀ ਰਹੀ। ਦੋਵੇਂ ਧਿਰਾਂ ਦਾ ਨੁਕਸਾਨ ਹੋਇਆ ਪਰ ਵੈਰੀ ਫੌਜ ਦੇ ਨੁਕਸਾਨ ਦੀ ਭਰਪਾਈ ਪਿੱਛੋਂ ਆਉਣ ਵਾਲੀ ਸਪਲਾਈ (ਸੈਨਿਕ ਤੇ ਸ਼ਸਤਰਾਂ) ਰਾਹੀਂ ਹੋ ਰਹੀ ਸੀ। ਪਰ ਸਿੱਖਾਂ ਕੋਲ ਜੋ ਕੁਝ ਸੀ ਉਹ ਸਭ ਇੱਕੋ ਵਾਰੀ ਜੰਗ ਵਿਚ ਝੋਕਿਆ ਜਾ

ਚੁਕਿਆ ਸੀ। ਇਸ ਲਈ ਇਸ ਦੀ ਭਰਪਾਈ ਨਾ ਹੋ ਸਕੀ। ਸ਼ਾਮ ਪੈਣ ਤੇ ਖਾਲਸਈ ਫੌਜ ਨੇ ਕਿਲ੍ਹੇ ਵਿਚ ਪਹੁੰਚ ਕੇ ਹਰ ਚੀਜ਼ ਦਾ ਜਾਇਜ਼ਾ ਲਿਆ ਤੇ ਇਹ ਗੱਲ ਸਾਫ ਹੋ ਗਈ ਕਿ ਜੇ ਕਿਲ੍ਹੇ 'ਤੇ ਹਮਲਾ ਹੋਇਆ ਤਾਂ ਸਿੱਖਾਂ ਦਾ ਟਿਕ ਪਾਣਾ ਮੁਸ਼ਕਲ ਹੈ। ਖਾਲਸੇ ਨੇ ਫੈਸਲਾ ਲਿਆ ਕਿ ਧਰਮ-ਯੁੱਧ ਨੂੰ ਜਾਰੀ ਰੱਖਣ ਲਈ ਬਾਬਾ ਬੰਦਾ ਸਿੰਘ ਬਹਾਦਰ ਨੂੰ ਲੋਹਗੜ੍ਹ ਦਾ ਕਿਲ੍ਹਾ ਛੱਡ ਦੇਣਾ ਚਾਹੀਦਾ ਹੈ। ਅੱਧੀ ਰਾਤ ਨੂੰ ਜੋ ਕੁਝ ਨਾਲ ਲੈ ਜਾਇਆ ਜਾ ਸਕਿਆ, ਉਹ ਤੇ ਸਾਰੇ ਸਿੰਘਾਂ ਸਮੇਤ ਬੰਦਾ ਸਿੰਘ ਜੀ ਨੇ ਕਿਲ੍ਹਾ ਛੱਡ ਦਿੱਤਾ। ਪਿੱਛਾ ਕਰਨ 'ਤੇ ਵੀ ਉਨ੍ਹਾਂ ਦਾ ਖੁਰਾ ਖੋਜ ਕਿਸੇ ਹੱਥ ਨਾ ਆਇਆ। ਮੁਗ਼ਲ ਫੌਜਾਂ ਨੇ ਕਿਲ੍ਹੇ ਦਾ ਚੱਪਾ-ਚੱਪਾ ਖੋਦ ਦਿੱਤਾ। ਕਿਲੇ ਵਿੱਚੋਂ ਉਨ੍ਹਾਂ ਨੂੰ ਕਰੀਬਨ ਪੰਜ ਲੱਖ ਰੁਪਿਆ ਤੇ ਤਿੰਨ ਹਜ਼ਾਰ, ਚਾਰ ਸੌ ਸੋਨੇ ਦੇ ਸਿੱਕੇ ਮਿਲੇ। 'ਗੁਰੂ ਕਲਗੀਧਰ' ਤੋਪ ਵੀ ਇਸੇ ਕਿਲ੍ਹੇ ਵਿਚ ਰਹਿ ਗਈ, ਜੋ ਬਾਅਦ ਵਿਚ ਮੁਗ਼ਲਾਂ ਦੇ ਹੱਥ ਲੱਗੀ। ਬਾਬਾ ਬੰਦਾ ਸਿੰਘ ਬਹਾਦਰ ਤੇ ਹੋਰ ਸਿੰਘ ਕਿਲ੍ਹੇ ਲਾਗਿਓਂ ਵਗਦੀ ਨਦੀ ਦੇ ਰਸਤੇ ਬਾਹਰ ਨਿਕਲੇ ਸਨ ਜਿੱਥੋਂ ਪਿਛਲੀ ਰਾਤ ਕੁਝ ਸਿਦਕੀ ਸਿੰਘ ਤੋਪਖਾਨੇ ਦੇ ਮੁਖੀ ਸਰਦਾਰ ਸ਼ਾਹਬਾਜ਼ ਸਿੰਘ ਦੇ ਨਾਲ ਕਿਲ੍ਹੇ ਦੇ ਅੰਦਰ ਵੜੇ ਸਨ। ਇਹ ਗੱਲ ਹੈਰਾਨ ਕਰ ਦੇਣ ਵਾਲੀ ਹੈ ਕਿ ਸੱਠ ਹਜ਼ਾਰ ਦੀ ਫੌਜ ਆਪਣਾ ਪੂਰਾ ਵਾਹ ਲਾ ਕੇ ਵੀ ਸਿੱਖਾਂ ਦਾ ਖੁਰਾ ਖੋਜ ਨਾ ਲੱਭ ਸਕੀ।

ਇੱਥੋਂ ਨਿਕਲ ਕੇ ਬਾਬਾ ਬੰਦਾ ਸਿੰਘ ਬਹਾਦਰ ਨੇ ਪਹਾੜਾਂ ਦਾ ਰੁਖ਼ ਕੀਤਾ ਤੇ ਅੱਗੇ ਚਾਰ-ਸਾਢੇ ਚਾਰ ਸਾਲ ਲੁਕਾ-ਛਿਪੀ ਦਾ ਸੰਘਰਸ਼ ਚੱਲਦਾ ਰਿਹਾ। ਅਸਲ ਵਿਚ ਸਿਰਫ ਲੋਹਗੜ੍ਹ ਦੀ ਮੁਹਿੰਮ ਤੇ ਬਾਬਾ ਬੰਦਾ ਸਿੰਘ ਬਹਾਦਰ ਦੇ ਪਹਾੜੀ ਇਲਾਕਿਆਂ ਦੀ ਹਲਚਲ ਲਈ ਇਕ ਵੱਖਰੇ ਲੇਖ ਦੀ ਲੋੜ ਹੈ। ਟੂਕ ਮਾਤਰ ਗੱਲ ਇਹ ਹੈ ਕਿ ਇਸੇ ਦੌਰਾਨ ਬਾਬਾ ਜੀ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਾਲ ਧ੍ਰੋਹ ਕਮਾਉਣ ਵਾਲੇ ਪਹਾੜੀ ਰਾਜਿਆਂ ਨੂੰ ਸੋਧਿਆ। ਇਸੇ ਦੌਰਾਨ ਉਨ੍ਹਾਂ ਦਾ ਅਨੰਦ ਕਾਰਜ ਵੀ ਹੋਇਆ ਤੇ ਉਨ੍ਹਾਂ ਦੇ ਘਰ ਪੁੱਤਰ ਨੇ ਜਨਮ ਲਿਆ ਜਿਸ ਦਾ ਨਾਂ ਅਜੈ ਸਿੰਘ ਰੱਖਿਆ ਗਿਆ। ਇਸੇ ਦੌਰਾਨ ਬਾਬਾ ਬੰਦਾ ਸਿੰਘ ਬਹਾਦਰ ਨੇ ਇਕ ਹੋਰ ਅਮੀਰ ਸ਼ਹਿਰ ਕਲਾਨੌਰ 'ਤੇ ਕਬਜ਼ਾ ਕੀਤਾ ਜਿੱਥੇ ਅਕਬਰ ਦੀ ਤਾਜਪੋਸ਼ੀ ਹੋਈ ਸੀ। ਵੈਰੀ ਫੌਜਾਂ ਨੇ ਉਨ੍ਹਾਂ ਦਾ ਨਿਰੰਤਰ ਪਿੱਛਾ ਕਰਦਿਆਂ ਹੋਇਆਂ ਉਨ੍ਹਾਂ ਦੀ ਹਰ ਹਲਚਲ ਨੂੰ ਨਾਮੁਮਕਿਨ ਕਰ ਦਿੱਤਾ। ਅਖੀਰ ਮਜ਼ਬੂਰ ਹੋ ਕੇ ਸੰਨ ੧੭੧੫ ਈ. ਦੇ ਅਰੰਭ ਵਿਚ ਬਾਬਾ ਬੰਦਾ ਸਿੰਘ ਬਹਾਦਰ ਜੀ ਨੂੰ ਦਸ ਹਜ਼ਾਰ ਸਿੰਘਾਂ ਨਾਲ ਗੁਰਦਾਸ ਨੰਗਲ ਦੀ ਗੜ੍ਹੀ ਵਿਚ ਸ਼ਰਨ ਲੈਣੀ ਪਈ। ਇੱਥੋਂ ਅੱਗੇ ਦਾ ਅਤਿ ਮੁਸ਼ਕਿਲ ਦੌਰ ਤੇ ਅੰਤ ਭਿਆਨਕ ਤਸ਼ੱਦਦ ਵਾਲੀ ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਹਾਦਤ ਇਹ ਸਿੱਧ ਕਰ ਦਿੰਦੀ ਹੈ:

*ਨਾਨਕ ਜਿਸ ਨੋ ਇਹੁ ਮਨੁ ਦੀਆਂ ਮਰਣੁ ਜੀਵਣੁ ਪ੍ਰਭ ਨਾਲੇ॥ (ਪੰਨਾ ੧੧੦੮)*

■

# ਸ਼ਹੀਦ ਬੀਬੀ ਸੁਸ਼ੀਲ ਕੌਰ

*-ਬੀਬੀ ਮਨਮੋਹਨ ਕੌਰ**

ਸਿੱਖ ਇਤਿਹਾਸ ਸਿੰਘਾਂ-ਸਿੰਘਣੀਆਂ ਅਤੇ ਭੁਝੰਗੀਆਂ ਦੀਆਂ ਸੂਰਬੀਰਤਾ ਦੀਆਂ ਕਹਾਣੀਆਂ ਨਾਲ ਭਰਿਆ ਪਿਆ ਹੈ। ਇਸ ਇਤਿਹਾਸ ਵਿੱਚੋਂ ਇਸਤਰੀਆਂ ਦੇ ਯੋਗਦਾਨ ਨੂੰ ਮਨਫ਼ੀ ਕਰ ਦੇਣ ਨਾਲ ਕਿਸੇ ਵੀ ਇਤਿਹਾਸਿਕ ਕਹਾਣੀ ਨੂੰ ਸਫਲਤਾ ਸਹਿਤ ਸੰਪੂਰਨ ਨਹੀਂ ਕੀਤਾ ਜਾ ਸਕਦਾ। ਸਿੱਖ ਇਤਿਹਾਸ ਨੂੰ ਪੜ੍ਹਦਿਆਂ ਇਹ ਤੱਥ ਦ੍ਰਿਸ਼ਟੀਗੋਚਰ ਹੁੰਦਾ ਹੈ ਕਿ ਹਰ ਔਕੜ ਸਮੇਂ ਸਿੱਖ ਬੀਬੀਆਂ ਨੇ ਪੰਥ ਦੀ ਸੇਵਾ ਵਿਚ ਆਪਣਾ ਜ਼ਿਕਰ-ਏ-ਯੋਗ ਹਿੱਸਾ ਪਾਇਆ ਹੈ। ਗੁਰੂ-ਮਹਿਲਾਂ ਦੇ ਨਾਲ-ਨਾਲ ਗੁਰੂ ਘਰ ਨਾਲ ਜੁੜੀਆਂ ਸਮਕਾਲੀ ਬੀਬੀਆਂ ਨੇ ਵੀ ਸਿੱਖੀ ਅਸੂਲਾਂ 'ਤੇ ਦ੍ਰਿੜ੍ਹਤਾ ਨਾਲ ਪਹਿਰਾ ਦਿੰਦਿਆਂ ਸਿੱਖ-ਆਦਰਸ਼ਾਂ 'ਤੇ ਚੱਲਦਿਆਂ ਗੌਰਵਮਈ ਪੂਰਨੇ ਪਾਏ ਹਨ।

ਇਸ ਗੱਲ ਵਿਚ ਵੀ ਕੋਈ ਅਤਿਕਥਨੀ ਨਹੀਂ ਕਿ ਸਿੱਖ ਧਰਮ ਨੇ ਨਿਮਾਣੀ, ਨਿਤਾਣੀ, ਲਿਤਾੜੀ, ਅਬਲਾ ਇਸਤਰੀ ਨੂੰ ਸਬਲਾ ਬਣਾ ਕੇ ਪੁਰਸ਼ਾਂ ਦੇ ਬਰਾਬਰ ਮਾਣ, ਸਤਿਕਾਰ ਅਤੇ ਅਧਿਕਾਰ ਮੁਹੱਈਆ ਕਰਵਾਏ ਹਨ। ਸਿੱਖ ਇਸਤਰੀ ਨੇ ਵੀ ਆਪਣੀ ਸੂਰਬੀਰਤਾ, ਦ੍ਰਿੜ੍ਹਤਾ ਦਿਖਾਉਂਦਿਆਂ ਹਰ ਮੁਹਿੰਮ ਵਿਚ ਮਹੱਤਵਪੂਰਨ ਹਿੱਸਾ ਪਾਇਆ ਹੈ। ਸਿੱਖ ਇਸਤਰੀਆਂ ਨੇ ਧਰਮ ਦੀ ਖਾਤਰ ਪੁਰਸ਼ਾਂ ਦੇ ਬਰਾਬਰ ਨਾ ਕੇਵਲ ਜੰਗਾਂ/ਯੁੱਧਾਂ ਵਿਚ ਜ਼ਿਕਰ-ਏ-ਯੋਗ ਭੂਮਿਕਾ ਨਿਭਾਈ ਹੈ ਸਗੋਂ ਰੋਜ਼ਾਨਾ ਜ਼ਿੰਦਗੀ ਦੇ ਹਰ ਮੁਹਾਜ਼ 'ਤੇ ਉਹ ਪੁਰਸ਼ ਦੇ ਮੋਢੇ ਨਾਲ ਮੋਢਾ ਜੋੜ ਕੇ ਖੜ੍ਹੀ ਵੀ ਰਹੀ ਹੈ। ਇਤਿਹਾਸ ਗਵਾਹ ਹੈ ਕਿ ਇੰਨੇ ਜ਼ੁਲਮ ਸਹਿਣ ਦੇ ਬਾਵਜੂਦ ਕਿਸੇ ਇਕ ਵੀ ਸਿੱਖ ਇਸਤਰੀ ਨੇ ਨਾ ਤਾਂ ਸਿਦਕ ਛੱਡਿਆ ਅਤੇ ਨਾ ਹੀ ਧਰਮ ਹਾਰਿਆ।

ਸਿਦਕਵਾਨ ਸਿੱਖ ਬੀਬੀਆਂ ਨੇ ਏਨੀਆਂ ਮਹਾਨ ਕੁਰਬਾਨੀਆਂ ਕੀਤੀਆਂ ਕਿ ਅੱਜ ਸਿੱਖ ਧਰਮ ਦੀ ਅਰਦਾਸ ਵਿਚ ਉਨ੍ਹਾਂ ਸਿਦਕਵਾਨ ਬੀਬੀਆਂ (ਸਿੰਘਣੀਆਂ) ਨੂੰ ਪੰਥ ਖਾਤਰ ਕੁਰਬਾਨ ਹੋਣ ਵਾਲੇ ਸਿੱਖ ਪੁਰਸ਼ਾਂ (ਸਿੰਘਾਂ) ਦੇ ਨਾਲ ਯਾਦ ਕੀਤਾ ਜਾਂਦਾ ਹੈ--- "ਜਿਨ੍ਹਾਂ ਸਿੰਘਾਂ ਸਿੰਘਣੀਆਂ ਨੇ ਧਰਮ ਹੇਤ ਸੀਸ ਦਿੱਤੇ... ਤਿੰਨਾਂ ਦੀ ਕਮਾਈ ਦਾ ਧਿਆਨ ਧਰ ਕੇ ਖਾਲਸਾ ਜੀ! ਬੋਲੋ ਜੀ ਵਾਹਿਗੁਰੂ!" ਦਸਮੇਸ਼ ਪਿਤਾ ਦੀਆਂ ਬਹਾਦਰ ਪੁੱਤਰੀਆਂ ਨੇ ਪੰਥ ਦੇ ਸੰਘਰਸ਼ ਦੌਰਾਨ ਨਾ ਕੇਵਲ ਯੁੱਧ ਦੇ ਮੈਦਾਨ ਵਿਚ ਬਲਕਿ ਘੱਲੂਘਾਰਿਆਂ, ਸਾਕਿਆਂ, ਮੋਰਚਿਆਂ ਸਮੇਂ ਵੀ ਵੱਧ-ਚੜ੍ਹ ਕੇ ਹਿੱਸਾ ਪਾਇਆ। ਜਦੋਂ ਸਿੰਘ ਜੰਗਲਾਂ, ਪਹਾੜਾਂ ਆਦਿ ਵਿਚ ਰੂਪੋਸ਼ ਜ਼ਿੰਦਗੀ ਬਤੀਤ ਕਰ ਰਹੇ ਸਨ, ਉਸ ਵਕਤ ਘਰਾਂ ਵਿਚ ਰਹਿ ਕੇ ਅਗਲੀ ਪੀੜ੍ਹੀ (ਪੰਥ ਦੇ ਵਾਰਸਾਂ) ਨੂੰ ਜੁਝਾਰੂ ਘਟਨਾਵਾਂ ਸੁਣਾ, ਬਾਣੀ ਅਤੇ ਬਾਣੇ ਨਾਲ ਜੋੜਨ ਲਈ ਪ੍ਰੇਰਨਾਦਾਇਕ ਰੋਲ ਵੀ ਸਿੱਖ

*੮੩੬੩, ਗਲੀ ਨੰ: ੨, ਗੁਰੂ ਰਾਮ ਦਾਸ ਨਗਰ, ਸੁਲਤਾਨਵਿੰਡ ਰੋਡ, ਸ੍ਰੀ ਅੰਮ੍ਰਿਤਸਰ।

ਬੀਬੀਆਂ ਨੇ ਨਭਾਇਆ ਹੈ।

ਸਿੱਖ ਇਤਿਹਾਸ ਉਨ੍ਹਾਂ ਬਹਾਦਰ ਮਾਂਵਾਂ ਦੀਆਂ ਸਾਖੀਆਂ ਨਾਲ ਵੀ ਭਰਿਆ ਪਿਆ ਹੈ, ਜਿਨ੍ਹਾਂ ਨੇ ਆਪਣੇ ਧਰਮ/ਕੌਮ ਪ੍ਰਤੀ ਦ੍ਰਿੜ੍ਹ ਰਹਿ ਕੇ ਅੰਤਾਂ ਦੇ ਤਸੀਹੇ ਸਹਿੰਦਿਆਂ ਆਪਣੇ ਬੱਚਿਆਂ ਨੂੰ ਨਾ ਕੇਵਲ ਆਪਣੀਆਂ ਅੱਖਾਂ ਸਾਹਮਣੇ ਸ਼ਹੀਦ ਹੁੰਦਿਆਂ ਦੇਖਿਆ ਸਗੋਂ ਉਨ੍ਹਾਂ ਨੂੰ ਆਪਣੇ ਹੱਥੀਂ ਜ਼ੁਲਮ ਦੇ ਖ਼ਿਲਾਫ਼ ਲਾਮਬੰਦ ਕਰ ਸ਼ਹੀਦ ਹੋਣ ਲਈ ਤੋਰਿਆ ਵੀ। ਇਨ੍ਹਾਂ ਵਿਚ ਸ਼ਹੀਦ ਸਾਹਿਬਜ਼ਾਦਿਆਂ ਦੀ ਦਾਦੀ ਮਾਤਾ ਗੁਜਰੀ ਜੀ ਤੋਂ ਇਲਾਵਾ ਅਨੇਕਾਂ ਹੀ ਹੋਰ ਸਿਦਕਵਾਨ ਸਿੱਖ ਬੀਬੀਆਂ ਦੇ ਨਾਂ ਵਰਣਨਯੋਗ ਹਨ, ਜਿਨ੍ਹਾਂ ਨੇ ਮੀਰ ਮਨੂੰ ਦੀ ਕੈਦ ਵਿਚ ਆਪਣੇ ਭੁੱਖੇ ਬਾਲਾਂ ਦੇ ਟੋਟੇ ਕਰਵਾ ਕੇ ਆਪਣੇ ਗ਼ਲਾਂ ਵਿਚ ਹਾਰ ਪੁਆਉਂਦਿਆਂ, ਧਰਮ ਵਿਚ ਦ੍ਰਿੜ ਰਹਿੰਦਿਆਂ, ਅਕਾਲ ਪੁਰਖ ਦਾ ਭਾਣਾ ਮੰਨਦਿਆਂ ਸਿਦਕ ਦਾ ਪੱਲ੍ਹਾ ਨਹੀਂ ਛੱਡਿਆ।

ਅਜਿਹੀ ਹੀ ਇਕ ਸਿੱਖ ਬੀਬੀ ਸੁਸ਼ੀਲ ਕੌਰ ਜੀ ਹੋਏ ਹਨ। ਜਿਨ੍ਹਾਂ ਦਾ ਨਾਂ ਕਈ ਇਤਿਹਾਸਕਾਰਾਂ ਨੇ ਰਤਨ ਕੌਰ ਵੀ ਲਿਖਿਆ ਹੈ। ਇਨ੍ਹਾਂ ਨੇ ਆਪਣੀ ਬਹਾਦਰੀ ਦੇ ਜੌਹਰ ਦਿਖਾਉਂਦੇ ਹੋਏ ਮਹੱਤਵਪੂਰਨ ਮਿਸਾਲ ਪੈਦਾ ਕੀਤੀ ਹੈ। ਬੀਬੀ ਸੁਸ਼ੀਲ ਕੌਰ ਸ਼ਹੀਦ ਬਾਬਾ ਬੰਦਾ ਸਿੰਘ ਬਹਾਦਰ ਦੀ ਬਹਾਦਰ ਪਤਨੀ ਅਤੇ ਸ਼ਹੀਦ ਬਾਬਾ ਅਜੈ ਸਿੰਘ ਜੀ ਦੀ ਮਾਂ ਹੈ ਜੋ ਵਿਆਹ ਤੋਂ ਪਹਿਲਾਂ ਰਿਆਸਤ ਚੰਬਾ ਦੇ ਰਾਜੇ ਦੀ ਪੁੱਤਰੀ ਸੀ।

ਰਿਆਸਤ ਚੰਬਾ ਦੀ ਨੀਂਹ ਛੇਵੀਂ ਸਦੀ ਵਿਚ ਸੂਰਜਵੰਸ਼ੀ ਰਾਜਪੂਤ ਮਾਰੂਤ ਨੇ ਰੱਖੀ ਸੀ। ਜਦਕਿ ਚੰਬਾ ਸ਼ਹਿਰ ਸੰਨ ੯੨੦ ਵਿਚ ਸਾਹਿਲ ਵਰਮਾ ਨਾਂ ਦੇ ਵਿਅਕਤੀ ਨੇ ਵਸਾਇਆ। ਕੁਦਰਤੀ ਨਜ਼ਾਰਿਆਂ ਨਾਲ ਭਰਪੂਰ ਇਹ ਸ਼ਹਿਰ ਰਾਵੀ ਦਰਿਆ ਦੇ ਸੱਜੇ ਕੰਢੇ 'ਤੇ ਸਮੁੰਦਰੀ ਤਲ ਤੋਂ ੯੦੦ ਮੀਟਰ ਦੀ ਉਚਾਈ 'ਤੇ ਸਥਿਤ ਹੈ। ੧੬੯੦ ਈ: ਵਿਚ ਉਦੈ ਸਿੰਘ ਇੱਥੋਂ ਦਾ ਰਾਜਾ ਬਣਿਆ। ਜੋ ਕਿ ਬਹੁਤ ਹੀ ਸਮਝਦਾਰ ਅਤੇ ਅਮਨ ਪਸੰਦ ਰਾਜਾ ਸੀ। ਆਪਣੇ ਇਕ ਭਰਾ ਦੀ ਅਚਾਨਕ ਮੌਤ ਤੋਂ ਬਾਅਦ ਉਸ ਨੇ ਉਸ ਦੀ ਬੇਟੀ ਨੂੰ ਆਪਣੀ ਬੇਟੀ ਬਣਾ ਲਿਆ। ਸ਼ਹਿਜ਼ਾਦੀ ਦੇ ਵੱਡੀ ਹੋਣ 'ਤੇ ਰਾਜਾ ਉਦੈ ਸਿੰਘ ਨੂੰ ਉਸ ਦੇ ਵਿਆਹ ਦੀ ਚਿੰਤਾ ਸਤਾਉਣ ਲੱਗੀ। ਕਿਉਂਕਿ ਉਸ ਸਮੇਂ, ਮੁਗ਼ਲ ਹਾਕਮ, ਹਿੰਦੂ ਰਾਜਿਆਂ ਦੀਆਂ ਖ਼ੂਬਸੂਰਤ ਲੜਕੀਆਂ ਨੂੰ ਅਗਵਾ ਕਰ ਕੇ ਜ਼ਬਰਦਸਤੀ ਉਨ੍ਹਾਂ ਦਾ ਧਰਮ ਪਰਿਵਰਤਨ ਕਰਾ ਆਪਣੇ ਹਰਮਾਂ ਦਾ ਸ਼ਿੰਗਾਰ ਬਣਾ ਲੈਂਦੇ ਸਨ। ਜਦਕਿ ਰਾਜਾ ਉਦੈ ਸਿੰਘ ਆਪਣੀ ਲੜਕੀ ਲਈ ਅਜਿਹੇ ਵਰ ਦੀ ਭਾਲ ਵਿਚ ਸੀ, ਜਿਸ ਤੋਂ ਮੁਗ਼ਲ ਹਾਕਮ ਭੈਅ ਖਾਂਦੇ ਹੋਣ।

ਨਾਹਨ ਪਹੁੰਚ ਕੇ ਬਾਬਾ ਬੰਦਾ ਸਿੰਘ ਬਹਾਦਰ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਸ੍ਰੀ ਅਨੰਦਪੁਰ ਸਾਹਿਬ ਦੇ ਕਿਲ੍ਹੇ ਵਿਚ ਘੇਰ ਕੇ ਧੋਖਾ ਦੇਣ ਵਾਲੇ ਪਹਾੜੀ ਰਾਜਿਆਂ ਵਿਰੁੱਧ ਮੁਹਿੰਮ ਸ਼ੁਰੂ ਕਰ ਦਿੱਤੀ। ਬਹੁਤ ਸਾਰੇ ਰਾਜੇ ਬਾਬਾ ਬੰਦਾ ਸਿੰਘ ਬਹਾਦਰ ਦੀ ਜੇਤੂ ਮੁਹਿੰਮ ਤੋਂ ਡਰਦੇ ਪਹਿਲਾਂ ਹੀ ਉਸ ਦੀ ਈਨ ਮੰਨ ਗਏ। ਪਰ ਕਹਿਲੂਰ ਦਾ ਜ਼ਾਲਮ ਰਾਜਾ ਭੀਮ ਚੰਦ ਆਕੜ ਗਿਆ ਅਤੇ ਈਨ ਮੰਨਣ ਤੋਂ ਇਨਕਾਰੀ ਹੋ ਗਿਆ।

ਬਾਬਾ ਬੰਦਾ ਸਿੰਘ ਬਹਾਦਰ ਨੇ ਸਾਥੀ ਸਿੰਘਾਂ ਨਾਲ ਕਹਿਲੂਰ 'ਤੇ ਚੜ੍ਹਾਈ ਕਰ ਦਿੱਤਾ। ਜੰਗ ਦੌਰਾਨ ਭੀਮ ਚੰਦ ਹਾਰ ਗਿਆ ਅਤੇ ਮੁਆਫੀ ਮੰਗਣ ਲਈ ਮਜ਼ਬੂਰ ਹੋ ਗਿਆ। ਜਿਸ ਦਾ ਅਸਰ ਇਹ ਹੋਇਆ ਕਿ ਬਾਕੀ ਪਹਾੜੀ ਰਾਜੇ ਵੀ ਬਾਬਾ ਬੰਦਾ ਸਿੰਘ ਬਹਾਦਰ ਨੂੰ ਨਜ਼ਰਾਨੇ ਭੇਜ ਸਮਝੌਤਾ ਕਰ ਮਿੱਤਰਤਾ ਕਰਨ ਲਈ ਅੱਗੇ ਆ ਗਏ।

ਚੰਬੇ ਦਾ ਪਹਾੜੀ ਰਾਜਾ ਉਦੈ ਸਿੰਘ ਬਾਬਾ ਬੰਦਾ ਸਿੰਘ ਬਹਾਦਰ ਦੀਆਂ ਲਗਾਤਾਰ ਜਿੱਤਾਂ ਦੀ ਕਹਾਣੀਆਂ ਸੁਣ ਚੁੱਕਾ ਸੀ। ਉਹ ਬਾਬਾ ਬੰਦਾ ਸਿੰਘ ਬਹਾਦਰ ਨਾਲ ਲੜਾਈ ਨਹੀਂ ਸੀ ਕਰਨਾ ਚਾਹੁੰਦਾ। ਉਸ ਨੂੰ ਬਾਬਾ ਬੰਦਾ ਸਿੰਘ ਬਹਾਦਰ ਵਿਚ ਆਪਣਾ ਦਾਮਾਦ ਨਜ਼ਰ ਆਇਆ। ਇਸ ਲਈ ਉਸ ਨੇ ਬਾਬਾ ਬੰਦਾ ਸਿੰਘ ਬਹਾਦਰ ਨਾਲ ਸੁਲ੍ਹਾ ਕਰਨ ਦੀ ਨੀਅਤ ਵਜੋਂ ਬਾਬਾ ਬੰਦਾ ਸਿੰਘ ਬਹਾਦਰ ਦੀ ਮੰਗ ਤੋਂ ਬਿਨਾਂ ਹੀ ਆਪਣੀ ਸ਼ਹਿਜ਼ਾਦੀ ਦਾ ਵਿਆਹ ਬਾਬਾ ਜੀ ਨਾਲ ਕਰਨ ਦੀ ਪੇਸ਼ਕਸ਼ ਕਰ ਦਿੱਤੀ। ਬਾਬਾ ਬੰਦਾ ਸਿੰਘ ਬਹਾਦਰ ਨੇ ਇਸ ਤੋਂ ਇਨਕਾਰ ਕਰ ਦਿੱਤਾ। ਕਿਉਂਕਿ ਉਹ ਨਹੀਂ ਸੀ ਚਾਹੁੰਦਾ ਕਿ ਕੋਈ ਵੀ ਰਾਜਾ ਉਸ ਤੋਂ ਡਰ ਕੇ ਉਸ ਨੂੰ ਲਾਲਚ ਵਜੋਂ ਅਜਿਹੀ ਪੇਸ਼ਕਸ਼ ਕਰੇ। ਉਸ ਸਮੇਂ ਰਾਜਾ ਉਦੈ ਸਿੰਘ ਦੀ ਸ਼ਹਿਜ਼ਾਦੀ ਨੇ ਆਪਣੀ ਦਲੇਰੀ ਦਾ ਸਬੂਤ ਦਿੰਦਿਆਂ ਸਾਹਮਣੇ ਆ ਕੇ ਕਿਹਾ ਕਿ ਉਸਦਾ ਪਿਤਾ ਕਿਸੇ ਡਰ ਜਾਂ ਦਬਾਅ ਕਰਕੇ, ਉਸ ਦੀ ਸ਼ਾਦੀ ਤੁਹਾਡੇ ਨਾਲ ਨਹੀਂ ਕਰਨਾ ਚਾਹੁੰਦਾ, ਸਗੋਂ ਇਹ ਉਸ ਦਾ ਆਪਣਾ ਫੈਸਲਾ ਹੈ। ਰਾਜਾ ਉਦੈ ਸਿੰਘ ਦੇ ਜ਼ਿੱਦ ਕਰਨ 'ਤੇ ਬਾਬਾ ਜੀ ਨੇ ਗੁਰਸਿੱਖੀ ਦੇ ਨਿਯਮਾਂ ਦੀ ਪਾਲਣਾ ਕਰਦਿਆਂ ਉਪਰੋਕਤ ਮਾਮਲਾ ਪੰਜਾਂ ਪਿਆਰਿਆਂ ਅੱਗੇ ਰੱਖਿਆ। ਜਦੋਂ ਪੰਜਾਂ ਪਿਆਰਿਆਂ ਨੇ ਮਹਾਰਾਜਾ ਚੰਬਾ ਨਾਲ ਇਸ ਸੰਬੰਧੀ ਵਿਚਾਰ ਕੀਤੀ ਕਿ ਕਿਤੇ ਉਹ ਕਿਸੇ ਰਾਜਨੀਤਕ ਦਬਾਅ ਹੇਠ ਤਾਂ ਅਜਿਹਾ ਫੈਸਲਾ ਨਹੀਂ ਕਰ ਰਿਹਾ ਤਾਂ ਉਸ ਵਕਤ ਸ਼ਹਿਜ਼ਾਦੀ ਨੇ ਆਪ ਸਾਹਮਣੇ ਆ ਕੇ ਕਿਹਾ ਕਿ ਇਹ ਫੈਸਲਾ ਉਸ ਦਾ ਆਪਣਾ ਹੈ ਕਿਉਂਕਿ ਉਹ ਜਾਣਦੀ ਹੈ ਕਿ ਪਹਾੜੀ ਰਾਜਿਆਂ ਨੇ ਈਰਖਾ ਅਤੇ ਲਾਲਚ ਵਿਚ ਆ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਧੋਖਾ ਦਿੱਤਾ ਸੀ। ਉਸ ਨੇ ਇਹ ਫੈਸਲਾ ਗੁਰੂ ਗੋਬਿੰਦ ਸਿੰਘ ਜੀ ਦੀਆਂ ਕੁਰਬਾਨੀਆਂ ਅਤੇ ਬਾਬਾ ਬੰਦਾ ਸਿੰਘ ਬਹਾਦਰ ਦੀ ਅਣਖ ਅਤੇ ਬੀਰਤਾ ਦੇਖ ਕੇ ਲਿਆ ਹੈ। ਉਸ ਨੇ ਕਿਹਾ ਕਿ ਉਹ ਬਾਬਾ ਬੰਦਾ ਸਿੰਘ ਬਹਾਦਰ ਦੀ ਜੀਵਨ ਸਾਥਣ ਬਣ, ਜਿੱਥੇ ਪਹਾੜੀ ਰਾਜਿਆਂ ਉੱਪਰ ਲੱਗੇ ਧੋਖੇ ਦਾ ਦਾਗ ਵੀ ਉਤਾਰਨਾ ਚਾਹੁੰਦੀ ਹੈ, ਉੱਥੇ ਜ਼ਰੂਰਤ ਪੈਣ 'ਤੇ ਸਿੱਖ ਧਰਮ ਦੀ ਆਨ-ਸ਼ਾਨ ਬਚਾਉਣ ਲਈ ਆਪਣੀ ਜਾਨ ਵੀ ਕੁਰਬਾਨ ਕਰਨਾ ਚਾਹੁੰਦੀ ਹੈ। ਪੰਜਾਂ ਪਿਆਰਿਆਂ ਵੱਲੋਂ ਤਸੱਲੀ ਕਰ ਲੈਣ ਉਪਰੰਤ ਕਿ ਇਸ ਵਿਆਹ ਵਿਚ ਕੋਈ ਵੀ ਲਾਲਚ ਜਾਂ ਦਬਾਅ ਨਹੀਂ ਹੈ, ਬਾਬਾ ਬੰਦਾ ਸਿੰਘ ਬਹਾਦਰ ਦਾ ਵਿਆਹ ਸ਼ਹਿਜ਼ਾਦੀ ਨਾਲ ਪੂਰਨ ਗੁਰਸਿੱਖ ਮਰਯਾਦਾ ਅਨੁਸਾਰ ਹੋ ਗਿਆ। ਵਿਆਹ ਉਪਰੰਤ ਚੰਬੇ ਦੀ ਇਸ ਸ਼ਹਿਜ਼ਾਦੀ ਦਾ ਨਾਂ ਗੁਰਮਤਿ ਮਰਯਾਦਾ ਅਨੁਸਾਰ ਸੁਸ਼ੀਲ ਕੌਰ ਰੱਖਿਆ ਗਿਆ। ਡਾ. ਹਰਬੰਸ ਸਿੰਘ ਚਾਵਲਾ ਨੇ ਇਸ ਬੀਬੀ ਦਾ ਨਾਮ ਸ਼ੀਲ ਕੌਰ ਅਤੇ ਕੁਝ ਇਤਿਹਾਸਕਾਰਾਂ ਨੇ ਅਨੂਪ ਕੌਰ ਵੀ ਲਿਖਿਆ ਹੈ। ਜਿੱਥੇ ਡਾ. ਗੰਡਾ ਸਿੰਘ ਸੁਸ਼ੀਲ

ਕੌਰ ਨੂੰ ਚੰਬੇ ਦੇ ਰਾਜੇ ਉਦੈ ਸਿੰਘ ਦੇ ਖ਼ਾਨਦਾਨ ਵਿੱਚੋਂ ਦੱਸਦੇ ਹਨ, ਉੱਥੇ ਮਾਤਾ ਜੋਗਿੰਦਰ ਕੌਰ, ਡੇਰਾ ਬਾਬਾ ਬੰਦਾ ਸਿੰਘ ਬਹਾਦਰ ਵਾਲੇ ਸੁਸ਼ੀਲ ਕੌਰ ਨੂੰ ਰਾਜਾ ਉਦੈ ਸਿੰਘ ਦੀ ਭਤੀਜੀ ਦੱਸਦੇ ਹਨ।

ਹੁਣ ਤਕ ਤਕਰੀਬਨ ਸਾਰੇ ਹੀ ਪਹਾੜੀ ਰਾਜੇ ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਰਨ ਵਿਚ ਆ ਚੁੱਕੇ ਸਨ। ਦਿੱਲੀ ਦਰਬਾਰ ਤਾਂ ਪਹਿਲਾਂ ਹੀ ਬਾਬਾ ਬੰਦਾ ਸਿੰਘ ਬਹਾਦਰ ਦੀ ਤਾਕਤ ਤੋਂ ਭੈਅ ਖਾਂਦਾ ਸੀ, ਹੁਣ ਪਹਾੜੀ ਰਾਜਿਆਂ ਨਾਲ ਰਿਸ਼ਤੇਦਾਰੀ ਬਣਨ ਪਿੱਛੋਂ ਹੋਰ ਵੀ ਈਰਖਾ ਕਰਨ ਲੱਗ ਪਿਆ।

ਬਾਬਾ ਬੰਦਾ ਸਿੰਘ ਬਹਾਦਰ ਆਪਣੀ ਪਤਨੀ ਬੀਬੀ ਸੁਸ਼ੀਲ ਕੌਰ ਨੂੰ ਨਾਲ ਲੈ ਕੇ ਦਰਿਆ ਚਨਾਬ ਦੇ ਕਿਨਾਰੇ ਜੰਮੂ ਦੇ ਇਲਾਕੇ ਵਿਚ ਰਿਆਸੀ ਦੇ ਨਜ਼ਦੀਕ ਜਾ ਕੇ ਰਹਿਣ ਲੱਗ ਪਿਆ। ਬਾਬਾ ਜੀ ਨੇ ਲੱਗਭਗ ਢਾਈ ਸਾਲ ਇੱਥੇ ਆਪਣੀ ਰਿਹਾਇਸ਼ ਰੱਖੀ। ਬੀਬੀ ਸੁਸ਼ੀਲ ਕੌਰ ਨੇ ਡੇਰੇ ਦੇ ਸਾਰੇ ਪ੍ਰਬੰਧ ਆਪਣੇ ਹੱਥਾਂ ਵਿਚ ਲੈ ਲਏ। ਡੇਰੇ ਦੀ ਸਾਫ-ਸਫਾਈ ਅਤੇ ਲੰਗਰ ਦਾ ਆਦਿ ਦਾ ਇੰਤਜ਼ਾਮ ਆਪਣੇ ਹੱਥੀਂ ਸੁਚਾਰੂ ਤਰੀਕੇ ਨਾਲ ਕਰਦੇ। ਬੀਬੀ ਸੁਸ਼ੀਲ ਕੌਰ ਆਪਣੇ ਪਤੀ ਬਾਬਾ ਬੰਦਾ ਸਿੰਘ ਬਹਾਦਰ ਦੀ ਖ਼ੁਰਾਕ ਆਦਿ ਦਾ ਪੂਰਾ ਖਿਆਲ ਰੱਖਦੀ। ਉਹ ਜਾਣਦੀ ਸੀ ਕਿ ਉਸ ਦੇ ਪਤੀ ਨੂੰ ਕਦੀ ਵੀ ਜ਼ਾਲਮਾਂ ਵਿਰੁੱਧ ਜੰਗ ਆਦਿ ਲਈ ਇਲਾਕੇ ਤੋਂ ਬਾਹਰ ਜਾਣਾ ਪੈ ਸਕਦਾ ਹੈ। ਇਧਰ ਬਾਬਾ ਜੀ ਨੂੰ ਜਦੋਂ ਵੀ ਕਿਧਰੇ ਮੁਗ਼ਲ ਹਕੂਮਤ ਵੱਲੋਂ ਬਾਗੀ ਸੁਰਾਂ ਦੀ ਸੂਹ ਮਿਲਦੀ, ਆਪ ਉੱਥੇ ਪਹੁੰਚ ਫਤਿਹ ਦਾ ਡੰਕਾ ਵਜਾ ਜਿੱਤੇ ਹੋਏ ਇਲਾਕੇ ਮੋਹਤਬਰ ਸਿੰਘਾਂ ਦੇ ਹਵਾਲੇ ਕਰ ਖ਼ੁਦ ਅਮਨ-ਸ਼ਾਂਤੀ ਨਾਲ ਸਮਾਂ ਗੁਜ਼ਾਰਨ ਲਈ ਵਾਪਸ ਡੇਰੇ ਆ ਜਾਂਦੇ। ਅੱਜ ਇਸ ਪਿੰਡ ਦਾ ਨਾਂ ਹੀ ਹੀ ਸਰਕਾਰੀ ਦਸਤਾਵੇਜ਼ਾਂ ਵਿਚ ਡੇਰਾ ਬਾਬਾ ਬੰਦਾ ਹੈ।

ਆਪਣੇ ਪਤੀ ਨੂੰ ਜ਼ਾਲਮਾਂ ਨੂੰ ਸੋਧਦੇ ਵੇਖ, ਬੀਬੀ ਸੁਸ਼ੀਲ ਕੌਰ ਦਾ ਮਨ ਵੀ ਸੂਰਮਗਤੀ ਨਾਲ ਭਰ ਜਾਂਦਾ ਕਿ ਕਿਤੇ ਉਹ ਵੀ ਉਨ੍ਹਾਂ ਨਾਲ ਜੰਗ ਵਿਚ ਹਿੱਸਾ ਲੈ ਕੇ ਜ਼ਾਲਮ ਮੁਗ਼ਲ ਫੌਜ ਨੂੰ ਸੋਧਦਿਆਂ ਆਪਣੀ ਜਿੰਦ-ਜਾਨ ਸਿੱਖੀ ਲਈ ਕੁਰਬਾਨ ਕਰ ਸਕੇ। ਜਸਵੰਤ ਸਿੰਘ ਬੰਦਈ ਰਤਨ ਦੀ ਲਿਖਤ ਅਨੁਸਾਰ ਇੱਥੇ ਡੇਰੇ ਵਿਚ ਰਹਿੰਦਿਆਂ ਹੀ ੧੨ ਮਈ, ਸੰਨ ੧੭੧੨ ਈਸਵੀ ਦੇ ਦਿਨ ੧੦ ਵਜੇ ਸ਼ੁੱਕਰਵਾਰ ਨੂੰ ਬਾਬਾ ਬੰਦਾ ਸਿੰਘ ਬਹਾਦਰ ਦੇ ਘਰ ਬੀਬੀ ਸੁਸ਼ੀਲ ਕੌਰ ਦੀ ਕੁੱਖੋਂ ਪੁੱਤਰ ਅਜੈ ਸਿੰਘ ਨੇ ਜਨਮ ਲਿਆ। ਡਾ. ਗੰਡਾ ਸਿੰਘ ਜੀ ਅਜੈ ਸਿੰਘ ਦਾ ਜਨਮ ਦਸੰਬਰ ਦੇ ਅਖੀਰ ੧੭੧੧ ਵਿਚ ਦੱਸਦੇ ਹਨ। ਅਜੈ ਸਿੰਘ ਨੂੰ ਬਹਾਦਰੀ ਅਤੇ ਨਿਰਭੈਤਾ ਦੀ ਗੁੜ੍ਹਤੀ ਮਾਂ ਦੀ ਕੁੱਖ ਵਿਚ ਹੀ ਮਿਲ ਗਈ ਸੀ। ਜਿੱਥੇ ਬੀਬੀ ਸੁਸ਼ੀਲ ਕੌਰ ਵੀ ਆਪਣੇ ਪੁੱਤਰ ਅਜੈ ਸਿੰਘ ਨੂੰ ਪਿਤਾ ਬਾਬਾ ਬੰਦਾ ਸਿੰਘ ਦੇ ਬਹਾਦਰੀ ਭਰੇ ਕਾਰਨਾਮਿਆਂ ਦੀਆਂ ਕਹਾਣੀਆਂ ਸੁਣਾਉਂਦੀ ਰਹਿੰਦੀ, ਉੱਥੇ ਬਾਬਾ ਜੀ ਜਦੋਂ ਵੀ ਜੰਗਾਂ ਤੋਂ ਫਤਿਹ ਪ੍ਰਾਪਤ ਕਰ ਵਾਪਸ ਆਉਂਦੇ ਤਾਂ ਹਮੇਸ਼ਾਂ ਆਪਣੇ ਪੁੱਤਰ ਨੂੰ ਜ਼ਾਲਮਾਂ ਵਿਰੁੱਧ ਦ੍ਰਿੜ੍ਹਤਾ ਨਾਲ ਡੱਟਣ ਅਤੇ ਜ਼ਰੂਰਤ ਪੈਣ 'ਤੇ ਪੰਥ ਲਈ ਕੁਰਬਾਨੀ ਕਰਨ ਦੀ ਅਸੀਸ ਦਿੰਦੇ। ਇੱਥੇ ਰਹਿੰਦਿਆਂ ਹੀ ਬਾਬਾ ਬੰਦਾ ਸਿੰਘ ਬਹਾਦਰ ਦਾ ਦੂਸਰਾ ਵਿਆਹ ਭਾਈ ਸ਼ਿਵਰਾਮ ਦੀ ਸਪੁੱਤਰੀ

ਬੀਬੀ ਸਾਹਿਬ ਕੌਰ ਨਾਲ ਹੋਇਆ। ਬੀਬੀ ਸੁਸ਼ੀਲ ਕੌਰ ਨੇ ਖੁੱਲ੍ਹੇ ਦਿਲ ਨਾਲ ਬੀਬੀ ਸਾਹਿਬ ਕੌਰ ਦਾ ਸਵਾਗਤ ਕੀਤਾ। ਬੀਬੀ ਸਾਹਿਬ ਕੌਰ ਨੂੰ ਡੇਰੇ ਦੀ ਮਰਯਾਦਾ ਤੋਂ ਜਾਣੂ ਕਰਵਾ ਕੇ ਦੋਵੇਂ ਭੈਣਾਂ ਵਾਂਗ ਪਿਆਰ-ਸਤਿਕਾਰ ਨਾਲ ਡੇਰੇ ਵਿਚ ਰਹਿਣ ਲੱਗੀਆਂ। ਹੁਣ ਤਕ ਬਹਾਦਰਸ਼ਾਹ ਦੀ ਮੌਤ ਹੋ ਗਈ ਸੀ। ਉਸ ਦੀ ਮੌਤ ਉਪਰੰਤ ਦਿੱਲੀ ਵਿਖੇ ਤਖ਼ਤ ਉੱਤੇ ਕਾਬਜ਼ ਹੋਣ ਲਈ ਵਿਰੋਧੀ ਧਿਰਾਂ ਦਾ ਆਪਸੀ ਝਗੜਾ ਵੱਧ ਗਿਆ। ਬਾਬਾ ਬੰਦਾ ਸਿੰਘ ਬਹਾਦਰ ਨੇ ਮੌਕਾ ਸੰਭਾਲਦਿਆਂ ਪਹਾੜਾਂ ਤੋਂ ਨਿਕਲ ਕੇ ਵਾਪਸ ਪੰਜਾਬ ਦਾ ਰੁਖ਼ ਕਰ ਲਿਆ। ਬੀਬੀ ਸੁਸ਼ੀਲ ਕੌਰ ਅਤੇ ਸਾਹਿਬ ਕੌਰ ਨੇ ਵੀ ਨਾਲ ਜਾਣ ਦੀ ਇੱਛਾ ਪ੍ਰਗਟ ਕੀਤੀ। ਬਾਬਾ ਜੀ ਵੱਲੋਂ ਸਮਝਾਉਣ 'ਤੇ ਕਿ ਜੰਗਾਂ-ਯੁੱਧਾਂ ਦੇ ਬਿਖੜੇ ਪੈਂਡਿਆਂ ਵਿਚ ਬੀਬੀ ਸਾਹਿਬ ਕੌਰ ਜੀ, ਜੋ ਕਿ ਇਸ ਵਕਤ ਗਰਭਵਤੀ ਸਨ, ਦਾ ਜਾਣਾ ਠੀਕ ਨਹੀਂ। ਇਸ ਲਈ ਉਹ ਉੱਥੇ ਹੀ ਭਰੋਸੇਯੋਗ ਸਿੱਖਾਂ ਪਾਸ ਰਹਿਣ। ਬੀਬੀ ਸਾਹਿਬ ਕੌਰ ਨੇ ਆਗਿਆ ਦਾ ਇੰਨ-ਬਿੰਨ ਪਾਲਣ ਕੀਤਾ। ਬੀਬੀ ਸੁਸ਼ੀਲ ਕੌਰ ਨੇ ਕਿਹਾ ਕਿ ਉਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸਿੱਖ ਹੈ। ਇਸ ਲਈ ਉਹ ਇਸ ਬਿਖੜੇ ਸਮੇਂ ਵਿਚ ਯੁੱਧ ਦੇ ਮੈਦਾਨ ਵਿਚ ਵੀ ਆਪਣੇ ਪਤੀ ਦਾ ਬਹਾਦਰੀ ਨਾਲ ਸਾਥ ਦੇਣਾ ਚਾਹੁੰਦੀ ਹੈ। ਸੋ ਬੀਬੀ ਸੁਸ਼ੀਲ ਕੌਰ ਅਤੇ ਬਾਬਾ ਅਜੈ ਸਿੰਘ ਜੀ, ਬਾਬਾ ਬੰਦਾ ਸਿੰਘ ਬਹਾਦਰ ਦੇ ਨਾਲ ਹੀ ਇਸ ਮਹਿੰਮ ਵਿਚ ਸ਼ਾਮਲ ਹੋਏ। ਚੰਬੇ ਤੋਂ ਗੁਰਦਾਸ ਨੰਗਲ ਵੱਲ ਕੂਚ ਕਰਦਿਆਂ ਬਾਬਾ ਜੀ ਨੇ ਬਟਾਲਾ ਅਤੇ ਕਲਾਨੌਰ ਨੂੰ ਖਾਲਸਈ ਝੰਡੇ ਹੇਠ ਲੈ ਆਂਦਾ। ਕਲਾਨੌਰ ਵਿਚ ਬਾਬਾ ਬੰਦਾ ਸਿੰਘ ਬਹਾਦਰ ਦੀ ਜਿੱਤ ਦੀ ਯਾਦਗਾਰ ਵਜੋਂ ਸੁੰਦਰ ਗੁਰਦੁਆਰਾ ਸਾਹਿਬ ਵੀ ਸੁਸ਼ੋਭਿਤ ਹੈ।

ਉਧਰ ਬਹਾਦਰਸ਼ਾਹ ਤੋਂ ਪਿੱਛੋਂ ਜਹਾਨਦਾਰ ਸ਼ਾਹ ਤਖ਼ਤ 'ਤੇ ਕਾਬਜ਼ ਹੋ ਗਿਆ ਪਰੰਤੂ ਉਹ ਜ਼ਿਆਦਾ ਦੇਰ ਟਿਕ ਨਾ ਸਕਿਆ ਅਤੇ ਕੁਝ ਸਮੇਂ ਬਾਅਦ ਹੀ ਫਰੁੱਖ਼ਸੀਅਰ ਉਸ ਨੂੰ ਬੇਦਖ਼ਲ ਕਰ ਆਪ ਬਾਦਸ਼ਾਹ ਬਣ ਗਿਆ। ਬਾਬਾ ਬੰਦਾ ਸਿੰਘ ਬਹਾਦਰ ਦੀਆਂ ਜਿੱਤਾਂ ਤੋਂ ਘਬਰਾਏ ਹੋਏ ਫਰੁੱਖ਼ਸੀਅਰ ਨੇ ਸਿੱਖਾਂ ਦਾ ਖੁਰਾਖੋਜ ਮਿਟਾਉਣ ਦਾ ਦ੍ਰਿੜ੍ਹ ਇਰਾਦਾ ਕਰ ਪੰਜਾਬ ਦੀ ਕਮਾਨ ਆਪਣੇ ਸਭ ਤੋਂ ਬਹਾਦਰ ਜਰਨੈਲ ਅਬਦੁੱਸ ਸਮੁੱਦ ਖਾਂ ਦੇ ਹੱਥ ਦੇ ਦਿੱਤੀ। ਜਿਸ ਤਹਿਤ ਅਬਦੁੱਸ ਸਮੁੱਦ ਖਾਂ ਨੇ ਭਾਰੀ ਫੌਜ ਤਿਆਰ ਕਰ ੧੭੧੫ ਈ: ਵਿਚ ਬਾਬਾ ਬੰਦਾ ਸਿੰਘ ਬਹਾਦਰ ਉੱਤੇ ਹਮਲਾ ਕਰ ਦਿੱਤਾ। ਇਸ ਸਮੇਂ ਬਾਬਾ ਬੰਦਾ ਸਿੰਘ ਜੀ ਬਹਾਦਰ ਗੁਰਦਾਸਪੁਰ ਦੇ ਨਜ਼ਦੀਕ ਇਕ ਛੋਟੇ ਜਿਹੇ ਪਿੰਡ ਗੁਰਦਾਸ ਨੰਗਲ ਵਿਖੇ ਠਹਿਰੇ ਹੋਏ ਸਨ। ਇੱਥੇ ਉਨ੍ਹਾਂ ਦੇ ਕੋਲ ਯੁੱਧ ਕਰਨ ਲਾਇਕ ਕੋਈ ਕਿਲ੍ਹਾ ਵੀ ਨਹੀਂ ਸੀ, ਜਿਸ ਕਾਰਨ ਉਨ੍ਹਾਂ ਨੇ ਭਾਈ ਦੁਨੀ ਚੰਦ ਦੀ ਹਵੇਲੀ ਨੂੰ ਗੜ੍ਹੀ ਵਿਚ ਤਬਦੀਲ ਕਰਦਿਆਂ ਉੱਥੇ ਟਿਕਾਅ ਕਰ ਲਿਆ। ਇਸ ਛੋਟੀ ਜਿਹੀ ਗੜ੍ਹੀ ਵਿਚ ਉਹ ਕਈ ਮਹੀਨਿਆਂ ਤਕ ਮੁਗ਼ਲਾਂ ਦੀ ਫੌਜ ਦਾ ਮੁਕਾਬਲਾ ਕਰਦੇ ਰਹੇ। ਬੀਬੀ ਸੁਸ਼ੀਲ ਕੌਰ ਅਤੇ ਬਾਬਾ ਅਜੈ ਸਿੰਘ ਨੇ ਕਮਾਲ ਦੀ ਬਹਾਦਰੀ ਦਿਖਾਉਂਦਿਆਂ ਪੂਰੀ ਦ੍ਰਿੜ੍ਹਤਾ ਨਾਲ ਇਸ ਮੁਸ਼ਕਲ ਦੀ ਘੜੀ ਵਿਚ ਆਪ ਜੀ ਦਾ ਸਾਥ ਦਿੱਤਾ ਅਤੇ ਜ਼ਰਾ ਵੀ ਨਾ ਡੋਲ੍ਹੇ। ਗੜ੍ਹੀ ਦੁਆਲੇ ਮੁਗ਼ਲਾਂ ਦਾ ਘੇਰਾ ਲੰਬਾ ਚੱਲਣ

ਕਾਰਨ, ਹੁਣ ਤਕ ਗੜ੍ਹੀ ਵਿਚ ਅਨਾਜ ਦਾ ਇਕ ਦਾਣਾ ਨਾ ਰਿਹਾ। ਬਾਹਰੋਂ ਵੀ ਅੰਨ-ਪਾਣੀ ਅੰਦਰ ਆਉਣ ਦਾ ਕੋਈ ਜੁਗਾੜ ਨਾ ਰਿਹਾ। ਭੁੱਖ ਕਾਰਨ ਜਿੱਥੇ ਬਹੁਤ ਸਾਰੇ ਜਾਨਵਰ ਮਾਰੇ ਗਏ, ਉੱਥੇ ਬਹੁਤ ਸਾਰੇ ਸਿੰਘ ਵੀ ਅਕਾਲ ਚਲਾਣਾ ਕਰ ਗਏ। ਬੀਬੀ ਸੁਸ਼ੀਲ ਕੌਰ ਜੀ ਦਰੱਖ਼ਤਾਂ ਦੇ ਪੱਤੇ ਉਬਾਲ-ਉਬਾਲ ਕੇ ਬਿਨਾ ਲੂਣ ਦੇ ਹੀ ਸਿੰਘਾਂ ਨੂੰ ਛਕਾਉਣ ਲੱਗ ਪਏ। ਜਦੋਂ ਪੱਤੇ ਵੀ ਖ਼ਤਮ ਹੋ ਗਏ ਤਾਂ ਦਰੱਖ਼ਤਾਂ ਦੀਆਂ ਛਿੱਲਾਂ ਦੀ ਵਾਰੀ ਆ ਗਈ।

ਬੀਬੀ ਸੁਸ਼ੀਲ ਕੌਰ ਅਤੇ ਬਾਬਾ ਅਜੈ ਸਿੰਘ ਜੀ ਵੀ ਬਾਕੀ ਸਿੰਘਾਂ ਦੀ ਤਰ੍ਹਾਂ ਭੁੱਖੇ-ਭਾਣੇ ਰਹਿ ਸਬਰ ਤੇ ਸੰਤੋਖ ਨਾਲ ਅਕਾਲ ਪੁਰਖ ਦੀ ਰਜ਼ਾ ਵਿਚ ਰਾਜ਼ੀ ਰਹਿੰਦੇ। ਇਸ ਅੱਤ ਦੀ ਦੁੱਖ ਦੀ ਘੜੀ ਵਿਚ ਉਹ ਚੜ੍ਹਦੀ ਕਲਾ ਵਿਚ ਸਨ। ਭੁੱਖੇ ਰਹਿ-ਰਹਿ ਕੇ ਸਿੰਘਾਂ ਦੇ ਸਰੀਰ ਤੋਂ ਚਰਬੀ ਢੱਲ ਗਈ ਅਤੇ ਕੇਵਲ ਹੱਡੀਆਂ ਦੇ ਪਿੰਜਰ ਬਣ ਕੇ ਰਹਿ ਗਏ। ਵੈਰੀ ਦਲ ਦਾ ਹੌਸਲਾ ਨਹੀਂ ਸੀ ਪੈ ਰਿਹਾ ਕਿ ਭੁੱਖੇ ਸ਼ੇਰਾਂ ਨੂੰ ਕਾਬੂ ਕਰ ਸਕੇ। ਇਨ੍ਹਾਂ ਹਾਲਾਤਾਂ ਵਿਚ ਵੀ ਸਿੰਘ ਲੱਗਭਗ ਅੱਠ ਮਹੀਨੇ ਤਕ ਮੁਗ਼ਲਾਂ ਨਾਲ ਟੱਕਰ ਲੈਂਦੇ ਰਹੇ। 'ਇਬਾਰਤ ਨਾਮਾ' ਦੇ ਲੇਖਕ ਮੁਹੰਮਦ ਹਾਰੀਸੀ ਜੋ ਕਿ ਮੌਕੇ ਦਾ ਗਵਾਹ ਸੀ, ਵੀ ਸਿੰਘਾਂ ਦੀ ਬਹਾਦਰੀ ਬਾਰੇ ਲਿਖਦਾ ਹੈ, "ਸਿੱਖਾਂ ਦੇ ਬਹਾਦਰੀ ਅਤੇ ਦਲੇਰੀ ਭਰੇ ਕਾਰਨਾਮੇ ਹੈਰਾਨਕੁੰਨ ਸਨ.. ਇਨ੍ਹਾਂ ਲੋਕਾਂ ਦਾ ਇਤਨਾ ਭੈਅ ਤੇ ਸਹਿਮ ਪਿਆ ਹੋਇਆ ਸੀ ਅਤੇ ਇਨ੍ਹਾਂ ਦੇ ਜਰਨੈਲ (ਬਾਬਾ ਬੰਦਾ ਸਿੰਘ ਬਹਾਦਰ) ਤੋਂ ਸ਼ਾਹੀ ਫੌਜ ਦੇ ਕਮਾਂਡਰ ਇਤਨਾ ਡਰਦੇ ਸਨ ਕਿ ਉਹ ਹਰ ਵੇਲੇ ਦੁਆ ਕਰਦੇ ਕਿ ਖ਼ੁਦਾ ਕੋਈ ਇਹੋ ਜਿਹਾ ਢੋਅ ਢੁਕਾਏ ਕਿ ਬੰਦਾ ਗੜ੍ਹੀ ਵਿੱਚੋਂ ਬਚ ਕੇ ਨਿਕਲ ਜਾਵੇ।"

ਅੰਤ ਦਸੰਬਰ ੧੭੧੫ ਨੂੰ ਗੜ੍ਹੀ 'ਤੇ ਸ਼ਾਹੀ ਫੌਜ ਦਾ ਕਬਜ਼ਾ ਹੋ ਗਿਆ। ਬਾਬਾ ਬੰਦਾ ਸਿੰਘ ਬਹਾਦਰ ਨੂੰ ਬੀਬੀ ਸੁਸ਼ੀਲ ਕੌਰ, ਬਾਬਾ ਅਜੈ ਸਿੰਘ ਅਤੇ ਉਨ੍ਹਾਂ ਦੇ ੨੦੦ ਸਾਥੀ ਸਿੰਘਾਂ ਸਮੇਤ ਜਲੂਸ ਦੀ ਸ਼ਕਲ ਵਿਚ ਪਹਿਲਾਂ ਲਾਹੌਰ ਅਤੇ ਫਿਰ ਦਿੱਲੀ ਲਿਜਾਇਆ ਗਿਆ। ਬੰਦਾ ਸਿੰਘ ਦੇ ਪਿੰਜਰੇ ਨੂੰ ਹਾਥੀ ਉੱਤੇ ਰੱਖਿਆਂ ਹੋਇਆ ਸੀ। ਜਦਕਿ ਹੋਰ ਬਹੁਤ ਸਾਰੇ ਕੈਦੀ ਸਿੰਘਾਂ ਨੂੰ ਦੋ-ਦੋ ਕਰਕੇ ਇਕ ਦੂਜੇ ਦੀਆਂ ਪਿੱਠਾਂ ਨਾਲ ਬੰਨ੍ਹ ਕੇ ਊਠਾਂ ਉੱਤੇ ਬੰਨਿਆ ਹੋਇਆ ਸੀ। ਇਨ੍ਹਾਂ ਕੁਝ ਹੋਣ ਦੇ ਬਾਵਜੂਦ ਵੀ ਬੀਬੀ ਸੁਸ਼ੀਲ ਕੌਰ ਬਾਲਕ ਅਜੈ ਸਿੰਘ ਨੂੰ ਗੋਦ ਵਿਚ ਲੈ ਕੇ ਮੌਤ ਤੋਂ ਬੇਖੌਫ ਹੋ ਗੁਰਬਾਣੀ ਦੇ ਪਾਠ ਵਿਚ ਮਗਨ ਸੀ।

ਇਹ ਜਲੂਸ ਫਰਵਰੀ ੧੭੧੬ ਈ: ਨੂੰ ਦਿੱਲੀ ਦੇ ਲਾਲ ਕਿਲ੍ਹੇ ਵਿਚ ਪਹੁੰਚਿਆ। ਬਾਦਸ਼ਾਹ ਫਰੁੱਖ਼ਸੀਅਰ ਨੇ ਬਾਬਾ ਬੰਦਾ ਸਿੰਘ ਬਹਾਦਰ ਨੂੰ ਉਸਦੇ ਸਾਥੀਆਂ ਬਾਬਾ ਬਾਜ ਸਿੰਘ, ਬਾਬਾ ਫਤਿਹ ਸਿੰਘ, ਬਾਬਾ ਆਲੀ ਸਿੰਘ, ਬਾਬਾ ਮਾਲੀ ਸਿੰਘ ਆਦਿ ਸਮੇਤ ਤ੍ਰਿਪੋਲੀਆ ਜੇਲ੍ਹ ਵਿਚ ਕੈਦ ਕਰ ਦਿੱਤਾ। ਬਾਕੀ ਦੇ ਸਿੰਘਾਂ ਨੂੰ ਕਤਲ ਕਰਨ ਲਈ ਕੋਤਵਾਲ ਸਰਬਰਾਹ ਖਾਨ ਦੇ ਹਵਾਲੇ ਕਰ ਦਿੱਤਾ। ਜਦਕਿ ਬਾਬਾ ਜੀ ਦੀ ਸੁਪਤਨੀ ਬੀਬੀ ਸੁਸ਼ੀਲ ਕੌਰ ਅਤੇ ਬੇਟੇ ਅਜੈ ਸਿੰਘ ਅਤੇ ਉਸ ਦੀ ਆਇਆ ਨੂੰ ਸ਼ਾਹੀ ਜਨਾਨਖਾਨੇ ਦੇ ਪ੍ਰਬੰਧਕ ਦਰਬਾਰ ਖਾਂ ਦੇ ਹੁਕਮ ਅਨੁਸਾਰ ਸ਼ਾਹੀ ਹਰਮ ਵਿਚ ਕੈਦ ਕਰ

ਲਿਆ ਗਿਆ।

ਬੀਬੀ ਸੁਸ਼ੀਲ ਕੌਰ ਦੇ ਸੁਹੱਪਣ ਉੱਤੇ ਬਾਦਸ਼ਾਹ ਫਰੁੱਖ਼ਸੀਅਰ ਨੇ ਮਾੜੀ ਨੀਅਤ ਰੱਖੀ ਹੋਈ ਸੀ। ਇਸ ਲਈ ਬੀਬੀ ਸੁਸ਼ੀਲ ਕੌਰ ਨੂੰ ਸ਼ਾਹੀ ਹਰਮ ਵਿਚ ਬਹੁਤ ਸਾਰੀਆਂ ਸੁਵਿਧਾਵਾਂ ਮੁਹੱਈਆ ਕਰਵਾਈਆਂ ਗਈਆਂ ਅਤੇ ਬਹੁਤ ਸਾਰੇ ਲਾਲਚ ਦੇ ਕੇ ਮੁਸਲਮਾਨ ਬਣ ਜਾਣ ਲਈ ਪ੍ਰੇਰਿਤ ਕੀਤਾ ਜਾਣ ਲੱਗਾ। ਪਰ ਬੀਬੀ ਸੁਸ਼ੀਲ ਕੌਰ ਕਲਗੀਧਰ ਪਿਤਾ ਦੀ ਸਿੱਖ ਅਤੇ ਬਾਬਾ ਬੰਦਾ ਸਿੰਘ ਬਹਾਦਰ ਵਰਗੇ ਸਿੰਘ ਦੀ ਸਿੰਘਣੀ ਸੀ, ਕਦੋਂ ਇਨ੍ਹਾਂ ਲਾਲਚਾਂ ਵਿਚ ਆਉਣ ਵਾਲੀ ਸੀ। ਜੇਕਰ ਉਸ ਨੂੰ ਇਨ੍ਹਾਂ ਸੁਵਿਧਾਵਾਂ ਦਾ ਹੀ ਲਾਲਚ ਹੁੰਦਾ ਤਾਂ ਉਹ ਰਾਜ-ਘਰਾਣੇ ਦੀ ਸ਼ਹਿਜ਼ਾਦੀ ਹੋ ਕੇ ਇਕ ਜੁਝਾਰੂ ਸਿੰਘ ਨਾਲ ਵਿਆਹ ਹੀ ਕਿਉਂ ਕਰਵਾਉਂਦੀ। ਉਹ ਤਾਂ ਸਗੋਂ ਉਪਰੋਕਤ ਸੁਵਿਧਾਵਾਂ ਦਾ ਆਪਣੀ ਦ੍ਰਿੜ੍ਹ ਸ਼ਕਤੀ ਨਾਲ ਤਿਆਗ ਕਰ ਕੇ ਆਪਣੇ ਪਿਤਾ ਦਾ ਰਾਜ ਮਹੱਲ ਛੱਡਣ ਉਪਰੰਤ ਰਿਆਸੀ ਦਾ ਡੇਰਾ ਛੱਡ ਕੇ ਆਪਣੇ ਪਤੀ ਬਾਬਾ ਬੰਦਾ ਸਿੰਘ ਬਹਾਦਰ ਨਾਲ ਗੁਰਦਾਸ ਨੰਗਲ ਵਿਖੇ ਮੁਗ਼ਲ ਹਾਕਮਾਂ ਵਿਰੁੱਧ ਜੰਗ ਵਿਚ ਕੁਰਬਾਣ ਹੋਣ ਲਈ ਆਈ ਸੀ। ਜਿਸ ਸਿਦਕੀ ਬੀਬੀ ਨੇ ਅੱਠ ਮਹੀਨੇ ਭੁੱਖੇ-ਭਾਣੇ ਰਹਿ ਮੁਗ਼ਲਾਂ ਦੀਆਂ ਜ਼ਾਲਮ ਫੌਜਾਂ ਦਾ ਟਾਕਰਾ ਕਰ ਰਹੇ ਸਿੰਘਾਂ ਦੀ ਅਨੰਦਮਈ ਗੁਰਬਾਣੀ ਦਾ ਪਾਠ ਕਰ ਸੇਵਾ ਕੀਤੀ ਹੋਵੇ, ਉਹ ਬਾਦਸ਼ਾਹ ਫਰੁੱਖ਼ਸੀਅਰ ਦੇ ਸ਼ਾਹੀ ਹਰਮ ਦੀਆਂ ਸੁਵਿਧਾਵਾਂ ’ਤੇ ਭਲਾ ਕਿਵੇਂ ਡੁੱਲ ਸਕਦੀ ਸੀ? ਜਦੋਂ ਬੀਬੀ ਸੁਸ਼ੀਲ ਕੌਰ ’ਤੇ ਕਿਸੇ ਵੀ ਹੀਲੇ-ਵਸੀਲੇ ਬਾਦਸ਼ਾਹ ਦੇ ਪ੍ਰਭਾਵ ਦਾ ਅਸਰ ਨਾ ਹੋਇਆ ਤਾਂ ਫਿਰ ਉਸ ਨੂੰ ਡਰਾਉਣ ਲਈ ਹਰ ਰੋਜ਼ ਸ਼ਹੀਦ ਕੀਤੇ ਜਾਂਦੇ ਸਿੰਘਾਂ ਦੀਆਂ ਕਹਾਣੀਆਂ ਸੁਣਾਈਆਂ ਜਾਣ ਲੱਗੀਆਂ। ਪਰ ਸਿੱਖੀ ਸਿਦਕ ਲਈ ਸ਼ਹੀਦ ਹੁੰਦੇ ਬਹਾਦਰ ਸਿੰਘਾਂ ਦੀਆਂ ਕਹਾਣੀਆਂ ਸੁਣ-ਸੁਣ ਕੇ ਬੀਬੀ ਸੁਸ਼ੀਲ ਕੌਰ ਹੋਰ ਵੀ ਦ੍ਰਿੜ੍ਹਤਾ ਨਾਲ ਮੁਗ਼ਲ ਬਾਦਸ਼ਾਹ ਦੀਆਂ ਸੁਵਿਧਾਵਾਂ ਨੂੰ ਨਫਰਤ ਕਰਨ ਲੱਗ ਪਈ।

ਸਮਕਾਲੀਨ ਇਤਿਹਾਸਕਾਰ ਇਸ ਗੱਲ ਦੇ ਗਵਾਹ ਹਨ ਕਿ ਬਾਬਾ ਬੰਦਾ ਸਿੰਘ ਬਹਾਦਰ ਦੇ ਸਾਥੀਆਂ ਵਿੱਚੋਂ ਕੋਈ ਇਕ ਵੀ ਲਾਲਚ ਵੱਸ ਆਪਣੇ ਧਰਮ ਤੋਂ ਨਹੀਂ ਡੋਲ੍ਹਿਆ ਅਤੇ ਸਾਰੇ ਹੀ ਸਿੰਘਾਂ ਨੇ ਬੜੇ ਹੀ ਹੌਸਲੇ ਅਤੇ ਦ੍ਰਿੜ੍ਹਤਾ ਨਾਲ ਆਪਣਾ ਧਰਮ ਨਿਭਾਉਂਦਿਆਂ ਮੌਤ ਕਬੂਲ ਕੀਤੀ। ਸ੍ਰੋਤ ਦੱਸਦੇ ਹਨ ਕਿ ਹਰ ਰੋਜ਼ ਸੌ ਸਿੰਘ ਸ਼ਹੀਦ ਕੀਤੇ ਜਾਂਦੇ। ਇਸੇ ਤਰ੍ਹਾਂ ਹੀ ਜੂਨ ੧੭੧੬ ਈ: ਨੂੰ ਬਾਬਾ ਬੰਦਾ ਸਿੰਘ ਬਹਾਦਰ ਨੂੰ ਉਸ ਦੇ ਨਜ਼ਦੀਕੀ ਸਾਥੀਆਂ ਸਮੇਤ ਕਤਲ ਕਰਨ ਦਾ ਹੁਕਮ ਸੁਣਾ ਦਿੱਤਾ ਗਿਆ। ਇਸ ਤੋਂ ਕੁਝ ਦਿਨ ਪਹਿਲਾਂ ਫਿਰ ਬੀਬੀ ਸੁਸ਼ੀਲ ਕੌਰ ਨੂੰ ਡਰਾ-ਧਮਕਾ ਕੇ ਧਰਮ ਪਰਵਰਤਿਤ ਕਰਨ ਲਈ ਉਸ ’ਤੇ ਦਬਾਅ ਬਣਾਇਆ ਗਿਆ। ਉਸ ਨੂੰ ਧਮਕੀ ਦਿੱਤੀ ਗਈ ਕਿ ਜੇਕਰ ਉਸ ਨੇ ਇਸਲਾਮ ਕਬੂਲ ਨਾ ਕੀਤਾ ਤਾਂ ਬਾਕੀ ਸ਼ਹੀਦ ਸਿੰਘਾਂ ਦੀ ਤਰ੍ਹਾਂ ਉਸ ਦੇ ਮਾਸੂਮ ਬੱਚੇ ਅਜੈ ਸਿੰਘ ਨੂੰ ਵੀ ਕੋਹ-ਕੋਹ ਕੇ ਸ਼ਹੀਦ ਕਰ ਦਿੱਤਾ ਜਾਵੇਗਾ। ਬੀਬੀ ਸੁਸ਼ੀਲ ਕੌਰ ਨੂੰ ਆਪਣੇ ਉਨ੍ਹਾਂ ਸੰਸਕਾਰਾਂ ਉੱਤੇ ਪੂਰਾ ਯਕੀਨ ਸੀ, ਜੋ ਉਸ ਨੇ ਆਪਣੇ ਮਾਸੂਮ ਬਾਲਕ ਬਾਬਾ ਅਜੈ ਸਿੰਘ ਨੂੰ ਗੁੜ੍ਹਤੀ ਵਿਚ ਹੀ

ਸਾਹਿਬਜ਼ਾਦਿਆਂ ਦੀਆਂ ਸ਼ਹਾਦਤਾਂ ਦੀਆਂ ਸਾਖੀਆਂ ਸੁਣਾ ਕੇ ਦਿੱਤੇ ਹੋਏ ਸਨ। ਇਸ ਲਈ ਬਹਾਦਰ ਸਿੰਘਣੀ ਨੇ ਜਵਾਬ ਦਿੱਤਾ ਕਿ, "ਮੈਂ ਹੁਣ ਤਕ ਸਿੱਖਾਂ ਉੱਤੇ ਤੁਹਾਡੇ ਵੱਲੋਂ ਕੀਤੇ ਗਏ ਬਹੁਤ ਸਾਰੇ ਜ਼ੁਲਮ ਦੇਖ ਚੁੱਕੀ ਹਾਂ, ਮੈਨੂੰ ਮੇਰਾ ਪੁੱਤਰ ਸ਼ਹੀਦ ਹੋਏ ਸਿੰਘਾਂ ਤੋਂ ਜ਼ਿਆਦਾ ਪਿਆਰਾ ਨਹੀਂ। ਮੈਂ ਅਤੇ ਮੇਰਾ ਪੁੱਤਰ ਤੁਹਾਡੇ ਕਿਸੇ ਵੀ ਲਾਲਚ ਜਾਂ ਦਬਾਅ ਹੇਠ ਆ ਕੇ ਧਰਮ ਬਦਲਣ ਵਾਲੇ ਨਹੀਂ। ਅਸੀਂ ਸਿਰ ਦੇ ਕੇ ਲਈ ਸਿੱਖੀ ਨੂੰ ਸਿਰ ਦੇ ਕੇ ਨਿਭਾਉਣਾ ਜਾਣਦੇ ਹਾਂ!"

ਮੁਹੰਮਦ ਸੂਫੀ ਲਿਖਦਾ ਹੈ ਕਿ ਅਗਲੇ ਦਿਨ ਫਿਰ ਹਕੂਮਤ ਦੇ ਬੰਦੇ ਇਕ ਝੂਠੀ ਕਹਾਣੀ ਘੜ ਕੇ ਬੀਬੀ ਸੁਸ਼ੀਲ ਕੌਰ ਕੋਲ ਆਏ ਤੇ ਕਿਹਾ ਕਿ, "ਤੇਰੇ ਪਤੀ ਨੇ ਇਸਲਾਮ ਕਬੂਲ ਕਰ ਲਿਆ ਹੈ ਉਹ ਕਹਿੰਦਾ ਹੈ ਕਿ ਤੂੰ ਵੀ ਇਸਲਾਮ ਕਬੂਲ ਕਰ ਲੈ।" ਬੀਬੀ ਸੁਸ਼ੀਲ ਕੌਰ ਨੇ ਜਵਾਬ ਦਿੱਤਾ, "ਸਭ ਕੂੜ ਹੈ। ਗੁਰੂ ਦਾ ਸਿੱਖ ਸਿਰ ਤਾਂ ਕਟਾ ਸਕਦਾ ਹੈ ਪਰ ਧਰਮ ਨਹੀਂ ਤਿਆਗ ਸਕਦਾ। ਜੇ ਤੂੰ ਝੂਠਾ ਨਹੀਂ ਤਾਂ ਮੈਨੂੰ ਉਸ ਪਾਸ ਲੈ ਜਾ!"

ਕੋਈ ਵਾਹ ਨਾ ਚੱਲਦੀ ਦੇਖ ਮਾਸੂਮ ਬੱਚੇ ਅਜੈ ਸਿੰਘ ਨੂੰ ਉਸ ਦੀ ਮਾਤਾ ਬੀਬੀ ਸੁਸ਼ੀਲ ਕੌਰ ਕੋਲੋਂ ਖੋਹ ਲਿਆ ਗਿਆ ਅਤੇ ਬਾਬਾ ਬੰਦਾ ਸਿੰਘ ਬਹਾਦਰ ਦੇ ਨਾਲ ਹੀ ਸ਼ਹੀਦ ਕਰ ਦੇਣ ਦਾ ਹੁਕਮ ਸੁਣਾ ਦਿੱਤਾ ਗਿਆ।

੧੧ ਹਾੜ ੧੭੭੩ ਬਿਕ੍ਰਮੀ (੯ ਜੂਨ ੧੭੧੬ ਈ:) ਨੂੰ ਬਾਬਾ ਬੰਦਾ ਸਿੰਘ ਬਹਾਦਰ ਨੂੰ ਹਾਥੀ 'ਤੇ ਜਕੜ ਕੇ ਉਸ ਦੇ ਬਾਕੀ ਸਾਥੀ ਸਿੰਘਾਂ ਸਮੇਤ ਕਿਲ੍ਹੇ ਤੋਂ ਬਾਹਰ ਲਿਆ ਕੇ ਦਿੱਲੀ ਦੇ ਬਜ਼ਾਰਾਂ ਵਿੱਚੋਂ ਘੁੰਮਾਉਂਦੇ ਹੋਏ ਮਹਿਰੋਲੀ ਵਿਖੇ ਕੁਤਬ ਮੀਨਾਰ ਦੇ ਨਜ਼ਦੀਕ ਲਿਆਂਦਾ ਗਿਆ। ਖਵਾਜ਼ਾ ਕੁਤਬਦੀਨ ਬਖ਼ਤਿਆਰ ਕਾਕੀ ਦੀ ਦਰਗਾਹ ਕੋਲ ਬੰਦਾ ਸਿੰਘ ਬਹਾਦਰ ਨੂੰ ਹਾਥੀ ਤੋਂ ਉਤਾਰ ਕੇ ਜ਼ਮੀਨ 'ਤੇ ਬਿਠਾ ਦਿੱਤਾ ਗਿਆ। ਬਾਲਕ ਅਜੈ ਸਿੰਘ ਆਪ ਜੀ ਦੀ ਗੋਦ ਵਿਚ ਬੈਠਾ ਹੋਇਆ ਸੀ। ਇਕ ਵਾਰ ਫਿਰ ਸਾਰਿਆਂ ਨੂੰ ਮੌਤ ਜਾਂ ਇਸਲਾਮ ਵਿੱਚੋਂ ਇਕ ਨੂੰ ਚੁਣਨ ਲਈ ਕਿਹਾ ਗਿਆ। ਪਰ ਹਰ ਇਕ ਸਿੰਘ ਨੇ ਬੜੀ ਦ੍ਰਿੜ੍ਹਤਾ ਨਾਲ ਮੌਤ ਉੱਤੇ ਸਿੱਖੀ ਨੂੰ ਚੁਣਦਿਆਂ ਹੱਸ-ਹੱਸ ਕੇ ਤਸੀਹੇ ਝੱਲਦਿਆਂ ਸ਼ਹੀਦੀ ਪ੍ਰਾਪਤ ਕਰ ਲਈ। ਸ਼ਹੀਦ ਹੋਏ ਸਿੰਘਾਂ ਦੇ ਸਿਰ ਨੇਜ਼ਿਆਂ 'ਤੇ ਟੰਗ ਕੇ ਮੁਗ਼ਲ ਸਿਪਾਹੀ ਬੰਦਾ ਸਿੰਘ ਬਹਾਦਰ ਦੇ ਦੁਆਲੇ ਖੜ੍ਹੇ ਹੋ ਗਏ। ਇਕ ਵਾਰ ਫਿਰ ਬਾਬਾ ਬੰਦਾ ਸਿੰਘ ਬਹਾਦਰ ਨੂੰ ਮੌਤ ਜਾਂ ਇਸਲਾਮ ਵਿੱਚੋਂ ਇਕ ਨੂੰ ਚੁਨਣ ਲਈ ਕਿਹਾ ਗਿਆ। ਬਾਬਾ ਬੰਦਾ ਸਿੰਘ ਬਹਾਦਰ ਵੱਲੋਂ ਮੌਤ ਚੁਣੇ ਜਾਣ 'ਤੇ ਉਸ ਦੀ ਗੋਦ ਵਿਚ ਬੈਠੇ ਅਜੈ ਸਿੰਘ ਨੂੰ ਛੁਰੀਆਂ ਨਾਲ ਕੋਹ-ਕੋਹ ਕੇ ਮਾਰਿਆ ਗਿਆ ਅਤੇ ਉਸ ਦਾ ਕਲੇਜਾ ਕੱਢ ਕੇ ਪਿਤਾ ਬਾਬਾ ਬੰਦਾ ਸਿੰਘ ਬਹਾਦਰ ਦੇ ਮੂੰਹ ਵਿਚ ਤੁੰਨਿਆ ਗਿਆ। ਜ਼ੁਲਮ ਅਤੇ ਨਿਰਦਈਪੁਣੇ ਦੀ ਇਸ ਹੱਦ ਨੂੰ ਵੀ ਸਿਦਕੀ ਸਿੰਘ ਨੇ ਅਡੋਲ ਚਿੱਤ ਰਹਿੰਦਿਆਂ ਗੁਰਬਾਣੀ ਉਚਾਰਦਿਆਂ ਸਹਾਰ ਲਿਆ। ਉਪਰੰਤ ਬਾਬਾ ਬੰਦਾ ਸਿੰਘ ਬਹਾਦਰ ਨੂੰ ਵੀ ਜ਼ਾਲਮਾਂ ਨੇ ਜ਼ੁਲਮ ਦੀ ਇੰਤਹਾ ਕਰਦਿਆਂ ਲੋਹੇ ਦੀਆਂ ਗਰਮ ਜੰਬੂਰਾਂ ਨਾਲ ਉਸ ਦੇ ਮਾਸ ਦੀਆਂ ਬੋਟੀਆਂ ਤੋੜਦਿਆਂ, ਛੁਰੀਆਂ ਨਾਲ ਉਸ

ਦੀਆਂ ਅੱਖਾਂ ਕੱਢ ਕੇ ਸ਼ਹੀਦ ਕਰ ਦਿੱਤਾ। ਇਤਿਹਾਸਕਾਰ ਸੈਰੂਲ ਮੁਤਖ਼ਾਰੀਨ ਲਿਖਦਾ ਹੈ ਕਿ ਬੰਦੇ ਨੇ ਇਹ ਤਸੀਹੇ ਬੜੇ ਜਿਗਰੇ ਨਾਲ ਸਹੇ।

ਬਾਲਕ ਅਜੈ ਸਿੰਘ ਦਾ ਕੱਟਿਆ ਹੋਇਆ ਸਿਰ ਬੀਬੀ ਸੁਸ਼ੀਲ ਕੌਰ ਸਾਹਮਣੇ ਪੇਸ਼ ਕਰਕੇ ਉਸ 'ਤੇ ਇਸਲਾਮ ਧਰਮ ਗ੍ਰਹਿਣ ਕਰਨ ਲਈ ਫਿਰ ਤੋਂ ਦਬਾਅ ਬਣਾਇਆ ਗਿਆ। ਪਰ ਬੀਬੀ ਸੁਸ਼ੀਲ ਕੌਰ ਜਿਸ ਨੇ ਬੜੀ ਦ੍ਰਿੜ੍ਹਤਾ ਨਾਲ ਆਪਣਾ ਪੁੱਤਰ ਅਤੇ ਪਤੀ ਤੋਂ ਇਲਾਵਾ ਸੈਂਕੜੇ ਸਿੱਖ ਕੌਮ ਬੇਖ਼ੌਫ ਹੋ ਕੇ ਧਰਮ ਲਈ ਸ਼ਹੀਦ ਹੁੰਦੇ ਸੁਣੇ ਸਨ, ਭਲਾ ਉਹ ਕਦੋਂ ਆਪਣੇ ਇਰਾਦੇ ਤੋਂ ਥਿੜਕਣ ਵਾਲੀ ਸੀ। ਬਹਾਦਰ ਸਿੰਘਣੀ ਅਕਾਲ ਪੁਰਖ ਦੇ ਭਾਣੇ ਨੂੰ ਮਿੱਠਾ ਕਰਕੇ ਮੰਨਦੀ ਹੋਈ ਆਪਣੇ ਸਿਦਕ 'ਤੇ ਡਟ ਕੇ ਪਹਿਰਾ ਦਿੰਦੀ ਰਹੀ।

ਜੋਧਪੁਰ ਦੇ ਰਾਜਾ ਅਜੀਤ ਸਿਹੁੰ ਦੀ ਪੁੱਤਰੀ ਰਾਜਕੁਮਾਰੀ ਇੰਦਰਾ ਨਾਲ ਬਾਦਸ਼ਾਹ ਫਰੁੱਖ਼ਸੀਅਰ ਨੇ ਜਬਰਦਸਤੀ ਉਸ ਦੀ ਮਰਜ਼ੀ ਤੋਂ ਬਗੈਰ ਸ਼ਾਦੀ ਕਰ ਕੇ ਉਸ ਨੂੰ ਲਾਲ ਕਿਲ੍ਹੇ ਵਿਚ ਰੱਖਿਆ ਹੋਇਆ ਸੀ, ਜਿੱਥੇ ਕਿ ਬੀਬੀ ਸੁਸ਼ੀਲ ਕੌਰ ਵੀ ਕੈਦ ਸੀ। ਰਾਜਾ ਅਜੀਤ ਸਿਹੁੰ ਨੇ ਜੈਪੁਰ ਦੇ ਰਾਜਾ ਪ੍ਰਤਾਪ ਸਿਹੁੰ ਜਿਸ ਨਾਲ ਕਿ ਰਾਜਕੁਮਾਰੀ ਇੰਦਰਾ ਦੀ ਕਦੇ ਮੰਗਣੀ ਹੋਈ ਸੀ ਨਾਲ ਮਿਲ ਕੇ ਇਕ ਦਿਨ ਮੌਕਾ ਤਾੜ ਕੇ ਬਾਦਸ਼ਾਹ ਫਰੁੱਖ਼ਸੀਅਰ 'ਤੇ ਹਮਲਾ ਕਰ ਦਿੱਤਾ। ਅਚਾਨਕ ਹੋਏ ਹਮਲੇ ਦੌਰਾਨ ਬਾਦਸ਼ਾਹ ਦੇ ਸਾਥੀ ਭੱਜ ਨਿਕਲੇ। ਇਸ ਹਫੜਾ-ਦਫੜੀ ਵਿਚ ਬੀਬੀ ਸੁਸ਼ੀਲ ਕੌਰ ਵੀ ਰਾਜਕੁਮਾਰੀ ਇੰਦਰਾ ਨਾਲ ਕੈਦ ਵਿੱਚੋਂ ਅਜ਼ਾਦ ਹੋ ਕਿਲ੍ਹੇ ਵਿੱਚੋਂ ਬਾਹਰ ਆ ਗਈ। ਇਸ ਦੌਰਾਨ ਹੀ ਇਕ ਮੁਗ਼ਲ ਸਿਪਾਹੀ ਦੁਆਰਾ ਬੀਬੀ ਸੁਸ਼ੀਲ ਕੌਰ ਉੱਤੇ ਕੀਤੇ ਤਲਵਾਰ ਦੇ ਵਾਰ ਨਾਲ ਬੀਬੀ ਸੁਸ਼ੀਲ ਕੌਰ ਸਿੱਖੀ ਧਰਮ ਨੂੰ ਅੰਗ-ਸੰਗ ਨਿਭਾਉਂਦੀ ਸ਼ਹਾਦਤ ਦਾ ਜਾਮ ਪੀ ਗਈ।

ਇਤਿਹਾਸਕਾਰਾਂ ਨੇ ਜਿਸ ਤਰ੍ਹਾਂ ਬਾਬਾ ਬੰਦਾ ਸਿੰਘ ਬਹਾਦਰ ਨਾਲ ਇਨਸਾਫ਼ ਨਹੀਂ ਕੀਤਾ, ਉਸੇ ਤਰ੍ਹਾਂ ਬੀਬੀ ਸੁਸ਼ੀਲ ਕੌਰ ਨਾਲ ਵੀ ਇਨਸਾਫ਼ ਨਹੀਂ ਕੀਤਾ। ਬਾਬਾ ਬੰਦਾ ਸਿੰਘ ਬਹਾਦਰ ਵਾਂਗ ਹੀ ਆਪਣੀਆਂ ਲਿਖਤਾਂ ਵਿਚ ਸੁਸ਼ੀਲ ਕੌਰ ਨੂੰ ਵੀ ਸਹੀ ਢੰਗ ਨਾਲ ਪੇਸ਼ ਨਹੀਂ ਕੀਤਾ ਜਾ ਸਕਿਆ। ਅੱਜ ਲੋੜ ਹੈ ਬੀਬੀ ਸੁਸ਼ੀਲ ਕੌਰ ਦੇ ਕੁਰਬਾਨੀਆਂ ਭਰੇ ਜੀਵਨ ਨੂੰ ਜੱਗ-ਜ਼ਾਹਿਰ ਕਰਨ ਦੀ।

**ਸ੍ਰੋਤ ਪੁਸਤਕਾਂ**


੧. *ਤੂੰ ਸਤਵੰਤੀ ਤੂੰ ਪਰਧਾਨ*- ਡਾ. ਮਹਿੰਦਰ ਕੌਰ ਗਿੱਲ
੨. *ਮਹਾਨ ਸਿੱਖ ਇਸਤਰੀਆਂ*- ਡਾ. ਰਾਜਿੰਦਰ ਕੌਰ
੩. *ਗੁਰਮਤਿ ਪ੍ਰਕਾਸ਼*- ਸਿਮਰਜੀਤ ਸਿੰਘ
੪. *ਲਾਲ ਕਿਲੇ ਦੀ ਕੈਦਣ*- ਗਿਆਨੀ ਤ੍ਰਿਲੋਕ ਸਿੰਘ


■

# ਸਰਹਿੰਦ ਦਾ ਪਹਿਲਾ ਸਿੱਖ ਨਾਇਬ ਸੂਬੇਦਾਰ ਬਾਬਾ ਆਲੀ ਸਿੰਘ ਜੀ ਸਲੌਦੀ

*-ਸ. ਸਿਮਰਜੀਤ ਸਿੰਘ**

ਸਲੌਦੀ ਇਕ ਇਤਿਹਾਸਕ ਪਿੰਡ ਹੈ ਜੋ ਜ਼ਿਲ੍ਹਾ ਲੁਧਿਆਣਾ ਦੀ ਸਮਰਾਲਾ ਤਹਿਸੀਲ ਵਿਚ ਖੰਨਾ-ਸਮਰਾਲਾ ਸੜਕ 'ਤੋਂ ਇਕ ਕਿਲੋਮੀਟਰ ਦੀ ਦੂਰੀ ਅਤੇ ਖੰਨਾ ਰੇਲਵੇ ਸਟੇਸ਼ਨ ਤੋਂ ੫ ਕਿਲੋਮੀਟਰ ਦੂਰੀ 'ਤੇ ਵਾਕਿਆ ਹੈ। ਇਸ ਪਿੰਡ ਬਾਰੇ ਪੱਕੇ ਤੌਰ 'ਤੇ ਭਾਵੇਂ ਕੁਝ ਨਹੀਂ ਕਿਹਾ ਜਾ ਸਕਦਾ ਕਿ ਇਹ ਕਦੋਂ ਆਬਾਦ ਹੋਇਆ ਪਰ ਸਥਾਨਕ ਪ੍ਰੰਪਰਾਵਾਂ ਅਨੁਸਾਰ ਇਸ ਪਿੰਡ ਦੇ ਨਾਮਕਰਨ ਬਾਰੇ ਅਤੇ ਆਬਾਦ ਹੋਣ ਬਾਰੇ ਕਈ ਧਾਰਨਾਵਾਂ ਪ੍ਰਚਲਿਤ ਹਨ ਜਿਵੇਂ ਕਿ ਇੱਥੇ ਪਹਿਲਾਂ ਸੰਘਣਾ ਜੰਗਲ ਹੋਇਆ ਕਰਦਾ ਸੀ ਜਿਸ ਵਿਚ ਸਿੰਘ ਆ ਕੇ ਭਵਿੱਖ ਦੀਆਂ ਯੋਜਨਾਵਾਂ ਬਾਰੇ ਸਲਾਹ-ਮਸ਼ਵਰਾ ਕਰਿਆ ਕਰਦੇ ਸਨ, ਸਿੰਘਾਂ ਦੀ ਸੁਲ੍ਹਾ ਦੀ ਥਾਂ ਹੋਣ ਕਰਕੇ ਇਸ ਨੂੰ 'ਸਿੰਘਾਂ ਦੀ ਸੁਲ੍ਹਾ ਦੀ' ਕਿਹਾ ਜਾਣ ਲੱਗ ਪਿਆ ਜੋ ਬਾਅਦ ਵਿਚ ਸਮੇਂ ਦੇ ਫੇਰ ਨਾਲ 'ਸਿੰਘਾਂ ਦੀ ਸਲੌਦੀ' ਵਿਚ ਤਬਦੀਲ ਹੋ ਗਿਆ। ਕਈ ਲੋਕਾਂ ਦਾ ਵਿਚਾਰ ਇਹ ਵੀ ਹੈ ਕਿ ਇਹ ਪਿੰਡ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਆਗਿਆ ਲੈ ਕੇ ਸਿੰਘਾਂ ਨੇ ਵਸਾਇਆ ਸੀ। ਸਲੌਦੀ ਪਿੰਡ ਦੇ ਵਸਨੀਕ ਮਾਨ ਬੰਸ ਦੇ ਭਾਈਚਾਰੇ ਦੇ ਲੋਕ ਮਾਝੇ ਦੇ ਪਿੰਡ ਮਾਨਾਂਵਾਲਾ ਤੋਂ ਆ ਕੇ ਇੱਥੇ ਆਬਾਦ ਹੋਏ ਹਨ। ਇਨ੍ਹਾਂ ਦੇ ਇੱਥੇ ਵੱਸ ਜਾਣ ਤੋਂ ਬਾਅਦ ਇੱਥੋਂ ਦੇ ਕਈ ਮਾਨ ਘਰਾਣੇ ਨਾਲ ਦੇ ਪਿੰਡਾਂ ਵਿਚ ਵੀ ਜਾ ਕੇ ਆਬਾਦ ਹੋ ਗਏ।

ਬਾਬਾ ਆਲੀ ਸਿੰਘ ਜੀ ਦੇ ਜਨਮ ਬਾਰੇ ਭਾਵੇਂ ਕੋਈ ਪੱਕੀ ਜਾਣਕਾਰੀ ਨਹੀਂ ਮਿਲਦੀ ਅਨੁਮਾਨ ਅਨੁਸਾਰ ਬਾਬਾ ਆਲੀ ਸਿੰਘ ਜੀ ਦੀ ਸੰਨ ੧੭੧੬ ਈ: ਵਿਚ ਹੋਈ ਸ਼ਹੀਦੀ ਸਮੇਂ ਉਨ੍ਹਾਂ ਦੀ ਉਮਰ ਲੱਗਭਗ ੭੦ ਸਾਲ ਦੀ ਸੀ। ਇਸ ਅਨੁਸਾਰ ਉਨ੍ਹਾਂ ਦਾ ਜਨਮ ੧੬੪੬ ਈ: ਦੇ ਲੱਗਭਗ ਹੋਇਆ ਮੰਨਿਆ ਜਾਂਦਾ ਹੈ। ਉਨ੍ਹਾਂ ਦੇ ਛੋਟੇ ਭਰਾ ਬਾਬਾ ਮਾਲੀ ਸਿੰਘ ਉਨ੍ਹਾਂ ਨਾਲੋਂ ਦੋ ਸਾਲ ਛੋਟੇ ਸਨ ਇਸ ਲਈ ਉਨ੍ਹਾਂ ਦਾ ਜਨਮ ੧੬੪੮ ਈ: ਦੇ ਲੱਗਭਗ ਹੋਇਆ ਅਨੁਮਾਨ ਕੀਤਾ ਜਾਂਦਾ ਹੈ।

ਬਾਬਾ ਆਲੀ ਸਿੰਘ ਜੀ ਤੇ ਬਾਬਾ ਮਾਲੀ ਸਿੰਘ ਜੀ ਦੋਵੇਂ ਭਰਾ ਪਹਿਲਾਂ ਘੋੜਿਆਂ ਦਾ ਵਪਾਰ ਕਰਿਆ ਕਰਦੇ ਸਨ ਅਤੇ ਇਹ ਬਹੁਤ ਹੀ ਵਧੀਆ ਨਸਲ ਦੇ ਘੋੜੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰ ਵਿਚ ਵੀ ਲੈ ਕੇ ਜਾਇਆ ਕਰਦੇ ਸਨ। ਇਸ

**ਮੀਤ ਸਕੱਤਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।*

ਤਰ੍ਹਾਂ ਆਪ ਜੀ ਦਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪਾਸ ਅਨੰਦਪੁਰ ਸਾਹਿਬ ਆਉਣਾ-ਜਾਣਾ ਬਣਿਆ ਰਹਿੰਦਾ ਸੀ। ਇਹ ਬਹਾਦਰ ਯੋਧੇ ਵੀ ਸਨ ਜਿਸ ਕਾਰਨ ਗੁਰੂ ਸਾਹਿਬ ਆਪ ਜੀ ਨਾਲ ਬਹੁਤ ਪਿਆਰ ਕਰਦੇ ਸਨ। ਬਾਬਾ ਆਲੀ ਸਿੰਘ ਜੀ ਨੇ ਆਪਣੀ ਕਮਾਨ ਵਿਚ ੬੦ ਕੁ ਸੂਰਬੀਰ ਯੋਧਿਆਂ ਦਾ ਜਥਾ ਤਿਆਰ ਕੀਤਾ ਹੋਇਆ ਸੀ। ਆਪ ਜੀ ਨੇ ਸੰਨ ੧੭੦੧ ਈ: ਦੇ ਲੱਗਭਗ ਅਨੰਦਪੁਰ ਸਾਹਿਬ ਜਾ ਕੇ ਗੁਰੂ ਜੀ ਤੋਂ ਆਪਣੇ ਜਥੇ ਸਮੇਤ ਅੰਮ੍ਰਿਤ ਦੀ ਦਾਤ ਪ੍ਰਾਪਤ ਕਰਕੇ ਪੱਕੇ ਤੌਰ 'ਤੇ ਸਿੰਘ ਸੱਜ ਗਏ ਅਤੇ ਆਪ ਦਾ ਜਥਾ ਸਿੰਘਾਂ ਦੇ ਜਥੇ ਦੇ ਨਾਂ ਨਾਲ ਪ੍ਰਸਿੱਧ ਹੋ ਗਿਆ।

ਜਦੋਂ ਅਨੰਦਪੁਰ ਸਾਹਿਬ ਦੇ ਕਿਲ੍ਹੇ ਨੂੰ ਸ਼ਾਹੀ ਸੈਨਾ ਨੇ ਘੇਰਾ ਪਾ ਲਿਆ ਤਾਂ ਆਪ ਵੀ ਆਪਣੇ ਜਥੇ ਸਮੇਤ ਗੁਰੂ ਜੀ ਦੀ ਹਜ਼ੂਰੀ ਵਿਚ ਪਹੁੰਚ ਗਏ। ਜਦੋਂ ਕਈ ਵਾਰ ਕਿਲ੍ਹੇ ਅੰਦਰ ਅੰਨ ਦੀ ਕਮੀ ਆ ਜਾਂਦੀ ਤਾਂ ਇਹ ਜਥਾ ਅਨੇਕਾਂ ਵਾਰ ਹਨ੍ਹੇਰੀਆਂ ਰਾਤਾਂ ਵਿਚ ਸ਼ਾਹੀ ਸੈਨਾ ਦਾ ਮੁਕਾਬਲਾ ਕਰਦਾ ਹੋਇਆ ਅੰਨ ਰਾਸ਼ਨ ਆਦਿ ਲੈ ਆਉਂਦਾ। ਜਦੋਂ ਦਸਮ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਅਨੰਦਪੁਰ ਸਾਹਿਬ ਦਾ ਕਿਲ੍ਹਾ ਖਾਲੀ ਕਰਨ ਦਾ ਫੈਸਲਾ ਕੀਤਾ ਤਾਂ ਗੁਰੂ ਜੀ ਦੀ ਹਜ਼ੂਰੀ ਵਿਚ ਹਾਜ਼ਰ ਸਿੰਘਾਂ ਦੇ ਅਲੱਗ-ਅਲੱਗ ਜਥੇ ਬਣਾ ਦਿੱਤੇ ਗਏ ਅਤੇ ਉਨ੍ਹਾਂ ਦੇ ਕੰਮ ਉਨ੍ਹਾਂ ਨੂੰ ਸਮਝਾ ਦਿੱਤੇ ਗਏ। ਜਦੋਂ ਗੁਰੂ ਜੀ ਦਾ ਕਾਫਲਾ ਸਰਸਾ ਨਦੀ ਦੇ ਕੰਢੇ 'ਤੇ ਪਹੁੰਚਿਆ ਤਾਂ ਸ਼ਾਹੀ ਸੈਨਾ ਨੇ ਆਪਣੀਆਂ ਕਸਮਾਂ ਭੁਲਾ ਕੇ ਗੁਰੂ ਜੀ ਦੇ ਕਾਫਲੇ 'ਤੇ ਪਿੱਛੋਂ ਹਮਲਾ ਕਰ ਦਿੱਤਾ। ਇਸ ਹਮਲੇ ਨੂੰ ਰੋਕਣ ਲਈ ਸਭ ਤੋਂ ਪਹਿਲਾਂ ਗੁਰੂ ਜੀ ਨੇ ਭਾਈ ਉਦੈ ਸਿੰਘ ਜੀ ਨੂੰ ਉਨ੍ਹਾਂ ਦੇ ਜਥੇ ਸਮੇਤ ਭੇਜਿਆ। ਇਹ ਸਿੰਘ ਸ਼ਾਹੀ ਟਿੱਬੀ 'ਤੇ ਸ਼ਾਹੀ ਸੈਨਾ ਦਾ ਡੱਟ ਕੇ ਮੁਕਾਬਲਾ ਕਰਦੇ ਰਹੇ ਅਤੇ ਅੰਤ ਨੂੰ ਸ਼ਹੀਦੀਆਂ ਪ੍ਰਾਪਤ ਕਰ ਗਏ। ਇਨ੍ਹਾਂ ਤੋਂ ਬਾਅਦ ਭਾਈ ਜੀਵਨ ਸਿੰਘ ਜੀ (ਭਾਈ ਜੈਤਾ ਜੀ) ਦੇ ਜਥੇ ਨੇ ਸ਼ਾਹੀ ਸੈਨਾ ਨੂੰ ਰੋਕਣ ਦੀ ਜ਼ਿੰਮੇਵਾਰੀ ਲਈ। ਇਨ੍ਹਾਂ ਨੇ ਸ਼ਾਹੀ ਸੈਨਾ ਨੂੰ ਸਰਸਾ ਦੇ ਕੰਢੇ 'ਤੇ ਹੀ ਰੋਕੀ ਰੱਖਿਆ ਜਦ ਤਕ ਗੁਰੂ ਜੀ ਦਾ ਕਾਫਲਾ ਸਰਸਾ ਨਦੀ ਪਾਰ ਨਾ ਕਰ ਗਿਆ। ਇਨ੍ਹਾਂ ਤੋਂ ਉਪਰੰਤ ਭਾਈ ਆਲੀ ਸਿੰਘ ਤੇ ਭਾਈ ਮਾਲੀ ਸਿੰਘ ਦੇ ਜਥੇ ਨੇ ਸ਼ਾਹੀ ਸੈਨਾ ਦਾ ਡਟ ਕੇ ਮੁਕਾਬਲਾ ਕੀਤਾ ਅਤੇ ਸ਼ਾਹੀ ਸੈਨਾ ਨੂੰ ਅੱਗੇ ਵਧਣ ਤੋਂ ਰੋਕੀ ਰੱਖਿਆ ਅਤੇ ਨਾਲ ਦੀ ਨਾਲ ਸਰਸਾ ਨਦੀ ਨੂੰ ਵੀ ਪਾਰ ਕਰਦਾ ਗਿਆ। ਸਰਸਾ ਨਦੀ ਪਾਰ ਕਰਨ ਉਪਰੰਤ ਸ਼ਾਹੀ ਸੈਨਾ ਨਾਲ ਜੂਝਦੇ ਇਸ ਜਥੇ ਦੇ ਬਹੁਤ ਸਾਰੇ ਸਿੰਘ ਸ਼ਹੀਦ ਹੋ ਗਏ ਅਤੇ ਬਹੁਤ ਸਾਰੇ ਜ਼ਖ਼ਮੀ ਹੋ ਗਏ। ਬਾਬਾ ਆਲੀ ਸਿੰਘ ਤੇ ਬਾਬਾ ਮਾਲੀ ਸਿੰਘ ਜੀ ਖੁਦ ਵੀ ਇਸ ਜੰਗ ਵਿਚ ਕਾਫੀ ਜ਼ਖ਼ਮੀ ਹੋ ਗਏ। ਜ਼ਖ਼ਮੀ ਹਾਲਤ ਵਿਚ ਇਹ ਸਿੰਘਾਂ ਦਾ ਜਥਾ ਕੋਟਲਾ ਨਿਹੰਗ ਖਾਂ ਪਾਸ ਪਹੁੰਚ ਗਿਆ। ਕੋਟਲਾ ਨਿਹੰਗ ਖਾਂ ਦੇ ਪਠਾਣਾਂ ਨੇ ਇਨ੍ਹਾਂ ਜ਼ਖ਼ਮੀ ਸਿੰਘਾਂ ਦੀ ਬਹੁਤ ਮਦਦ ਕੀਤੀ ਅਤੇ ਜ਼ਖ਼ਮੀ ਸਿੰਘਾਂ ਦੀ ਸੇਵਾ-ਸੰਭਾਲ ਕੀਤੀ। ਇੱਥੇ ਜੋ-ਜੋ ਸਿੰਘ ਠੀਕ ਹੁੰਦਾ ਗਿਆ ਉਹ ਆਪਣੇ-ਆਪਣੇ ਪਿੰਡ ਨੂੰ

ਰਵਾਨਾ ਹੁੰਦਾ ਗਿਆ। ਜਦੋਂ ਬਾਬਾ ਆਲੀ ਸਿੰਘ ਜੀ ਤੇ ਬਾਬਾ ਮਾਲੀ ਸਿੰਘ ਜੀ ਦੇ ਜਥੇ ਦੀ ਹਾਲਤ ਠੀਕ ਹੋ ਗਈ ਤਾਂ ਉਨ੍ਹਾਂ ਨੇ ਵੀ ਗੁਰੂ ਸਾਹਿਬ ਦੀ ਖੈਰ-ਸੁੱਖ ਪਤਾ ਕਰਨ ਲਈ ਗੁਰੂ ਜੀ ਦੀ ਭਾਲ ਕਰਨੀ ਸ਼ੁਰੂ ਕਰ ਦਿੱਤੀ। ਉਨ੍ਹਾਂ ਨੂੰ ਆਪਣੇ ਸੂਤਰਾਂ ਤੋਂ ਪਤਾ ਲਗਾ ਲਿਆ ਕਿ ਗੁਰੂ ਜੀ ਦੀਨੇ ਕਾਂਗੜ ਵਿਚ ਹਨ ਅਤੇ ਉਹ ਸਾਰੇ ਗੁਰੂ ਜੀ ਨੂੰ ਦੀਨਾ ਕਾਂਗੜ ਵਿਖੇ ਜਾ ਮਿਲੇ। ਇੱਥੋਂ ਹੀ ਗੁਰੂ ਜੀ ਨੇ ਇਕ ਫ਼ਤਿਹ ਦੀ ਚਿੱਠੀ (ਜ਼ਫ਼ਰਨਾਮਾ) ਔਰੰਗਜ਼ੇਬ ਨੂੰ ਲਿਖ ਕੇ ਭੇਜੀ ਜਿਸ ਵਿਚ ਉਨ੍ਹਾਂ ਦੇ ਸ਼ਾਹੀ ਅਹਿਲਕਾਰਾਂ ਵੱਲੋਂ ਆਮ ਜਨਤਾ 'ਤੇ ਕੀਤੇ ਜਾਂਦੇ ਜ਼ੁਲਮਾਂ ਦਾ ਖੁਲਾਸਾ ਕੀਤਾ।

ਬਾਬਾ ਆਲੀ ਸਿੰਘ ਜੀ ਦਾ ਜਥਾ ਇੱਥੋਂ ਗੁਰੂ ਜੀ ਦੇ ਨਾਲ ਹੀ ਅੱਗੇ ਖਿਦਰਾਣੇ ਦੀ ਢਾਬ ਮੁਕਤਸਰ ਵੱਲ ਨੂੰ ਰਵਾਨਾ ਹੋ ਗਿਆ। ਰਸਤੇ ਵਿਚ ਗੁਰੂ ਜੀ ਨਾਲ ਮਾਤਾ ਭਾਗੋ ਜੀ ਦੀ ਅਗਵਾਈ ਵਿਚ ਮਾਝੇ ਦੇ ਸਿੰਘ ਵੀ ਆਣ ਮਿਲੇ। ਗੁਰੂ ਜੀ ਦੀ ਸੂਹ ਲੈਂਦੀ ਸੂਬਾ ਸਰਹਿੰਦ ਵਜ਼ੀਰ ਖਾਨ ਦੀ ਸ਼ਾਹੀ ਸੈਨਾ ਵੀ ਪਿੱਛਾ ਕਰਦੀ ਆ ਰਹੀ ਸੀ, ਜਿਸ ਦਾ ਮੁਕਾਬਲਾ ਮਾਝੇ ਦੇ ਸਿੰਘਾਂ ਨਾਲ ਖਿਦਰਾਣੇ ਦੀ ਢਾਬ ਦੇ ਪਾਸ ਹੋਇਆ। ਗੁਰੂ ਜੀ ਉਸ ਸਮੇਂ ਉੱਚੀ ਟਿੱਬੀ ਤੋਂ ਤੀਰ ਵਰਸਾ ਕੇ ਸ਼ਾਹੀ ਸੈਨਾ ਨੂੰ ਟੱਕਰ ਦੇ ਰਹੇ ਸਨ। ਬਾਬਾ ਆਲੀ ਸਿੰਘ ਜੀ ਅਤੇ ਬਾਬਾ ਮਾਲੀ ਸਿੰਘ ਜੀ ਦਾ ਜਥਾ ਵੀ ਉਸ ਸਮੇਂ ਗੁਰੂ ਜੀ ਦੇ ਨਾਲ ਟਿੱਬੀ ਤੋਂ ਸ਼ਾਹੀ ਸੈਨਾ ਦਾ ਮੁਕਾਬਲਾ ਕਰ ਰਿਹਾ ਸੀ। ਮਾਝੇ ਦੇ ਸਿੰਘਾਂ ਨੇ ਆਪਣੀਆਂ ਜਾਨਾਂ ਵਾਰ ਕੇ ਸ਼ਾਹੀ ਸੈਨਾ ਦੇ ਛੱਕੇ ਛੁਡਵਾ ਦਿੱਤੇ ਅਤੇ ਸ਼ਾਹੀ ਸੈਨਾ ਮੈਦਾਨ ਛੱਡ ਕੇ ਵਾਪਿਸ ਭੱਜ ਗਈ। ਗੁਰੂ ਜੀ ਨੇ ਇਨ੍ਹਾਂ ਸ਼ਹੀਦ ਸਿੰਘਾਂ ਨੂੰ 'ਮੁਕਤਾ' ਪਦਵੀ ਬਖਸ਼ਿਸ਼ ਕੀਤੀ ਅਤੇ ਇਨ੍ਹਾਂ ਦੇ ਨਾਂ 'ਤੇ ਇਸ ਖਿਦਰਾਣੇ ਦੀ ਢਾਬ ਦਾ ਨਾਂ ਮੁਕਤਸਰ ਰੱਖ ਦਿੱਤਾ ਗਿਆ।

ਮੁਕਤਸਰ ਦੇ ਯੁੱਧ ਤੋਂ ਬਾਅਦ ਗੁਰੂ ਜੀ ਤਲਵੰਡੀ ਸਾਬੋ ਪੁੱਜ ਗਏ। ਇੱਥੇ ਗੁਰੂ ਜੀ ਨੇ ਸ਼ਾਂਤੀ ਦੇ ਮਾਹੌਲ ਵਿਚ ਕੁਝ ਸਮਾਂ ਠਹਿਰ ਕੇ ਸਾਹਿਤਕ ਕੰਮਾਂ ਵੱਲ ਧਿਆਨ ਦਿੱਤਾ। ਗੁਰੂ ਜੀ ਨਾਲ ਚੱਲ ਰਹੇ ਬਹੁਤ ਸਾਰੇ ਸਿੰਘਾਂ ਨੂੰ ਗੁਰੂ ਜੀ ਨੇ ਘਰੋ-ਘਰੀਂ ਜਾਣ ਦਾ ਆਦੇਸ਼ ਦਿੱਤਾ। ਇਸੇ ਸਮੇਂ ਬਾਬਾ ਆਲੀ ਸਿੰਘ ਜੀ ਅਤੇ ਬਾਬਾ ਮਾਲੀ ਸਿੰਘ ਜੀ ਨੂੰ ਗੁਰੂ ਜੀ ਨੇ ਆਪਣਾ ਅਸ਼ੀਰਵਾਦ ਦੇ ਕੇ ਘਰ ਨੂੰ ਤੋਰਿਆ ਅਤੇ ਇਹ ਜਥਾ ਵਾਪਿਸ ਆਪਣੇ ਪਿੰਡ ਸਲੌਦੀ ਆ ਕੇ ਘੋੜਿਆਂ ਦਾ ਵਪਾਰ ਕਰਨ ਵੱਲ ਰੁੱਝ ਗਿਆ।

ਔਰੰਗਜ਼ੇਬ ਉਸ ਸਮੇਂ ਦੱਖਣ ਵੱਲ ਗਿਆ ਹੋਇਆ ਸੀ ਜਦੋਂ ਗੁਰੂ ਜੀ ਦਾ ਖਤ 'ਜ਼ਫ਼ਰਨਾਮਾ' ਉਸ ਪਾਸ ਪੁੱਜਾ। ਇਹ ਖਤ ਪੜ੍ਹ ਕੇ ਉਸ ਦਾ ਮਨ ਪਛਤਾਵੇ ਨਾਲ ਭਰ ਗਿਆ ਅਤੇ ਉਸ ਨੇ ਗੁਰੂ ਜੀ ਨੂੰ ਮਿਲਣ ਦੀ ਇੱਛਾ ਜ਼ਾਹਿਰ ਕੀਤੀ। ਔਰੰਗਜ਼ੇਬ ਨੇ ਰਾਜ ਦੇ ਕਰਮਚਾਰੀਆਂ ਨੂੰ ਆਦੇਸ਼ ਵੀ ਕੀਤਾ ਕਿ ਅੱਗੇ ਤੋਂ ਗੁਰੂ ਸਾਹਿਬ ਨਾਲ ਸਤਿਕਾਰ ਵਾਲਾ ਵਤੀਰਾ ਵਰਤਿਆ ਜਾਵੇ ਅਤੇ ਜੇਕਰ ਕਿਸੇ ਨੇ ਇਸ ਆਦੇਸ਼ ਦੀ ਉਲੰਘਣਾ ਕੀਤੀ ਤਾਂ ਉਹ ਸਜ਼ਾ ਦਾ ਭਾਗੀ ਹੋਵੇਗਾ। ਇਸ ਦੀ ਸੂਚਨਾ ਵਜ਼ੀਰ ਖਾਨ

ਸੂਬਾ ਸਰਹਿੰਦ ਨੂੰ ਵੀ ਪਹੁੰਚ ਗਈ ਸੀ। ਉਸ ਨੂੰ ਪੂਰਾ ਸ਼ੱਕ ਹੋ ਗਿਆ ਸੀ ਕਿ ਔਰੰਗਜ਼ੇਬ ਉਸ ਨੂੰ ਨਹੀਂ ਬਖਸ਼ੇਗਾ ਅਤੇ ਉਸ ਨੂੰ ਉਸ ਦੇ ਕੀਤੇ ਜ਼ੁਲਮਾਂ ਦੀ ਸਜ਼ਾ ਜ਼ਰੂਰ ਦੇਵੇਗਾ। ਉਸ ਨੇ ਆਪਣੇ ਖਾਸ ਅਹਿਲਕਾਰਾਂ ਨਾਲ ਇਸ ਪ੍ਰਤੀ ਸਲਾਹ ਕੀਤੀ ਤਾਂ ਉਨ੍ਹਾਂ ਨੇ ਉਸ ਨੂੰ ਕਿਹਾ ਕਿ ਉਹ ਮੱਕੇ ਦੇ ਹੱਜ 'ਤੇ ਚਲਾ ਜਾਵੇ; ਇਸ ਨਾਲ ਇਕ ਤਾਂ ਉਸ ਦੇ ਕੀਤੇ ਪਾਪਾਂ ਦਾ ਪਛਤਾਵਾ ਹੋਵੇਗਾ ਅਤੇ ਉਸ ਸਮੇਂ ਤਕ ਔਰੰਗਜ਼ੇਬ ਵੀ ਗੁਰੂ ਜੀ ਨੂੰ ਮਿਲ ਕੇ ਵਾਪਿਸ ਚਲਾ ਜਾਵੇਗਾ। ਇਸ ਵਿਚਾਰ ਤੋਂ ਬਾਅਦ ਵਜ਼ੀਰ ਖਾਨ ਸੂਬਾ ਸਰਹਿੰਦ ਹੱਜ 'ਤੇ ਚਲਾ ਗਿਆ।

ਵਜ਼ੀਰ ਖਾਨ ਦੇ ਹੱਜ 'ਤੇ ਚਲੇ ਜਾਣ ਤੋਂ ਬਾਅਦ ਇਕ ਦਿਨ ਉਸ ਦੀਆਂ ਬੇਗਮਾਂ ਆਪਣੇ ਅਹਿਲਕਾਰਾਂ ਨਾਲ ਪਿੰਜੌਰ ਦੀ ਸੈਰ ਲਈ ਚਲੇ ਗਈਆਂ ਅਤੇ ਪਿੰਜੌਰ ਵਿਖੇ ਤੰਬੂ ਲਗਵਾ ਲਏ ਗਏ। ਜਦੋਂ ਇਸ ਗੱਲ ਦਾ ਪਤਾ ਪਹਾੜੀ ਧਾੜਵੀਆਂ ਨੂੰ ਲੱਗਾ ਕਿ ਬੇਗਮਾਂ ਪਾਸ ਭਾਰੀ ਧਨ-ਦੌਲਤ ਹੈ ਤਾਂ ਉਨ੍ਹਾਂ ਨੇ ਕਾਫਲੇ ਨੂੰ ਲੁੱਟਣ ਲਈ ਉਸ 'ਤੇ ਹਮਲਾ ਕਰ ਦਿੱਤਾ। ਉਸ ਸਮੇਂ ਬਾਬਾ ਆਲੀ ਸਿੰਘ ਦਾ ਜਥਾ ਵੀ ਘੋੜੇ ਵੇਚਣ ਲਈ ਇਸ ਇਲਾਕੇ ਵਿਚ ਆਇਆ ਹੋਇਆ ਸੀ ਅਤੇ ਇਸ ਨੇ ਕੁਝ ਦੂਰੀ 'ਤੇ ਹੀ ਪੜਾਅ ਕੀਤਾ ਹੋਇਆ ਸੀ। ਜਦੋਂ ਸ਼ਾਹੀ ਪਹਿਰੇਦਾਰਾਂ ਦਾ ਧਾੜਵੀਆਂ ਅੱਗੇ ਕੋਈ ਵੱਸ ਨਾ ਚੱਲਿਆ ਤਾਂ ਬੇਗਮਾਂ ਦੌੜ ਕੇ ਬਾਬਾ ਆਲੀ ਸਿੰਘ ਦੇ ਜਥੇ ਪਾਸ ਆ ਗਈਆਂ ਅਤੇ ਰੱਖਿਆ ਕਰਨ ਲਈ ਬੇਨਤੀ ਕਰਨ ਲੱਗੀਆਂ। ਗੁਰੂ ਜੀ ਵੱਲੋਂ ਪ੍ਰਾਪਤ ਇਸਤਰੀ ਰੱਖਿਆ ਦੇ ਅਸੂਲ ਨੂੰ ਸਾਹਮਣੇ ਰੱਖਦੇ ਹੋਏ ਉਹ ਧਾੜਵੀਆਂ 'ਤੇ ਟੁੱਟ ਪਏ। ਧਾੜਵੀ ਆਪਣੀਆਂ ਜਾਨਾਂ ਬਚਾ ਕੇ ਭਜ ਗਏ। ਬੇਗਮਾਂ ਨੇ ਇਸ ਉਪਕਾਰ ਬਦਲੇ ਸਿੰਘਾਂ ਦਾ ਹਾਰਦਿਕ ਧੰਨਵਾਦ ਕੀਤਾ।

ਜਦੋਂ ਵਜ਼ੀਰ ਖਾਨ ਹੱਜ ਤੋਂ ਵਾਪਿਸ ਆ ਗਿਆ ਤਾਂ ਸਮਾਂ ਬਦਲ ਚੁੱਕਾ ਸੀ। ਔਰੰਗਜ਼ੇਬ ਦੀ ਮੌਤ ਹੋ ਚੁੱਕੀ ਸੀ। ਇਕ ਦਿਨ ਬੇਗਮਾਂ ਨੇ ਬਾਬਾ ਆਲੀ ਸਿੰਘ ਤੇ ਬਾਬਾ ਮਾਲੀ ਸਿੰਘ ਦੇ ਜਥੇ ਵੱਲੋਂ ਭੀੜ ਸਮੇਂ ਕੀਤੀ ਗਈ ਸਹਾਇਤਾ ਸੰਬੰਧੀ ਉਸ ਨੂੰ ਦੱਸਿਆ। ਵਜ਼ੀਰ ਖਾਨ ਇਨ੍ਹਾਂ ਦੀ ਬਹਾਦਰੀ ਸੁਣ ਕੇ ਬੜਾ ਪ੍ਰਸੰਨ ਹੋਇਆ ਅਤੇ ਉਸ ਨੇ ਸਿੰਘਾਂ ਨੂੰ ਦੀਵਾਨ ਟੋਡਰ ਮੱਲ ਨਾਲ ਸਲਾਹ ਕਰਕੇ ਜਗੀਰ ਦਿੱਤੀ ਅਤੇ ਉਨ੍ਹਾਂ ਨਾਲ ਸੁਲ੍ਹਾ ਕਰਕੇ ਆਪਣੇ ਪਾਸ ਰੱਖ ਲਿਆ। ਨਵਾਬ ਨੇ ਹਰ ਇਕ ਘੋੜ ਸਵਾਰ ਨੂੰ ਇਕ ਮੋਹਰ ਰੋਜ਼ਾਨਾ ਅਤੇ ਪੈਦਲ ਨੂੰ ਇਕ ਟਕਾ ਰੋਜ਼ਾਨਾ ਦੇਣਾ ਵੀ ਕੀਤਾ। ਵਜ਼ੀਰ ਖਾਨ ਨੇ ਇਹ ਵੀ ਹੁਕਮ ਕੀਤਾ ਕਿ ਨਵਾਬ ਦੇ ਦਰਬਾਰ ਵਿਚ ਇਨ੍ਹਾਂ ਸਭਨਾਂ ਨੂੰ ਦਰਬਾਰੀਆਂ ਦਾ ਸਥਾਨ ਦਿੱਤਾ ਜਾਵੇ ਤਾਂ ਕਿ ਬਾਦਸ਼ਾਹ ਨੂੰ ਇਹ ਭੁਲੇਖਾ ਪਾਇਆ ਜਾ ਸਕੇ ਕਿ ਉਨ੍ਹਾਂ ਦਾ ਸਿੱਖਾਂ ਪ੍ਰਤੀ ਵਤੀਰਾ ਬਹੁਤ ਚੰਗਾ ਹੈ। ਇਸ ਘਟਨਾ ਤੋਂ ਬਾਅਦ ਬਾਬਾ ਆਲੀ ਸਿੰਘ-ਬਾਬਾ ਮਾਲੀ ਸਿੰਘ ਦਾ ਜਥਾ ਸਿੱਖਾਂ ਦੇ ਨਾਲ-ਨਾਲ ਮੁਗਲਾਂ ਵਿਚ ਵੀ ਸਤਿਕਾਰਿਆ ਜਾਣ ਲੱਗ ਪਿਆ।

**ਚਲਦਾ...**

# ਰਿਸਦੇ ਜ਼ਖ਼ਮ ਜੂਨ-੮੪ ਦੇ . . .

*-ਡਾ. ਰੂਪ ਸਿੰਘ**

ਜੂਨ-੮੪ 'ਚ ਭਾਰਤ ਸਰਕਾਰ ਨੇ ਮਾਨਵਤਾ ਦੇ ਸਰਬ-ਸਾਂਝੇ ਧਰਮ ਮੰਦਰ, ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅੰਮ੍ਰਿਤਸਰ 'ਤੇ ਫ਼ੌਜੀ ਹਮਲਾ ਕਰ ਕੇ ਸਿੱਖ ਮਾਨਸਿਕਤਾ ਨੂੰ ਐਸੇ ਜ਼ਖ਼ਮ ਦਿੱਤੇ ਜਿਹੜੇ ਰਿਸਦੇ-ਰਿਸਦੇ ਨਾਸੂਰ ਬਣ ਚੁੱਕੇ ਹਨ, ਜਿਨ੍ਹਾਂ ਨੂੰ ਸਵੇਰੇ-ਸ਼ਾਮ ਸਰਬੱਤ ਦਾ ਭਲਾ ਮੰਗਣ ਵਾਲਾ ਗੁਰਸਿੱਖ ਤਾਂ ਕਦੇ ਨਹੀਂ ਭੁਲਾ ਸਕੇਗਾ। ਸੰਖੇਪ ਵਿਚ ਜੇ ਗੱਲ ਕਰੀਏ ਤਾਂ ਇਹ ਫ਼ੌਜੀ ਹਮਲਾ ਸੀ, ਸ੍ਰੀ ਹਰਿਮੰਦਰ ਸਾਹਿਬ 'ਤੇ! ਫ਼ੌਜੀ ਹਮਲਾ ਕਿਸੇ ਦੂਸਰੇ ਦੇਸ਼ ਦੀ ਫ਼ੌਜ 'ਤੇ ਕੀਤਾ ਜਾਂਦਾ ਹੈ। ਦੁਸ਼ਮਣ ਦੇਸ਼ ਦੇ ਨਿਹੱਥੇ-ਨਿਰਦੋਸ਼ ਨਾਗਰਿਕਾਂ 'ਤੇ ਉਹ ਵੀ ਨਹੀਂ ਕੀਤਾ ਜਾਂਦਾ, ਕਿਉਂਕਿ ਕੌਮਾਂਤਰੀ ਕਾਨੂੰਨਾਂ ਤਹਿਤ ਕਿਸੇ ਦੁਸ਼ਮਣ ਦੇਸ਼ 'ਤੇ ਹਮਲਾ ਕਰਨ ਦੇ ਵੀ ਕੁਝ ਕਾਨੂੰਨ ਹੁੰਦੇ ਹਨ? ਪਰ ਸ੍ਰੀ ਹਰਿਮੰਦਰ ਸਾਹਿਬ 'ਤੇ ਹਮਲਾ ਕਰਨ ਸਮੇਂ ਕੇਵਲ ਇਕ ਹੀ ਕਾਨੂੰਨ ਸੀ, ਸਿੱਖਾਂ ਵਾਸਤੇ ਕੋਈ ਕਾਨੂੰਨ ਨਹੀਂ; ਇਨ੍ਹਾਂ ਨੂੰ ਸਬਕ ਸਿਖਾਉਣਾ ਹੈ!!

ਜੂਨ-੮੪ 'ਚ ਹਰਿਮੰਦਰ ਸਾਹਿਬ 'ਤੇ ਭਾਰਤੀ ਫ਼ੌਜ ਨੇ ਜੋ ਹਮਲਾ ਕੀਤਾ ਉਹ ਦਸ਼ਮਣ ਦੇਸ਼, 'ਤੇ ਦੁਸ਼ਮਣ ਦੇਸ਼ ਦੇ ਸੈਨਿਕਾਂ 'ਤੇ ਨਹੀਂ ਸੀ ਸਗੋਂ ਆਪਣੇ ਦੇਸ਼ 'ਚ ਵੱਸਣ ਵਾਲੇ ਆਪਣੇ ਨਾਗਰਿਕਾਂ 'ਤੇ ਜਿਨ੍ਹਾਂ 'ਚ ਨਿਰਦੋਸ਼ ਹੀ ਨਿਰਦੋਸ਼ ਸਿੱਖ ਬੱਚੇ-ਬੁੱਢੇ, ਜਵਾਨ ਮਰਦ-ਇਸਤਰੀਆਂ ਮਾਰੇ ਗਏ ਤੇ ਸ਼ਹੀਦ ਹੋ ਗਏ। ਹੈ ਕੋਈ ਐਸਾ ਕਾਨੂੰਨ- ਐਸੀ ਸਰਕਾਰ! ਜਿਹੜੀ ਅਜਿਹਾ ਮਨਹੂਸ ਕਾਰਾ ਕਰਨ ਲਈ ਯਤਨਸ਼ੀਲ ਹੋਵੇ।

ਦੂਸਰਾ ਇਹ ਫ਼ੌਜੀ ਹਮਲਾ 'ਸ੍ਰੀ ਹਰਿਮੰਦਰ ਸਾਹਿਬ' 'ਤੇ ਕੀਤਾ ਗਿਆ, ਜਿਸ ਨੂੰ ਬ੍ਰਹਿਮੰਡ 'ਚ ਮਾਨਵਤਾ ਦਾ ਸਰਬ-ਸਾਂਝਾ ਧਰਮ ਮੰਦਰ ਹੋਣ ਦਾ ਸ਼ਰਫ਼ ਤੇ ਮਾਣ-ਸਤਿਕਾਰ ਹਾਸਲ ਹੈ। ਭਗਤ ਕਬੀਰ ਜੀ ਦਾ ਪਾਵਨ ਕਥਨ ਹੈ, ਕਿ ਐਸਾ ਕੋਈ ਮਨੁੱਖ ਨਹੀਂ ਜੋ ਆਪਣੇ ਘਰ-ਮੰਦਰ-ਮਹਿਲ ਨੂੰ ਜਲਾ ਦੇਵੇ:

*ਕਬੀਰ ਐਸਾ ਕੋ ਨਹੀ ਮੰਦਰੁ ਦੇਇ ਜਰਾਇ॥* *(ਪੰਨਾ ੧੩੬੮)*

ਪਰ ਸਾਡੇ ਭਾਰਤ ਮਹਾਨ 'ਚ ਐਸੇ ਮਨਹੂਸ ਲੋਕ ਪੈਦਾ ਹੋ ਗਏ ਜਿਨ੍ਹਾਂ ਆਪਣਾ ਹੀ ਨਹੀਂ, ਮਨੁੱਖਤਾ ਦੇ ਧਰਮ ਮੰਦਰ ਸ੍ਰੀ ਹਰਿਮੰਦਰ ਸਾਹਿਬ ਨੂੰ ਜਲਾ ਦੇਣ ਲਈ ਫ਼ੌਜੀ ਹਮਲਾ ਕਰਵਾ ਦਿੱਤਾ। ਕਿਹਾ ਜਾਂਦਾ ਹੈ ਕਿ ਇਹ ਫ਼ੌਜੀ ਹਮਲਾ ਖਤਰਨਾਕ ਅੱਤਵਾਦੀਆਂ ਨੂੰ ਕੱਢਣ ਵਾਸਤੇ ਕੀਤਾ ਗਿਆ, ਪਰ ਇਹ ਕਿਹੜੇ ਕਾਨੂੰਨ ਤਹਿਤ ਹਮਲਾ ਕਰਨ ਨੂੰ ਮਜ਼ਬੂਰ ਕੀਤਾ? ਕੁਝ ਖਤਰਨਾਕ ਅੱਤਵਾਦੀਆਂ ਨੂੰ ਸੁਰੱਖਿਅਤ ਬੇਗਾਨੇ ਦੇਸ਼ ਉਨ੍ਹਾਂ ਦੇ ਘਰ ਛੱਡਿਆ ਜਾਂਦਾ ਹੈ। ਤਾਜ਼ ਹੋਟਲ ਮੁੰਬਈ, ਹਜ਼ਰਤ ਬਲ ਸ੍ਰੀਨਗਰ 'ਚੋਂ ਅੱਤਵਾਦੀ ਕੱਢਣ ਸਮੇਂ ਇਨ੍ਹਾਂ ਸਥਾਨਾਂ ਦੀ ਵਿਰਾਸਤੀ ਅਹਿਮੀਅਤ

**ਸਕੱਤਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।*

ਨੂੰ ਤਰਜੀਹ ਦਿੱਤੀ ਗਈ ਸੀ। ਕੀ ਸ੍ਰੀ ਹਰਿਮੰਦਰ ਸਾਹਿਬ ਵਿਸ਼ਵ ਵਿਰਾਸਤ ਦਾ ਹਿੱਸਾ ਨਹੀਂ ਸੀ? ਪਰ ਡਾਢੇ ਦਾ ਸਤੀ ਵੀਹ ਸੌ!

ਤੀਸਰਾ ਇਹ ਫ਼ੌਜੀ ਹਮਲਾ ਸ੍ਰੀ ਹਰਿਮੰਦਰ ਸਾਹਿਬ ’ਤੇ ਉਸ ਸਮੇਂ ਕੀਤਾ ਗਿਆ ਜਦ ਸਮੁੱਚੀ ਮਾਨਵਤਾ ਸ਼ਾਂਤੀ ਦੇ ਪੁੰਜ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਸ਼ਹੀਦੀ ਦਿਹਾੜਾ ਮਨਾ ਰਹੀ ਸੀ, ਜਿਨ੍ਹਾਂ ਨੇ ਮਨੁੱਖਤਾ ਨੂੰ ਸਰਬ-ਸਾਂਝਾ ਧਰਮ ਗ੍ਰੰਥ ਸ੍ਰੀ ਗੁਰੂ ਗ੍ਰੰਥ ਸਾਹਿਬ ਤੇ ਸਰਬ-ਸਾਂਝਾ ਧਰਮ ਮੰਦਰ ਸ੍ਰੀ ਹਰਿਮੰਦਰ ਸਾਹਿਬ ਦਿੱਤਾ।

ਵਿਸ਼ਵ ਦੇ ਇਤਿਹਾਸ ਵਿਚ ਜੂਨ, ੧੯੮੪ ਦਾ ਪਹਿਲਾ ਹਫਤਾ ਕਾਲੇ ਅੱਖਰਾਂ ਵਿਚ ਉਕਰਿਆ ਗਿਆ ਹੈ। ਇਹ ਉਹ ਦਿਨ ਸੀ ਜਦ ਸ਼ਾਂਤੀ ਦੇ ਪੁੰਜ ਬਾਣੀ ਦੇ ਬੋਹਿਥ, ਸ਼ਹੀਦਾਂ ਦੇ ਸਿਰਤਾਜ ਪੰਚਮ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਦਾ ਸ਼ਹੀਦੀ ਦਿਹਾੜਾ ਮਨਾਉਣ ਲਈ ਸ੍ਰੀ ਹਰਿਮੰਦਰ ਸਾਹਿਬ ਵਿਖੇ ਹਜ਼ਾਰਾਂ ਦੀ ਗਿਣਤੀ ਵਿਚ ਸੰਗਤਾਂ ਇਕੱਤਰ ਹੋ ਤਨ-ਮਨ ਨੂੰ ਸੀਤਲ ਕਰ ਰਹੀਆਂ ਸਨ। ਉਸ ਸਮੇਂ ਜਾਬਰ ਸਰਕਾਰ ਦੇ ਫ਼ੌਜੀ ਹਮਲੇ ਨੇ ਸ੍ਰੀ ਅਕਾਲ ਤਖਤ ਸਾਹਿਬ, ਸ੍ਰੀ ਹਰਿਮੰਦਰ ਸਾਹਿਬ ਵਿਖੇ ਸ਼ਾਂਤ-ਚਿੱਤ ਇਲਾਹੀ ਬਾਣੀ ਦਾ ਕੀਰਤਨ ਸਰਵਣ ਕਰ ਰਹੀਆਂ ਸੰਗਤਾਂ ਨੂੰ ਟੈਂਕਾਂ ਦੇ ਗੋਲਿਆਂ, ਬੰਬਾਂ ਦਾ ਨਿਸ਼ਾਨਾ ਬਣਾਇਆ। ਬਹੁਤ ਸਾਰੇ ਨਿਰਦੋਸ਼ ਸਿੱਖ ਸ਼ਹੀਦੀ ਜਾਮ ਪੀ ਗਏ। ਪਰ ਸ੍ਰੀ ਅਕਾਲ ਤਖਤ ਸਾਹਿਬ ਦੀ ਖੱਖੜੀ-ਖੱਖੜੀ ਹੋਈ ਇਮਾਰਤ, ਦਰਸ਼ਨੀ ਡਿਉੜੀ ਵਿਚ ਹੋਏ ਮਘੋਰਿਆਂ, ਸ੍ਰੀ ਹਰਿਮੰਦਰ ਸਾਹਿਬ ਵਿਖੇ ਪ੍ਰਕਾਸ਼ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਾਵਨ ਸਰੂਪ ਦਾ ਗੋਲੀਆਂ ਦਾ ਨਿਸ਼ਾਨਾ ਬਣ ਜਾਣਾ, ਸਿੱਖ ਰੈਫਰੈਂਸ ਲਾਇਬਰੇਰੀ ਦਾ ਸਾੜਿਆ ਜਾਣਾ (ਜਿੱਥੇ ਸੈਂਕੜਿਆਂ ਦੀ ਗਿਣਤੀ ਵਿਚ ਹੱਥ-ਲਿਖਤ ਪਾਵਨ ਸਰੂਪ ਅਗਨ ਭੇਂਟ ਹੋ ਗਏ) ਸਿੱਖ ਮਾਨਸਿਕਤਾ ਨੂੰ ਅਜਿਹਾ ਜ਼ਖ਼ਮੀ ਕੀਤਾ ਕਿ ਧਰਮੀ ਜਿਉੜਿਆਂ ਦਾ ਤਨ-ਮਨ ਛਲਣੀ-ਛਲਣੀ ਹੋ ਗਿਆ। ਜੋ ੨੫ ਸਾਲ ਬੀਤ ਜਾਣ ਬਾਅਦ ਵੀ ਜ਼ਖ਼ਮੀ ਹਿਰਦੇ ਜਿਉਂ ਦੇ ਤਿਉਂ ਹੀ ਹਨ। ਇਹ ਜ਼ਖ਼ਮ ਹੀ ਅਜਿਹੇ ਹਨ ਜਿਨ੍ਹਾਂ ਦਾ ਪੂਰੀ ਤਰ੍ਹਾਂ ਠੀਕ ਹੋ ਜਾਣਾ ਤਾਂ ਅਸੰਭਵ ਹੈ। ਕੁਝ ਘਟਨਾਵਾਂ, ਕੁਝ ਸਾਕੇ ਹੀ ਅਜਿਹੇ ਵਾਪਰ ਜਾਂਦੇ ਹਨ ਜੋ ਆਪਣੀ ਅਮਿੱਟ ਛਾਪ ਲੋਕ-ਹਿਰਦਿਆਂ ਉੱਪਰ ਸਦੀਵੀ ਕਾਲ ਲਈ ਲਗਾ ਜਾਂਦੇ ਹਨ। ਜੂਨ, ੧੯੮੪ ਵਿਚ ਵੀ ਅਜਿਹਾ ਹੀ ਭਾਣਾ ਵਾਪਰਿਆ, ਜਿਸ ਦੀ ਆਸ ਦੁਸ਼ਮਣਾਂ ਪਾਸੋਂ ਵੀ ਨਹੀਂ ਸੀ ਕੀਤੀ ਜਾ ਸਕਦੀ ਪਰ 'ਆਪਣਿਆਂ' ਕਰ ਵਿਖਾਇਆ।

ਇਤਿਹਾਸਕਾਰ ਇਨ੍ਹਾਂ ਅਤਿ ਦੁਖਦ-ਕਾਲੇ ਦਿਨਾਂ ਦੀ ਤੁਲਨਾ, ਸਿੱਖ ਕੌਮ ਦੇ ਇਤਿਹਾਸ ਵਿਚ ਪਹਿਲੇ ਵਾਪਰੇ ਘੱਲੂਘਾਰਿਆਂ ਨਾਲ ਕਰਦੇ ਹੋਏ ਇਸ ਨੂੰ ਤੀਜੇ ਘੱਲੂਘਾਰੇ ਦਾ ਨਾਮ ਦਿੰਦੇ ਹਨ। ਇਸ ਨੂੰ ਤੀਜੇ ਘੱਲੂਘਾਰੇ ਦਾ ਨਾਮ ਤਾਂ ਦਿੱਤਾ ਜਾ ਸਕਦਾ ਹੈ ਪਰ ਅਸੀਂ ਦੇਖਣਾ ਹੈ ਕਿ ਪਹਿਲਾਂ ਵਾਪਰੇ ਦੋ ਘੱਲੂਘਾਰਿਆਂ ਤੋਂ ਇਹ ਕਿਵੇਂ ਭਿੰਨ ਹੈ?

- ਪਹਿਲਾ ਘੱਲੂਘਾਰਾ ਜੂਨ, ੧੭੪੬ ਈ: ਦੇ ਪਹਿਲੇ ਹਫਤੇ ਹੀ ਵਾਪਰਿਆ ਸੀ ਜਦ ੧੫੦੦੦ ਦੇ ਕਰੀਬ ਸਿਦਕੀ ਸਿੰਘ ਸਮੇਂ ਦੀ ਜ਼ਾਬਰ ਹਕੂਮਤ ਦਾ

ਮੁਕਾਬਲਾ ਕਰਦੇ ਹੋਏ ਜਾਮ-ਏ-ਸ਼ਹੀਦੀ ਪੀ ਗਏ। ਇਹ ਕਹਿਰ ਉਸ ਸਮੇਂ ਦੇ ਹਾਕਮ ਯਹੀਆ ਖਾਨ ਦੇ ਇਕ ਹਿੰਦੂ ਅਹਿਲਕਾਰ ਲਖਪਤਿ ਰਾਏ ਨੇ ਕਮਾਇਆ, ਜਿਸ ਨੇ ਇਹ ਕਸਮ ਖਾਧੀ ਸੀ ਕਿ ਉਹ ਸਿੱਖ ਕੌਮ ਦਾ ਖੁਰਾ ਖੋਜਾ ਮਿਟਾ ਕੇ ਹੀ ਸਾਹ ਲਵੇਗਾ। ਪਰ ਵਿਚਾਰਾ ਆਪ ਹੀ ਮਿਟ ਗਿਆ। ਅੱਜ ਸਿੱਖ ਬ੍ਰਹਿਮੰਡੀ ਸ਼ਹਿਰੀ ਹਨ।

◆ ਦੂਸਰੀ ਵਾਰੀ ਫਿਰ ਸਿੱਖ ਕੌਮ ਦਾ ਖੁਰਾ ਖੋਜ ਮਿਟਾਉਣ ਲਈ ਅਹਿਮਦ ਸ਼ਾਹ ਅਬਦਾਲੀ ਨੇ ੧੭੬੨ ਈ: ਵਿਚ ਮਲੇਰਕੋਟਲੇ ਦੇ ਨਜ਼ਦੀਕ ਕੁੱਪ ਰਹੀੜਾ ਦੇ ਲਾਗੇ ੨੦,੦੦੦ ਦੇ ਲੱਗਭਗ ਸਿੰਘਾਂ ਨੂੰ ਘੇਰੇ ਵਿਚ ਲੈ ਕੇ ਬੱਚਿਆਂ, ਬਜ਼ੁਰਗਾਂ, ਨੌਜਵਾਨਾਂ ਦਾ ਕਤਲ-ਏ-ਆਮ ਕੀਤਾ। ਬਹੁਤ ਸਾਰੇ ਸਿਦਕੀ ਸਿੰਘ ਆਖਰੀ ਦਮ ਤਕ ਲੜਦੇ ਰਹੇ। ਇਸ ਘੱਲੂਘਾਰੇ ਵਿਚ ਸਿੱਖ ਕੌਮ ਦੇ ਜਾਨੀ ਨੁਕਸਾਨ ਦਾ ਅੰਦਾਜ਼ਾ ਇਸ ਗੱਲ ਤੋਂ ਲਗਾਇਆ ਜਾ ਸਕਦਾ ਹੈ ਕਿ ਜਦ ਅਬਦਾਲੀ ਲਾਹੌਰ ਵੱਲ ਵਾਪਸ ਜਾ ਰਿਹਾ ਸੀ ਤਾਂ ਉਸ ਦੇ ਲਸ਼ਕਰ ਨਾਲ ੫੦ ਗੱਡੇ ਐਸੇ ਸਨ ਜਿਨ੍ਹਾਂ ਵਿਚ ਸ਼ਹੀਦ ਸਿੰਘਾਂ ਦੇ ਸਿਰ ਲੱਦੇ ਹੋਏ ਸਨ। ਇਸ ਘੱਲੂਘਾਰੇ ਵਿਚ ਪਹਿਲੇ ਘੱਲੂਘਾਰੇ ਨਾਲੋਂ ਜਾਨੀ ਤੇ ਮਾਲੀ ਨੁਕਸਾਨ ਜ਼ਿਆਦਾ ਹੋਇਆ ਸੀ। ਇਸ ਕਰਕੇ ਇਸ ਨੂੰ ਵੱਡੇ ਘੱਲੂਘਾਰੇ ਦਾ ਨਾਮ ਦਿੱਤਾ ਗਿਆ ਹੈ।

◆ ਜੂਨ, ੧੯੮੪ ਦੇ ਪਹਿਲੇ ਹਫਤੇ ਸ਼ੁਰੂ ਹੋਇਆ ਘੱਲੂਘਾਰਾ ਪਹਿਲੇ ਘੱਲੂਘਾਰੇ ਵਾਂਗ ਜੂਨ ਦੇ ਪਹਿਲੇ ਹਫਤੇ ਸ਼ੁਰੂ ਹੋਇਆ ਤੇ ਇਸ ਵਿਚ ਵੀ ਪਹਿਲੇ-ਦੂਜੇ ਘੱਲੂਘਾਰੇ ਵਾਂਗ ਸਿੱਖਾਂ ਦਾ ਭਾਰੀ ਜਾਨੀ-ਮਾਲੀ ਨੁਕਸਾਨ ਹੋਇਆ। ਇਸ ਕਰਕੇ ਇਸ ਨੂੰ 'ਤੀਸਰੇ ਘੱਲੂਘਾਰੇ' ਦਾ ਨਾਮ ਦਿੱਤਾ ਜਾ ਸਕਦਾ ਹੈ ਪਰ ਪਹਿਲੇ ਘੱਲੂਘਾਰਿਆਂ ਤੇ ਇਸ ਘੱਲੂਘਾਰੇ ਵਿਚ ਸਮੇਂ, ਸਰਕਾਰ ਤੇ ਸਥਿਤੀ ਦਾ ਅੰਤਰ ਬਹੁਤ ਹੈ। ਪਹਿਲੇ ਘੱਲੂਘਾਰੇ ਦੁਸ਼ਮਣ ਵੱਲੋਂ ਸ਼ੁਰੂ ਕੀਤੇ ਗਏ ਪਰ ਇਹ ਅਜ਼ਾਦ ਭਾਰਤ ਵਿਚ ਆਪਣਿਆਂ ਵੱਲੋਂ ਕੀਤਾ ਗਿਆ। ਦੂਸਰਾ ਜਾਨੀ-ਮਾਲੀ ਨੁਕਸਾਨ ਦੇ ਨਾਲ-ਨਾਲ ਇਸ ਘੱਲੂਘਾਰੇ ਵਿਚ ਜੋ ਇਤਿਹਾਸਿਕ ਵਿਰਸੇ ਤੇ ਵਿਰਾਸਤ ਦਾ ਨੁਕਸਾਨ ਆਪਣਿਆਂ ਨੇ ਕੀਤਾ, ਉਹ ਪਹਿਲੇ ਘੱਲੂਘਾਰਿਆਂ ਨੂੰ ਮਾਤ ਕਰ ਗਿਆ। ਇਹ ਘੱਲੂਘਾਰਾ ਪਹਿਲੇ ਵਾਪਰੇ ਘੱਲੂਘਾਰਿਆਂ ਨਾਲੋਂ ਭਿਆਨਕ 'ਤੇ ਮਾਰੂ ਹੈ। ਹਜ਼ਾਰਾਂ ਦੀ ਗਿਣਤੀ ਵਿਚ ਸਿੰਘ-ਸਿੰਘਣੀਆਂ, ਬੱਚੇ-ਬੱਚੀਆਂ ਸ਼ਹੀਦ ਹੋ ਚੁੱਕੇ ਹਨ। ਛੋਟੇ-ਛੋਟੇ ਬੱਚਿਆਂ ਨੂੰ ਮਾਂਵਾਂ ਦੀ ਮਮਤਾ ਤੋਂ ਵਾਂਝਿਆਂ ਹੀ ਨਹੀਂ ਕੀਤਾ ਗਿਆ ਸਗੋਂ ਜੀਉਂਦੇ ਜੀਅ ਚੀਰ ਦੇਣਾ, ਗੋਲੀਆਂ ਨਾਲ ਭੁੰਨ ਸੁੱਟਣਾ, ਸਰਾਂਵਾਂ ਵਿਚ ਅਰਾਮ ਕਰ ਰਹੇ ਯਾਤਰੂਆਂ ਨੂੰ ਗੋਲੀਆਂ ਦਾ ਨਿਸ਼ਾਨਾ ਬਣਾਉਣਾ ਨਾਦਰਸ਼ਾਹੀ ਜ਼ੁਲਮਾਂ ਨੂੰ ਵੀ ਮਾਤ ਪਾ ਗਿਆ।

ਜੂਨ, ੧੯੮੪ ਤੋਂ ਸ਼ੁਰੂ ਹੋਏ ਘੱਲੂਘਾਰੇ ਵਿਚ ਵੀ ਬਹਾਦਰ ਸ਼ਾਹ ਬਾਦਸ਼ਾਹ ਦੇ ਉਸ ਹੁਕਮ ਦੀ ਪਾਲਣਾ ਹੁੰਦੀ ਜਾਪਦੀ ਹੈ, ਜਿਸ ਰਾਹੀਂ ਉਸ ਦਾ ਨਾਨਕ ਨਾਮ ਲੇਵਾ ਗੁਰਸਿੱਖਾਂ ਨੂੰ ਮੂਲੋਂ ਹੀ ਖਤਮ ਕਰਨ ਦਾ ਇਰਾਦਾ ਜ਼ਾਹਿਰ ਹੁੰਦਾ ਸੀ:

*ਨਾਨਕ ਪ੍ਰਸਤਾ ਰਾ ਹਰ ਜਾ ਕਿ ਬਿਆਬੰਦ ਬਾ ਕਾਤਲ... ।*

ਤੀਸਰੇ ਘੱਲੂਘਾਰੇ ਦਾ ਅਰੰਭ ਕਾਲ ਉਸ ਸਮੇਂ ਹੀ ਸ਼ੁਰੂ ਹੋ ਗਿਆ ਸਮਝਿਆ ਜਾਣਾ ਚਾਹੀਦਾ ਹੈ, ਜਦ ਕੱਟੜ ਫਿਰਕਾਪ੍ਰਸਤ ਪਟੇਲ ਵਰਗੇ ਸਿਰਫਿਰਿਆਂ ਨੇ ਇਹ ਐਲਾਨ ਕੀਤਾ ਸੀ ਕਿ –

*"ਸਿੱਖ ਇਕ ਜ਼ਰਾਇਮ ਪੇਸ਼ਾ ਕੌਮ ਹੈ,*
*ਜਿਸ ਨੂੰ ਪੂਰੀ ਸਖਤੀ ਨਾਲ ਦਬਾ ਦਿੱਤਾ ਜਾਵੇ।"*

ਭਾਰਤੀ ਹਾਕਮਾਂ ਦੀ ਇਹ ਬਦਕਿਸਮਤੀ ਹੀ ਸਮਝਣੀ ਚਾਹੀਦੀ ਹੈ ਕਿ ਇਨ੍ਹਾਂ ਕਦੇ ਵੀ ਪੂਰਵ-ਵਰਤੀ ਤੇ ਆਧੁਨਿਕ ਇਤਿਹਾਸ ਨੂੰ ਪੜ੍ਹਨ ਦਾ ਕਸ਼ਟ ਹੀ ਨਹੀਂ ਕੀਤਾ, ਨਹੀਂ ਤਾਂ ਅਜਿਹੇ ਬੇਹੂਦਾ ਇਲਜ਼ਾਮ ਲਗਾਉਣੇ ਆਪਣੇ ਮੂੰਹ 'ਤੇ ਕਾਲਖ ਮਲਣ ਨਾਲੋਂ ਘੱਟ ਨਹੀਂ। ਸਿੱਖ ਜਿਹੜੇ ਸਦੀਆਂ ਤੋਂ ਦੇਸ਼ ਦੀ ਏਕਤਾ ਤੇ ਅਖੰਡਤਾ ਲਈ ਲੜਦੇ ਆ ਰਹੇ ਹਨ। ਜਿਨ੍ਹਾਂ ਨੂੰ ਕਈ ਵਾਰੀ 'ਭਾਰਤੀ ਬਹੂ-ਬੇਟੀਆਂ' ਨੂੰ ਦੁਸ਼ਮਣਾਂ ਦੇ ਹੱਥਾਂ ਵਿੱਚੋਂ ਛੁਡਾਉਣ ਲਈ ਜਾਨਾਂ 'ਤੇ ਖੇਡਣਾ ਪਿਆ। ਜੇ ਇਹ ਜ਼ਰਾਇਮ ਪੇਸ਼ਾ ਲੋਕ ਹਨ? ਤਾਂ ਫਿਰ ਦੇਸ਼-ਭਗਤ ਕੌਣ ਹੈ? ਦੇਸ਼ ਦੀ ਅਜ਼ਾਦੀ ਦੀ ਲੜਾਈ ਤੇ ਅਜ਼ਾਦੀ ਨੂੰ ਕਾਇਮ ਰੱਖਣ ਲਈ ਅਣਗਿਣਤ ਕੁਰਬਾਨੀਆਂ ਕੀਤੀਆਂ। ਅਕਿਰਤਘਣ ਇਹ ਲੋਕ ਹਮੇਸ਼ਾਂ ਦੇਸ਼-ਭਗਤਾਂ ਦੇ ਵਿਰੁੱਧ ਹੀ ਸਾਜ਼ਿਸ਼ਾਂ ਰਚਦੇ ਰਹੇ। ਇਤਿਹਾਸ ਦਾ ਹਰ ਨਿਰਪੱਖ ਵਿਦਿਆਰਥੀ ਸਿੱਖਾਂ ਨੂੰ ਦੇਸ਼-ਭਗਤ ਹੀ ਕਹੇਗਾ ਪਰ ਇਹ ਹਮੇਸ਼ਾ ਸਿੱਖਾਂ ਨੂੰ ਅੱਤਵਾਦੀ, ਵੱਖਵਾਦੀ, ਦੇਸ਼-ਧਰੋਹੀ ਕਹਿ ਦੇਸ਼ ਦੀਆਂ ਵੰਡੀਆਂ ਪਾਉਣ 'ਤੇ ਤੁਲੇ ਹੋਏ ਹਨ।

ਇਹ ਲੋਕ ਇਹ ਵੀ ਭੁੱਲ ਜਾਂਦੇ ਹਨ ਕਿ ਸਿੱਖ ਜਾਨ ਤਾਂ ਦੇ ਸਕਦੇ ਹਨ ਪਰ ਆਪਣੇ ਧਾਰਮਿਕ ਅਸਥਾਨਾਂ ਦੀ ਬੇਹੁਰਮਤੀ ਨਹੀਂ ਸਹਾਰ ਸਕਦੇ। ਧਾਰਮਿਕ ਅਸਥਾਨਾਂ 'ਤੇ ਭਾਵੇਂ ਹਮਲਾ ਨਾਦਰਸ਼ਾਹ, ਅਬਦਾਲੀ ਜਾਂ ਮੱਸੇ ਰੰਘੜ ਨੇ ਕੀਤਾ। ਉਨ੍ਹਾਂ ਨੂੰ ਆਪਣੀ ਕੀਤੀ ਦਾ ਫਲ ਭੁਗਤਣਾ ਹੀ ਪਿਆ। ਗੱਲ ਕੀ ਜਿਸ ਕਿਸੇ ਨੇ ਵੀ ਧਾਰਮਿਕ ਅਸਥਾਨਾਂ ਨੂੰ ਗਿਰਾਉਣ ਦਾ ਯਤਨ ਕੀਤਾ ਆਪਣੀ ਹੀ ਕੁਲ ਨਾਸ਼ ਕਰਾ ਬੈਠਾ।

ਇਸ ਤੀਜੇ ਘੱਲੂਘਾਰੇ ਦਾ ਹੀ ਹਿੱਸਾ ਹੈ- ਨਵੰਬਰ ੧੯੮੪, ਦਾ ਵਾਪਰਿਆ ਸਿੱਖ ਕਤਲ-ਏ-ਆਮ, ਜਿਸ ਨੇ ਸਭ ਕੁਝ ਨੂੰ ਮਾਤ ਪਾ ਦਿੱਤਾ। ਅਜ਼ਾਦ ਭਾਰਤ ਵਿਚ ਅਜ਼ਾਦ ਨਾਗਰਿਕਾਂ ਦੇ ਚਿੱਟੇ ਦਿਨ ਕਤਲ ਹੋਏ, ਕਈਆਂ ਸਿੰਘਾਂ ਦੀਆਂ ਅੱਖਾਂ ਕੱਢੀਆਂ ਗਈਆਂ, ਕਈਆਂ ਦੇ ਟੋਟੇ ਕੀਤੇ ਗਏ, ਗਲਾਂ 'ਚ ਟਾਇਰ ਤੇ ਪੈਟਰੋਲ ਪਾ ਕੇ ਸਾੜੇ ਗਏ ਪਰ ਕਿਸੇ ਇਨਸਾਫ-ਪਸੰਦ ਭਾਰਤੀ ਨੇ ਹਾਅ ਦਾ ਨਾਹਰਾ ਵੀ ਨਾ ਮਾਰਿਆ। ਕੇਵਲ ਅਜ਼ਾਦ ਭਾਰਤ ਦੀ ਰਾਜਧਾਨੀ ਦਿੱਲੀ 'ਚ ਹੀ ੩੦੦੦ ਤੋਂ ਵਧੇਰੇ ਨਿਰਦੋਸ਼ ਸਿੱਖ ਮਾਰੇ ਗਏ, ਉਨ੍ਹਾਂ ਦੀ ਕਿਸੇ ਸਰਕਾਰ ਨੇ ਸਾਰ ਨਹੀਂ ਲਈ- ਸ਼ਰਮ ਆਉਂਦੀ ਹੈ ਕਿ ਹਜ਼ਾਰਾਂ ਸਿੱਖ ਨਾਗਰਿਕਾਂ ਦਾ ਕਤਲ ਤਿੰਨ ਦਿਨ ਦੇਸ਼ ਦੀ ਰਾਜਧਾਨੀ 'ਚ ਹੁੰਦਾ ਰਿਹਾ, ਪਰ ਇਕ ਵੀ ਕਾਤਲ ਗ੍ਰਿਫ਼ਤਾਰ ਨਹੀਂ ਹੋਇਆ? ਇਕ ਨੂੰ ਵੀ ਸਜ਼ਾ ਨਹੀਂ ਹੋਈ? ਇਹ ਕਿਸ ਤਰ੍ਹਾਂ ਦਾ ਇਨਸਾਫ਼ ਹੈ! ਕਿਉਂ ਭੁੱਲ ਜਾਣ ਸਿੱਖ ੮੪

ਨੂੰ? ਇਸਦਾ ਕਿਸੇ ਪਾਸ ਜੁਆਬ ਨਹੀਂ!

ਤੀਸਰੇ ਘੱਲੂਘਾਰੇ ਦੇ ਬਹੁਤ ਸਾਰੇ ਪਹਿਲੂ ਹਨ, ਜਿਨ੍ਹਾਂ ਨੂੰ ਵਿਸਥਾਰ ਵਿਚ ਬਿਆਨਣ ਤੋਂ ਕਲਮ ਅਸਮਰਥ ਹੈ। ਇਨ੍ਹਾਂ ਕਾਲੇ ਦਿਨਾਂ ਦੀ ਕਹਾਣੀ ਨੂੰ ਹਜ਼ਾਰਾਂ ਯਤੀਮ ਹੋਏ ਬੱਚੇ, ਵਿਧਵਾਵਾਂ, ਬਦਨਸੀਬ ਮਾਪੇ, ਸ੍ਰੀ ਹਰਿਮੰਦਰ ਸਾਹਿਬ ਵਿਖੇ ਉਸ ਸਮੇਂ ਪ੍ਰਕਾਸ਼ ਹੋਏ ਜ਼ਖ਼ਮੀ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪਾਵਨ ਸਰੂਪ, ਸ੍ਰੀ ਹਰਿਮੰਦਰ ਸਾਹਿਬ 'ਤੇ ਲੱਗੇ ਗੋਲੀਆਂ ਦੇ ਨਿਸ਼ਾਨ, ਸ੍ਰੀ ਅਕਾਲ ਤਖਤ ਸਾਹਿਬ, ਦਰਸ਼ਨੀ ਡਿਉੜੀ, ਸਿੱਖ ਰੈਫਰੈਂਸ ਲਾਇਬ੍ਰੇਰੀ, ਗੁਰੂ ਰਾਮਦਾਸ ਸਰਾਂ, ਤੇਜਾ ਸਿੰਘ ਸਮੁੰਦਰੀ ਹਾਲ ਦੀ ਸੜੀ ਹੋਈ ਇਮਾਰਤ ਘੱਲੂਘਾਰੇ ਦੀ ਮੂੰਹ ਬੋਲਦੀ ਤਸਵੀਰ ਨੂੰ ਅੱਜ ਤਕ ਪ੍ਰਗਟ ਕਰਦੇ ਹਨ।

ਕਹਿ-ਸੁਣਿ ਤੇ ਲਿਖ ਲੈਣਾ ਅਸਾਨ ਹੈ ਪਰ ਅਜਿਹੇ ਰਿਸਦੇ ਜ਼ਖ਼ਮਾਂ ਦੇ ਨਾਸੂਰ ਨੂੰ ਨੰਗੇ ਪਿੰਡੇ ਹੰਢਾਉਣਾ ਬਹੁਤ ਮੁਸ਼ਕਲ ਹੈ। ਪਰ ਸਿੱਖਾਂ ਨੂੰ ਹੰਢਾਉਣਾ ਪਿਆ ਤੇ ਹੰਢਾ ਰਹੇ ਹਨ।

ਅੱਤਵਾਦੀਆਂ ਦੇ ਨਾਂ 'ਤੇ ਝੂਠੇ ਪੁੱਲਿਸ ਮੁਕਾਬਲੇ, ਹਜ਼ਾਰਾਂ ਅਣਪਛਾਣੀਆਂ ਲਾਸ਼ਾਂ ਦਾ ਸਸਕਾਰ, ਜੂਨ ਤੇ ਨਵੰਬਰ- ੮੪ 'ਚ ਕੇਵਲ ਸਿੱਖਾਂ ਦਾ ਕਤਲ-ਏ-ਆਮ ਨਹੀਂ ਹੋਇਆ ਸਗੋਂ ਸਿੱਖ ਵਿਰਸੇ-ਵਿਰਾਸਤ ਤੇ ਵਿਸ਼ਵਾਸ ਨੂੰ ਬੁਰੀ ਤਰ੍ਹਾਂ ਕਤਲ ਕਰਨ ਦਾ ਮਨਹੂਸ ਯਤਨ ਕੀਤਾ ਗਿਆ। ਐਮਰਜੈਂਸੀ ਦੇ ਮੋਰਚੇ ਸਮੇਂ ਸਿੱਖ ਇਸ ਦੇਸ਼ ਦੇ ਹੀਰੋ ਬਣ ਗਏ ਸਨ ਜਿਨ੍ਹਾਂ ਨੂੰ ਸਬਕ ਸਿਖਾਉਣਾ ਤੇ ਹੀਰੋ ਤੋਂ ਜ਼ੀਰੋ ਕਰਨ ਵਾਸਤੇ ਜੂਨ, ੮੪ ਤੇ ਨਵੰਬਰ, ੮੪ ਵਿਚ ਸਿੱਖਾਂ ਦਾ ਕਤਲ-ਏ-ਆਮ ਕੀਤਾ ਗਿਆ।

ਅਣ-ਮਨੁੱਖੀ ਫ਼ੌਜੀ ਹਮਲੇ ਨੂੰ ੨੫ ਸਾਲ ਬੀਤ ਗਏ ਹਨ ਪਰ ਮੇਰੇ ਸਾਹਮਣੇ ਖੜੇ ਹਨ ਉਹ ਪਲ ਜਦ ਸਾਡੇ ਛੋਟੇ ਜਿਹੇ ਪਿੰਡ ਖਾਨੋਵਾਲ (ਗੁਰਦਾਸਪੁਰ) ਦੇ ਬਜ਼ੁਰਗ, ਨੌਜੁਆਨ, ਮਰਦ, ਇਸਤਰੀਆਂ ਇਸ ਫ਼ੌਜੀ ਹਮਲੇ ਕਰਕੇ ਪੈਦਾ ਹੋਏ ਰੋਹ ਤੇ ਰੋਸ ਨੂੰ ਪ੍ਰਗਟ ਕਰਨ ਲਈ ਨਿਹੱਥੇ ਪੈਦਲ ਸ੍ਰੀ ਅੰਮ੍ਰਿਤਸਰ ਵੱਲ ਨੂੰ ਚੱਲ ਪਏ। ਕਿਸ ਨੇ ਪਹੁੰਚਣ ਦੇਣਾ ਸੀ, ਉਸ ਮੁਕਾਮ 'ਤੇ!! ਜਿਸ ਨੂੰ ਹਰ ਸਿੱਖ ਸਵੇਰੇ-ਸ਼ਾਮ ਅਰਦਾਸ 'ਚ ਯਾਦ ਕਰਦਾ ਹੈ। ਪਰ ਭਾਵਨਾ-ਸਿਦਕ ਭਰੋਸਾ ਤੇ ਵਿਸ਼ਵਾਸ ਨੂੰ ਪ੍ਰਗਟ ਕਰਦੇ ਉਹ ਪਲ ਜਿਨ੍ਹਾਂ ਦਾ ਕਤਲ ਹੋ ਰਿਹਾ ਸੀ। ਸਿੱਖ ਮਾਨਸਿਕਤਾ 'ਤੇ ਆਏ ਗਹਿਰੇ ਜ਼ਖ਼ਮ ਸਦੀਵੀ ਨਾਸੂਰ ਬਣ ਚੁੱਕੇ ਹਨ। ਇਨ੍ਹਾਂ ਜਖ਼ਮਾਂ ਦੇ ਦਾਗਾਂ 'ਤੇ ਹਮਦਰਦੀ ਦੀ ਮਲ੍ਹਮ ਤਾਂ ਲੱਗ ਸਕਦੀ ਹੈ- ਜਿਹੜੀ ਲਗਾਈ ਨਹੀਂ ਜਾ ਰਹੀ ਹੈ। ਭਾਰਤੀ ਫ਼ੌਜ ਲਈ ਸ੍ਰੀ ਦਰਬਾਰ ਸਾਹਿਬ 'ਚ ਅੱਤਵਾਦੀ ਸਨ ਪਰ ਸਿੱਖਾਂ ਵਾਸਤੇ ਜਿਨ੍ਹਾਂ ਵੀ ਸ੍ਰੀ ਹਰਿਮੰਦਰ ਸਾਹਿਬ ਦੀ ਅਜ਼ਮਤ ਤੇ ਸਿੱਖੀ ਸਿਦਕ ਭਰੋਸਾ ਨੂੰ ਕਾਇਮ ਰੱਖਦਿਆਂ, ਸ਼ਹਾਦਤ ਦਾ ਜਾਮ ਪੀਤਾ ਉਹ ਸਾਡੇ ਸੱਤਵਾਦੀ ਹਨ! ੩੨ ਸਾਲਾਂ ਬਾਅਦ ਹੀ ਨਹੀਂ, ਸਗੋਂ ਸਦੀਆਂ ਤੀਕ ਉਨ੍ਹਾਂ ਨੂੰ ਸ਼ਰਧਾ-ਸਤਿਕਾਰ ਭੇਂਟ ਕਰਦੇ ਰਹਾਂਗੇ 'ਨਾਸੂਰ-ਏ-੮੪' ਨੂੰ ਯਾਦ ਕਰ ਕੇ!! ■

# ਮਹਾਰਾਜਾ ਰਣਜੀਤ ਸਿੰਘ ਦੀ ਗੁਰੂ-ਘਰ ਪ੍ਰਤੀ ਸ਼ਰਧਾ

*-ਸ. ਸੁਰਜੀਤ ਸਿੰਘ**

ਮਹਾਰਾਜਾ ਰਣਜੀਤ ਸਿੰਘ ਵਿਚ ਇਕ ਪੂਰਨ ਗੁਰਸਿੱਖ ਦੇ ਸਾਰੇ ਗੁਣ ਭਰਪੂਰ ਰੂਪ ਵਿਚ ਮੌਜੂਦ ਸਨ। ਉਨ੍ਹਾਂ ਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਤੇ ਪੱਕਾ ਨਿਸ਼ਚਾ ਤੇ ਅਸੀਮ ਸ਼ਰਧਾ ਸੀ। ਮਹਾਰਾਜਾ ਅੰਮ੍ਰਿਤ ਵੇਲੇ ਉੱਠਦੇ, ਇਸ਼ਨਾਨ ਆਦਿ ਕਰ ਕੇ ਗੁਰਬਾਣੀ ਦਾ ਪਾਠ ਕਰਦੇ ਸੀ। ਉਨ੍ਹਾਂ ਨੇ ਆਪਣਾ ਜੀਵਨ ਗੁਰਵਾਕ: "ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥"

ਅਨੁਸਾਰ ਪੂਰਨ ਰੂਪ ਵਿਚ ਢਾਲਿਆ ਹੋਇਆ ਸੀ। ਮਹਾਰਾਜਾ ਰਣਜੀਤ ਸਿੰਘ ਨੇ ਦੁਪਹਿਰ ਦੇ ਗੁਰਬਾਣੀ ਕੀਰਤਨ ਲਈ ਸਮਾਂ ਨਿਸਚਿਤ ਕੀਤਾ ਹੋਇਆ ਸੀ। ਮਹਿਲ ਦੇ ਦਰਬਾਰ ਵਿਚ ਜਿੱਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੁੰਦਾ ਸੀ, ਕੀਰਤਨੀਏ ਕੀਰਤਨ ਕਰਦੇ ਸੀ, ਉੱਥੇ ਮਹਾਰਾਜਾ ਖ਼ੁਦ ਹਾਜ਼ਰ ਹੋ ਕੇ ਬੜੇ ਪਿਆਰ ਤੇ ਸ਼ਰਧਾ ਨਾਲ ਕੀਰਤਨ ਸੁਣਦੇ ਸੀ।

ਮਹਾਰਾਜਾ ਰਣਜੀਤ ਸਿੰਘ ਨੇ ਜਦ ਕਿਸੇ ਜਗ੍ਹਾ ਨੂੰ ਕੂਚ ਕਰਨਾ ਹੁੰਦਾ ਸੀ, ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਅੱਗੇ ਅਰਦਾਸਾ ਕਰ ਕੇ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਹੁਕਮ ਸਰਵਣ ਕਰ ਕੇ ਹੀ ਅੱਗੇ ਕਦਮ ਰੱਖਦੇ ਸੀ। ਇਸੇ ਤਰ੍ਹਾਂ ਹੀ ਮੈਦਾਨ-ਏ-ਜੰਗ ਤੋਂ ਵਾਪਸ ਆਉਣ 'ਤੇ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਵਿਖੇ ਹਾਜ਼ਰ ਹੋ ਕੇ ਇੱਥੋਂ ਦੀ ਦਹਿਲੀਜ਼ 'ਤੇ ਕਿੰਨੀ-ਕਿੰਨੀ ਦੇਰ ਤਕ ਸ਼ੁਕਰਾਨੇ ਵਜੋਂ ਆਪਣਾ ਸਿਰ ਨਿਵਾ ਕੇ ਅਕਾਲ ਪੁਰਖ ਦਾ ਧੰਨਵਾਦ ਕਰਦੇ ਸੀ। ਮਹਾਰਾਜਾ ਰਣਜੀਤ ਸਿੰਘ ਦਾ ਸਿਦਕ ਕਮਾਲ ਸੀ ਅਤੇ ਆਦਰਸ਼ਮਈ ਸ਼ਰਧਾ ਤੇ ਸੇਵਾ-ਭਾਵਨਾ ਵਾਲਾ ਉੱਚਾ ਜੀਵਨ ਸੀ।

ਮਹਾਰਾਜੇ ਨੇ ਜਦੋਂ ਕਿਸੇ ਮੁਹਿੰਮ 'ਤੇ ਜਾਣਾ ਹੁੰਦਾ ਸੀ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਵਾਰੀ ਪੂਰੀ ਸ਼ਾਨ-ਓ-ਸ਼ੌਕਤ ਤੇ ਸੱਜ-ਧੱਜ ਨਾਲ ਪੂਰੀ ਮਾਣ-ਮਰਯਾਦਾ ਤੇ ਸਤਿਕਾਰ ਸਹਿਤ ਨਾਲ ਹੀ ਚਲਦੀ ਸੀ। ਸ੍ਰੀ ਗੁਰੂ ਗ੍ਰੰਥ ਸਾਹਿਬ ਤੇ ਸ੍ਰੀ ਦਸਮ ਗ੍ਰੰਥ ਸਾਹਿਬ ਵਖਰੇ-ਵਖਰੇ ਸੱਜੇ ਹੋਏ ਹਾਥੀਆਂ 'ਤੇ ਲਿਆਏ ਜਾਂਦੇ ਸੀ ਤੇ ਅੱਗੇ-ਅੱਗੇ ਬੈਂਡ-ਵਾਜਿਆਂ 'ਤੇ ਵਜਦੀ ਧੁਨ "ਦੇਹ ਸਿਵਾ ਬਰੁ ਮੋਹਿ ਇਹੈ ਸੁਭ ਕਰਮਨ ਤੇ ਕਬਹੂੰ ਨ ਟਰੋਂ।" ਨਾਲ ਫੌਜ ਦੀ ਪਲਟਨ ਕੂਚ ਕਰਦੀ ਸੀ। ਸਜੀ ਹੋਈ ਸਵਾਰੀ ਨਾਲ ਸੁਨਹਿਰੀ ਚੌਰ, ਸੁਨਹਿਰੀ ਪਾਲਕੀ, ਕੀਮਤੀ ਰੁਮਾਲੇ, ਬਹੁਮੁੱਲੇ ਸ਼ਮਿਆਨੇ ਅਤੇ ਕੀਮਤੀ ਕਾਲੀਨ ਵਿਛਾਉਣ ਲਈ ਲਿਜਾਏ ਜਾਂਦੇ ਸੀ। ਗ੍ਰੰਥੀ ਸਿੰਘ ਤੇ

*੫੭-ਬੀ, ਨਿਊ ਕਾਲੋਨੀ, ਗੁਮਾਨਪੁਰਾ, ਕੋਟਾ (ਰਾਜਸਥਾਨ)*

ਕੀਰਤਨੀਏ ਸਿੰਘ ਨਾਲ ਚੱਲਦੇ ਸੀ, ਜੋ ਦਰਬਾਰ ਸਜਾਉਣ ਉਪਰੰਤ ਪਾਠ ਤੇ ਕੀਰਤਨ ਕਰਦੇ ਸੀ, ਜਿਸ ਨੂੰ ਮਹਾਰਾਜਾ ਦਰਬਾਰੀਆਂ ਸਮੇਤ ਬੜੀ ਸ਼ਰਧਾ ਤੇ ਉਤਸ਼ਾਹ ਨਾਲ ਸੁਣਦੇ ਸੀ।

ਆਪ ਸ੍ਰੀ ਗ੍ਰੰਥ ਸਾਹਿਬ ਦੇ ਦਰਸ਼ਨ ਕਰ ਕੇ ਅਕਾਲ ਪੁਰਖ ਦੀ ਅਸੀਸ ਲੈਂਦੇ ਸੀ। ਆਪ ਦੇ ਜੀਵਨ ਦਾ ਅਧਿਐਨ ਕਰਨ 'ਤੇ ਪਤਾ ਲੱਗਦਾ ਹੈ ਕਿ ਹਰ ਖੁਸ਼ੀ ਤੇ ਔਕੜ ਸਮੇਂ ਆਪ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਓਟ-ਆਸਰੇ ਦੀ ਸ਼ਰਨ ਲੈਂਦੇ ਤੇ ਜੋ ਵੀ ਹੁਕਮਨਾਮਾ ਪ੍ਰਾਪਤ ਹੁੰਦਾ, ਉਸ 'ਤੇ ਪੂਰੀ ਤਰ੍ਹਾਂ ਪਾਬੰਦ ਹੋ ਕੇ ਪੂਰਨ ਅਮਲ ਕਰਦੇ।

ਮਹਾਰਾਜਾ ਨਿਯਮ ਤੇ ਨਿਤਨੇਮ ਦੇ ਇਤਨੇ ਪੱਕੇ ਸੀ ਕਿ ਜਦ ਕੀਰਤਨ ਦਾ ਸਮਾਂ ਹੁੰਦਾ ਤਾਂ ਆਪ ਹੋਰ ਸਾਰੇ ਰਾਜ-ਕਾਜ ਦੇ ਕੰਮ ਛੱਡ ਕੇ ਗੁਰੂ-ਦਰਬਾਰ ਪਹੁੰਚ ਜਾਂਦੇ ਤੇ ਪ੍ਰੇਮ-ਪੂਰਵਕ ਕੀਰਤਨ ਸਰਵਣ ਕਰਦੇ।

ਆਪਣੇ ਪੋਤਰੇ ਕੰਵਰ ਨੌਨਿਹਾਲ ਸਿੰਘ ਦੀ ਸ਼ਾਦੀ 'ਤੇ ਜੋ ਹੀਰਿਆਂ ਨਾਲ ਜੜ੍ਹਿਆ ਸਿਹਰਾ ਬਣਾਇਆ ਗਿਆ ਸੀ, ਉਹ ਵੀ ਆਪ ਨੇ ਇਹ ਕਹਿੰਦੇ ਹੋਏ ਕਿ ਇਹ ਸਿਹਰਾ ਤਾਂ ਗੁਰੂ-ਦਰਬਾਰ ਵਿਚ ਹੀ ਸੁਸ਼ੋਭਿਤ ਹੋ ਸਕਦਾ ਹੈ, ਆਪ ਨੇ ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਜਾ ਕੇ ਮੱਥਾ ਟੇਕ ਦਿੱਤਾ, ਜੋ ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਦੇ ਤੋਸ਼ੇਖਾਨੇ ਵਿਚ ਮੌਜੂਦ ਹੈ।

ਇਸੇ ਤਰ੍ਹਾਂ ਹੀ ਹੀਰਿਆਂ ਜੜਿਤ ਇਕ ਚਾਨਣੀ ਜੋ ਨਿਜ਼ਾਮ ਹੈਦਰਾਬਾਦ ਨੇ ਮਹਾਰਾਜੇ ਨੂੰ ਤੋਹਫੇ ਦੇ ਰੂਪ ਵਿਚ ਭੇਂਟ ਕੀਤੀ ਸੀ, ਉਹ ਵੀ ਮਹਾਰਾਜੇ ਨੇ ਸ੍ਰੀ ਦਰਬਾਰ ਸਾਹਿਬ ਅਰਪਣ ਕਰ ਦਿੱਤੀ, ਪਰ ਅਫਸੋਸ ਕਿ ਇਹ ਬਹੁਮੁੱਲੀ ਚਾਨਣੀ ਜੂਨ ੧੯੮੪ ਈ. ਦੇ ਸ੍ਰੀ ਦਰਬਾਰ ਸਾਹਿਬ 'ਤੇ ਹੋਏ ਫੌਜੀ ਹਮਲੇ ਦੌਰਾਨ ਸੜ ਕੇ ਸੁਆਹ ਹੋ ਗਈ ਸੀ।

ਆਪ ਦਾ ਪੱਕਾ ਨਿਸ਼ਚਾ ਸੀ ਕਿ ਜੋ ਸ਼ੁੱਧ ਤੇ ਸੱਚੇ ਹਿਰਦੇ ਨਾਲ ਗੁਰੂ ਦੇ ਸ਼ਬਦ ਦਾ ਓਟ-ਆਸਰਾ ਲੈਂਦਾ ਹੈ ਉਸ ਦੀ ਹਰ ਮੈਦਾਨ ਫਤਿਹ ਹੁੰਦੀ ਹੈ ਤੇ ਪ੍ਰੇਮ-ਸ਼ਰਧਾ ਨਾਲ ਗੁਰੂ ਤੋਂ ਜੋ ਵੀ ਮੰਗਦਾ ਹੈ, ਉਹ ਉਸ ਨੂੰ ਗੁਰੂ-ਕ੍ਰਿਪਾ ਨਾਲ ਪ੍ਰਾਪਤ ਵੀ ਹੋ ਜਾਂਦਾ ਹੈ। ਆਪਣੇ ਖ਼ਜ਼ਾਨੇ ਦਾ ਬਹੁਮੁੱਲਾ ਕੋਹਿਨੂਰ ਹੀਰਾ ਵੀ ਸ੍ਰੀ ਦਰਬਾਰ ਸਾਹਿਬ ਅਰਪਣ ਕਰਨ ਦੀ ਇੱਛਾ ਆਪਨੇ ਜਤਾਈ ਸੀ। ਇਕ ਵਾਰ ਇਕ ਸਮਾਜਿਕ ਅਵੱਗਿਆ ਦੀ ਭੁੱਲ ਬਖਸ਼ਾਉਣ ਲਈ ਆਪ ਖ਼ੁਦ ਚੱਲ ਕੇ ਨਿਮਾਣੇ ਗੁਰਸਿੱਖ ਵਾਂਗ ਸ੍ਰੀ ਅਕਾਲ ਤਖਤ 'ਤੇ ਹਾਜ਼ਰ ਹੋ ਕੇ ਤਨਖਾਹ ਲੱਗਣ 'ਤੇ ਤਨ-ਮਨ ਨਾਲ ਪੂਰੀ ਸੇਵਾ ਕਰ ਕੇ ਭੁੱਲ ਬਖਸ਼ਾਈ। ਇਸ ਤਰ੍ਹਾਂ ਮਹਾਰਾਜਾ ਦਾ ਗੁਰੂ-ਘਰ ਪ੍ਰਤੀ ਪਿਆਰ, ਅਟੁੱਟ ਸ਼ਰਧਾ ਤੇ ਨਿਸ਼ਚੇ ਦਾ ਪਤਾ ਚੱਲਦਾ ਹੈ।



ਗਾਗਰ 'ਚ ਸਾਗਰ--੬੩

# ਆਸਾੜ੍ਹ ਮਹੀਨੇ ਰਾਹੀਂ ਗੁਰ ਉਪਦੇਸ਼

-ਡਾ. ਇੰਦਰਜੀਤ ਸਿੰਘ ਗੋਗੋਆਣੀ*

*ਆਸਾੜੁ ਤਪੰਦਾ ਤਿਸੁ ਲਗੈ ਹਰਿ ਨਾਹੁ ਨ ਜਿੰਨਾ ਪਾਸਿ॥*
*ਜਗਜੀਵਨ ਪੁਰਖੁ ਤਿਆਗਿ ਕੈ ਮਾਣਸ ਸੰਦੀ ਆਸ॥* *(ਪੰਨਾ ੧੩੪)*

ਅਸੀਂ ਬਾਰ੍ਹਾਂ ਮਹੀਨਿਆਂ ਪ੍ਰਥਾਇ ਸਤਿਗੁਰਾਂ ਵੱਲੋਂ ਬਖਸ਼ੇ ਉਪਦੇਸ਼ ਦੀ ਵਿਚਾਰ ਕਰ ਰਹੇ ਹਾਂ। ਸਾਡੀ ਆਮ ਬੋਲਚਾਲ ਵਿਚ ਇਸ ਮਹੀਨੇ ਦਾ ਨਾਉਂ 'ਹਾੜ' ਉਚਾਰਿਆ ਜਾਂਦਾ ਹੈ। 'ਸਮ ਅਰਥ ਕੋਸ਼' ਵਿਚ ਇਸ ਦੇ ਸਮਾਨਅਰਥੀ ਨਾਮ: ਅਸਾਢ, ਅਸਾੜ, ਅਹਾੜ, ਅਖਾਢ, ਅਖਾੜ, ਆਸਾੜ, ਆਖਾੜ, ਸ਼ੁਚਿ ਆਦਿ ਹਨ। ਭਾਰਤੀ ਛੇ ਰੁੱਤਾਂ ਅਨੁਸਾਰ ਇਹ ਮਹੀਨਾਂ ਗ੍ਰੀਖਮ ਰੁੱਤ ਭਾਵ ਗਰਮੀ ਦੀ ਰੁੱਤ ਦਾ ਹੈ। ਗਰਮ ਰੁੱਤ ਆਮ ਬੋਲਚਾਲ ਵਿਚ ਦੁਖਦਾਇਕ ਮੰਨੀ ਗਈ ਹੈ। ਇਸੇ ਤਰ੍ਹਾਂ ਵਿਯੋਗ ਦੀ ਅਵਸਥਾ ਵੀ ਦੁਖਦਾਇਕ ਹੁੰਦੀ ਹੈ। ਆਸਾੜ ਤਪੰਦੇ ਨੂੰ ਸੁਹੰਦਾ ਕਿਵੇਂ ਬਣਾਇਆ ਜਾ ਸਕਦਾ ਹੈ? ਇਹ ਗੁਰ ਉਪਦੇਸ਼ ਅਸੀਂ ਦ੍ਰਿੜ ਕਰਨਾ ਹੈ।

ਅਸੀਂ 'ਆਸਾੜ' ਮਹੀਨੇ ਦੇ ਨਾਮਕਰਣ ਬਾਰੇ ਜਾਣੀਏ ਤਾਂ 'ਮਹਾਨ ਕੋਸ਼' ਅਨੁਸਾਰ ਜਿਸਦੀ ਪੂਰਨਮਾਸ਼ੀ ਨੂੰ 'ਉਤ੍ਰਾਸ਼ਾਢਾ' ਨਛੱਤ੍ਰ ਹੁੰਦਾ ਹੈ। 'ਸ੍ਰੀ ਗੁਰੂ ਗ੍ਰੰਥ ਕੋਸ਼' ਕ੍ਰਿਤ ਗਿਆਨੀ ਹਜਾਰਾ ਸਿੰਘ ਅਨੁਸਾਰ ਆਸਾੜ (ਸੰਸਕ੍ਰਿਤ ਅਖਾਢ) ਹਾੜ ਦਾ ਮਹੀਨਾ, ਸਭ ਤੋਂ ਗਰਮ ਮਹੀਨਾ। 'ਸੰਖਿਆ ਕੋਸ਼' ਅਨੁਸਾਰ ਸਤਾਈ ਨਛੱਤਰਾਂ ਵਿੱਚੋਂ ਚੌਵੀਵਾਂ ਨਛੱਤਰ 'ਉੱਤਰਾਸ਼ਾਢਾ' ਹੈ। ਇਸ ਨੂੰ ਤਿੱਥ ਪਤ੍ਰਿਕਾ ਵਿਚ 'ਉਤਰਸ਼ਦਾ' ਵੀ ਲਿਖਿਆ ਹੈ। ਤੱਤਸਾਰ ਵਜੋਂ ਇਸ ਨਛੱਤ੍ਰ ਦੇ ਨਾਮ ਉੱਪਰ ਹਾੜ੍ਹ ਜਾਂ ਆਸਾੜ ਦਾ ਨਾਮ ਪ੍ਰਚਲਿਤ ਹੋਇਆ।

ਸ੍ਰੀ ਗੁਰੂ ਨਾਨਕ ਦੇਵ ਜੀ ਬਾਰਹਮਾਹ ਤੁਖਾਰੀ ਵਿਚ ਆਸਾੜ ਮਹੀਨੇ ਦਾ ਵਰਣਨ ਇਉਂ ਕਰਦੇ ਹਨ:

*ਆਸਾੜੁ ਭਲਾ ਸੂਰਜੁ ਗਗਨਿ ਤਪੈ॥ ਧਰਤੀ ਦੂਖ ਸਹੈ ਸੋਖੈ ਅਗਨਿ ਭਖੈ॥*
*(ਪੰਨਾ ੧੧੦੮)*

ਭਾਵ ਕਿ ਜਦੋਂ ਹਾੜ ਮਹੀਨਾ ਪੂਰੇ ਜੋਬਨ 'ਤੇ ਹੁੰਦਾ ਹੈ ਤਾਂ ਅਕਾਸ਼ ਵਿਚ ਸੂਰਜ ਤਪਦਾ ਹੈ। ਇਹ ਸੂਰਜ ਦੀ ਤਪਸ਼ ਜਿਵੇਂ-ਜਿਵੇਂ ਧਰਤੀ ਦੀ ਨਮੀ ਨੂੰ ਸੋਖਦੀ ਹੈ ਤਾਂ ਧਰਤੀ ਦੁੱਖ ਸਹਾਰਦੀ ਹੈ ਕਿਉਂਕਿ ਧਰਤੀ ਉੱਪਰ ਰਹਿਣ ਵਾਲੇ ਜੀਅ ਜੰਤ ਬਹੁਤ ਔਖੇ ਹੁੰਦੇ ਹਨ। ਅੰਤ ਇਸ ਮਹੀਨੇ ਦਾ ਤੱਤਸਾਰ ਦਿੱਤਾ ਹੈ, "ਨਾਨਕ ਜਿਸ ਨੋ ਇਹੁ ਮਨੁ

*ਖਾਲਸਾ ਕਾਲਜ, ਸ੍ਰੀ ਅੰਮ੍ਰਿਤਸਰ। ਮੋ: +੯੧੯੮੧੫੯-੮੫੫੫੯

ਦੀਆ ਮਰਣੁ ਜੀਵਣੁ ਪ੍ਰਭ ਨਾਲੇ" ਭਾਵ ਜਿਸ ਜੀਵ ਇਸਤਰੀ ਨੂੰ ਪ੍ਰਭੂ ਨੇ ਨਾਮ ਸਿਮਰਨ ਵਾਲਾ ਮਨ ਦਿੱਤਾ ਹੈ, ਉਸ ਨੂੰ ਜੀਵਨ ਦੇ ਸਫਰ ਵਿਚ ਹਾੜ ਦੇ ਕਹਿਰ ਦੀ ਤਪਸ਼ ਵਰਗਾ ਵਿਸ਼ੇ-ਵਿਕਾਰਾਂ ਦਾ ਸੇਕ ਪੋਹ ਨਹੀਂ ਸਕਦਾ। ਸਤਿਗੁਰਾਂ ਨੇ ਤਨ ਦੇ ਤਲ 'ਤੇ ਵਿਸ਼ੇ-ਵਿਕਾਰਾਂ ਦੀ ਤਪਸ਼ ਦਾ ਜ਼ਿਕਰ ਕਰ ਕੇ ਪ੍ਰਭੂ ਨਾਮ ਦੀ ਮਹਿਮਾ ਦ੍ਰਿੜ੍ਹ ਕਰਵਾਈ ਹੈ।

ਦੂਜੇ ਪਾਸੇ ਪ੍ਰਚਲਿਤ ਲੋਕ ਵਿਸ਼ਵਾਸਾਂ ਅਨੁਸਾਰ ਖੇਤੀ ਪ੍ਰਧਾਨ ਦੇਸ਼ ਵਿਚ ਹਾੜ ਤੀਕ ਘਰ ਆਉਣ ਵਾਲੀ ਫਸਲ ਨੂੰ ਹਾੜੀ ਕਿਹਾ ਜਾਂਦਾ ਹੈ। ਭਾਵੇਂ ਹੁਣ ਵਿਗਿਆਨਕ ਸਹੂਲਤਾਂ ਕਰਕੇ ਇਹ ਫਸਲ ਵੈਸਾਖ ਵਿਚ ਹੀ ਸਾਂਭ ਲਈ ਜਾਂਦੀ ਹੈ। ਜੇਕਰ ਪੁਰਾਤਨ ਜੀਵਨ-ਜਾਚ ਉੱਪਰ ਨਜ਼ਰ ਮਾਰੀਏ ਤਾਂ ਘਰ ਅਨਾਜ ਆਉਣ ਕਰਕੇ ਇਹ ਵਿਚਾਰ ਪ੍ਰਚਲਿਤ ਹੋਇਆ ਕਿ ਹਾੜ ਦੇ ਮਹੀਨੇ ਵਿਚ ਹੋਣ ਵਾਲਾ ਵਿਆਹ ਕੁਲ਼ ਵਿਚ ਵਾਧਾ ਕਰਦਾ ਹੈ। ਇਹ ਬਰਕਤ ਦਾ ਮਹੀਨਾ ਮੰਨਿਆ ਗਿਆ। ਪੰਜਾਬੀ ਲੋਕ ਵਿਚਾਰਧਾਰਾ ਅਨੁਸਾਰ ਹਾੜ ਦੀ ਵਰਖਾ ਨੂੰ ਸ਼ੁਭ ਮੰਨਿਆ ਜਾਂਦਾ ਰਿਹਾ ਕਿਉਂਕਿ ਸਾਉਣ ਦੇ ਮਹੀਨੇ ਬੀਜੀ ਜਾਣ ਵਾਲੀ ਸਾਉਣੀ ਦੀ ਫਸਲ ਇਸ ਬਾਰਿਸ਼ ਉੱਪਰ ਹੀ ਨਿਰਭਰ ਸੀ। ਲੋਕ ਮੁਹਾਵਰਾ ਸੀ, "ਬਰਸੇ ਅੱਧ ਹਾੜ ਤਾਂ ਭਰੇ ਭੰਡਾਰ।" ਜੇਕਰ ਇਸ ਮਹੀਨੇ ਮੀਂਹ ਨਾ ਪਵੇ ਤਾਂ ਕਾਲ ਪੈਣ ਦਾ ਸੂਚਕ ਹੁੰਦਾ ਸੀ।

'ਪੰਜਾਬੀ ਲੋਕਧਾਰਾ ਵਿਸ਼ਵਕੋਸ਼' ਅਨੁਸਾਰ ਹਾੜ ਦੇ ਮਹੀਨੇ ਡਰ ਤੇ ਭਰਮ ਵੀ ਹਨ ਕਿ ਦੱਖਣ ਪੱਛਮ ਵੱਲ ਜੋਗਣੀ ਦਾ ਵਾਸਾ ਹੁੰਦਾ ਹੈ, ਇਸ ਲਈ ਉਸ ਪਾਸੇ ਮੂੰਹ ਕਰ ਕੇ ਸਫਰ ਕਰਨਾ ਫਲਦਾਇਕ ਨਹੀਂ ਹੁੰਦਾ। (ਜੋਗਣੀ ਜਾਂ ਕਲਜੋਗਣੀ ਤੋਂ ਭਾਵ ਬੁਰੀਆਂ ਰੂਹਾਂ ਤੋਂ ਹੈ ਜੋ ਇਕ ਅੰਧ-ਵਿਸ਼ਵਾਸ ਅਨੁਸਾਰ ਖ਼ੂਨ ਦੀਆਂ ਤਿਹਾਈਆਂ ਹੁੰਦੀਆਂ ਹਨ, ਪੰਜਾਬ ਦੇ ਕੁਝ ਕਬੀਲਿਆਂ ਵਿਚ ਕਲਜੋਗਣਾਂ ਪੂਜਣ ਦਾ ਰਿਵਾਜ ਰਿਹਾ ਹੈ। ਇਸੇ ਤਰ੍ਹਾਂ ਹਾੜ ਮਹੀਨੇ ਦੇ ਹਨੇਰੇ ਪੱਖ ਦੀ ਇਕਾਦਸ਼ੀ ਨੂੰ ਕਈ ਲੋਕ ਯੋਗਨੀ ਇਕਾਦਸ਼ੀ ਦਾ ਵਰਤ ਵੀ ਰੱਖਦੇ ਹਨ ਕਿ ਸਰੀਰ ਤੰਦਰੁਸਤ ਰਹਿੰਦਾ ਹੈ। ਕੁਝ ਲੋਕ ਹਾੜ ਮਹੀਨੇ ਦੇ ਚਾਨਣ ਪੱਖ ਦੀ ਚਾਨਣ ਪੱਖ ਦੀ ਇਕਾਦਸ਼ੀ ਨੂੰ 'ਸ਼ਯਨ ਇਕਾਦਸ਼ੀ' ਦਾ ਵਰਤ ਰੱਖਦੇ ਹਨ। (ਸ਼ਯਨ ਤੋਂ ਭਾਵ ਸੌਣਾ ਹੈ) ਲੋਕ ਮਾਨਤਾ ਅਨੁਸਾਰ ਇਸ ਦਿਨ ਤੋਂ ਵਿਸ਼ਨੂੰ ਭਗਵਾਨ ਚਾਰ ਮਹੀਨੇ ਲਈ ਸੌਂ ਜਾਂਦੇ ਹਨ ਤੇ ਕੱਤਕ ਮਹੀਨੇ ਦੇ ਚਾਨਣੇ ਪੱਖ ਦੀ ਇਕਾਦਸ਼ੀ ਨੂੰ ਪਹਿਲੀ ਅਵਸਥਾ ਵਿਚ ਆਉਂਦੇ ਹਨ। ਇਹ ਵੀ ਭਰਮ ਹੈ ਕਿ ਇਨ੍ਹਾਂ ਚਾਰ ਮਹੀਨਿਆਂ ਵਿਚ ਕੋਈ ਚੰਗਾ ਕੰਮ ਕਰਨਾ ਸ਼ੁਭ ਨਹੀਂ ਹੁੰਦਾ।

ਇਸੇ ਤਰ੍ਹਾਂ ਦੋਵੇ ਪੱਤਰੀਆਂ ਵਾਲੇ ਹਰ ਮਹੀਨੇ ਦੇ ਨਛੱਤਰ, ਜਨਮ ਕੁੰਡਲੀਆਂ ਤੇ ਰਾਸ਼ੀਆਂ ਅਨੁਸਾਰ ਅੰਧ-ਵਿਸ਼ਵਾਸਾਂ ਦੀ ਝੜੀ ਲਾਈ ਬੈਠੇ ਹਨ। ਗੁਰਮਤਿ ਵਿਚ ਅਜਿਹੀਆਂ ਮੰਨਤਾਂ-ਮਨਾਉਤਾਂ ਦੀ ਕੋਈ ਥਾਂ ਨਹੀਂ ਹੈ। ਇਸ ਲਈ ਸਾਨੂੰ ਸਤਿਗੁਰਾਂ ਦਾ ਸ਼ੁਕਰਾਨਾ ਕਰਨਾ ਚਾਹੀਦਾ ਹੈ ਤੇ ਗੁਰਬਾਣੀ ਉੱਪਰ ਭਰੋਸਾ ਰੱਖਣਾ ਚਾਹੀਦਾ ਹੈ। ਜੇਕਰ ਨਿਰਭਉ ਪ੍ਰਭੂ ਦਾ ਨਾਮ ਸਾਡੇ ਹਿਰਦੇ ਵਿਚ ਹੋਵੇਗਾ ਤਾਂ ਇਹ ਦਿਸ਼ਾਵਾਂ ਦੇ

ਭਰਮ, ਜੋਗਣਾਂ, ਕਲਜੋਗਣਾਂ ਦੇ ਡਰ ਸਾਡੇ ਲਾਗੇ ਨਹੀਂ ਫਟਕਣਗੇ।

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਸਾੜ ਮਹੀਨੇ ਰਾਹੀਂ ਜੋ ਉਪਦੇਸ਼ ਬਖਸ਼ਿਆ ਹੈ, ਸਿੱਖ ਸਮਾਜ ਨੂੰ ਇਹ ਮਨ ਵਿਚ ਵਸਾਉਣ ਦੀ ਲੋੜ ਹੈ। ਹਾੜ ਦਾ ਮਹੀਨਾ ਉਨ੍ਹਾਂ ਜੀਵ ਰੂਪ ਇਸਤਰੀਆਂ ਨੂੰ ਤਪਦਾ ਮਹਿਸੂਸ ਹੁੰਦਾ ਹੈ ਜਿਨ੍ਹਾਂ ਦੇ ਹਿਰਦੇ ਵਿਚ ਪ੍ਰਭੂ ਪਤੀ ਨਹੀਂ ਵੱਸਦਾ। ਜੋ ਇਕ ਪ੍ਰਭੂ ਦਾ ਓਟ ਆਸਰਾ ਛੱਡ ਕੇ ਬੰਦਿਆਂ ਦੀ ਆਸ ਉੱਪਰ ਜਿਊਂਦੇ ਹਨ, ਜਦ ਉਸ ਨੂੰ ਤਿਆਗ ਕੇ ਦੂਜੇ ਦੀ ਆਸ ਉੱਪਰ ਜਿਊਂਦੇ ਹਨ ਤਾਂ ਗਲ ਵਿਚ ਜਮ ਦੀ ਫਾਹੀ ਪੈਂਦੀ ਹੈ, ਫਿਰ ਮਨੁੱਖ ਜਿਹਾ ਬੀਜ ਬੀਜਦਾ ਹੈ, ਉਹੋ ਜਿਹਾ ਫਲ ਪ੍ਰਾਪਤ ਕਰਦਾ ਹੈ ਤੇ ਉਹੀ ਉਹਦੇ ਮੱਥੇ ਦਾ ਕਰਮ ਬਣ ਜਾਂਦਾ ਹੈ। ਜਦ ਸਾਰੀ ਉਮਰ ਪਛਤਾਵਿਆਂ ਵਿਚ ਗੁਜ਼ਰੇ ਤਾਂ ਜੀਵ-ਇਸਤਰੀ ਸੰਸਾਰ ਤੋਂ ਨਿਰਾਸ਼ ਹੋ ਕੇ ਤੁਰ ਪੈਂਦੀ ਹੈ। ਪਰ ਜਿਨ੍ਹਾਂ ਨੂੰ ਸੱਚਾ ਗੁਰੂ ਮਿਲ ਪੈਂਦਾ ਹੈ, ਉਹ ਪ੍ਰਭੂ ਦੀ ਹਜ਼ੂਰੀ ਵਿਚ ਸੁਰਖਰੂ ਹੁੰਦੇ ਹਨ। ਅੱਗੇ ਬੇਨਤੀ ਹੈ ਕਿ, ਹੇ ਪ੍ਰਭੂ! ਮਿਹਰ ਕਰ ਕਿ ਤੇਰੇ ਦਰਸ਼ਨ ਦੀ ਪਿਆਸ ਬਣੀ ਰਹੇ ਕਿਉਂਕਿ ਤੇਰੇ ਤੋਂ ਬਗੈਰ ਮੇਰਾ ਕੋਈ ਹੋਰ ਆਸਰਾ ਨਹੀਂ ਹੈ। ਅੱਗੇ ਤੱਤਸਾਰ ਹੈ ਕਿ ਆਸਾੜ ਦਾ ਮਹੀਨਾ ਤਪੰਦੇ ਤੋਂ ਸੁਹੰਦਾ ਭਾਵ ਸੁਹਾਵਣਾ ਕਿਵੇਂ ਹੋ ਸਕਦਾ ਹੈ:

*ਆਸਾੜੁ ਸੁਹੰਦਾ ਤਿਸੁ ਲਗੈ ਜਿਸੁ ਮਨਿ ਹਰਿ ਚਰਣ ਨਿਵਾਸ॥ (ਪੰਨਾ ੧੩੪)*

ਭਾਵ ਜਿਸ ਮਨੁੱਖ ਦੇ ਮਨ ਵਿਚ ਪ੍ਰਭੂ ਚਰਨਾਂ ਦਾ ਨਿਵਾਸ ਬਣਿਆ ਰਹੇ (ਬਾਣੀ ਦਾ ਵਾਸਾ ਹੋਵੇ) ਉਸ ਨੂੰ ਇਹ ਮਹੀਨਾ ਸੁਹਾਵਣਾ ਜਾਪੇਗਾ ਕਿਉਂਕਿ ਸੂਰਜ ਦੀ ਤਪਸ਼ ਤਨ ਨੂੰ ਦੁੱਖ ਦਿੰਦੀ ਹੈ ਤੇ ਵਿਕਾਰਾਂ ਦੀ ਤਪਸ਼ ਮਨ ਨੂੰ ਬੇਚੈਨ ਕਰਦੀ ਹੈ। ਸਤਿਗੁਰਾਂ ਨੇ ਜਗਿਆਸੂਆਂ ਨੂੰ ਤਨ ਦੀ ਤਪਸ਼ ਤੋਂ ਸਫਰ ਕਰਾ ਕੇ ਮਨ ਦੀ ਤਪਸ਼ ਨੂੰ ਸੀਤਲ ਕਰਨ ਤੇ ਜੀਵਨ ਸੁਹਾਵਣਾ ਬਣਾਉਣ ਦਾ ਚੱਜ-ਆਚਾਰ ਸਿਖਾਇਆ ਹੈ, ਜੋ ਆਸਾੜ ਮਹੀਨੇ ਦਾ ਸੰਦੇਸ਼ ਹੈ। ■

## ਪਿੰਡ ਮਰੜ੍ਹ ਵਿਖੇ ਅੰਮ੍ਰਿਤ-ਸੰਚਾਰ

ਭਾਈ ਬਲਵੰਤ ਸਿੰਘ ਐਨੋਕੋਟ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਪਿੰਡ ਮਰੜ, ਤਹਿ: ਬਟਾਲਾ, ਜ਼ਿਲ੍ਹਾ ਗੁਰਦਾਸਪੁਰ ਵਿਖੇ ੨੯ ਫਰਵਰੀ, ੨੦੧੬ ਨੂੰ ਅੰਮ੍ਰਿਤ-ਸੰਚਾਰ ਸਮਾਗਮ ਕਰਵਾਇਆ ਗਿਆ ਜਿਸ ਵਿਚ ੩੩ ਪ੍ਰਾਣੀਆਂ ਨੇ ਅੰਮ੍ਰਿਤ-ਪਾਨ ਕੀਤਾ। ਅੰਮ੍ਰਿਤ-ਅਭਿਲਾਖੀਆਂ ਨੂੰ ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਵੱਲੋਂ ਕਕਾਰ ਭੇਟਾ-ਰਹਿਤ ਦਿੱਤੇ ਗਏ।

# ਗੁਰਮਤਿ ਸਾਹਿਤ ਦੇ ਰੂ-ਬਰੂ-੨

*-ਡਾ. ਰਣਜੀਤ ਕੌਰ ਪੰਨਵਾਂ**

| | | |
|---|---|---|
| ਪੁਸਤਕ ਦਾ ਨਾਮ | : | ਸਿੱਖ ਸੰਕਲਪ, ਸਿਧਾਂਤ ਤੇ ਸੰਸਥਾਵਾਂ |
| ਸੰਪਾਦਕ ਦਾ ਨਾਮ | : | ਸ. ਰੂਪ ਸਿੰਘ |
| ਸਹਾ. ਸੰਪਾ. ਦੇ ਨਾਮ | : | ਰਣਜੀਤ ਕੌਰ ਪੰਨਵਾਂ, ਅਮਰਜੀਤ ਕੌਰ, ਸਤਵਿੰਦਰ ਸਿੰਘ ਫੂਲਪੁਰ, ਅਪਿੰਦਰ ਸਿੰਘ |
| ਪ੍ਰਕਾਸ਼ਕ | : | ਧਰਮ ਪ੍ਰਚਾਰ ਕਮੇਟੀ, (ਸ਼੍ਰੋਮਣੀ ਗੁ. ਪ੍ਰ. ਕਮੇਟੀ), ਸ੍ਰੀ ਅੰਮ੍ਰਿਤਸਰ। |
| ਪ੍ਰਕਾਸ਼ਨ ਸਾਲ | : | ਫਰਵਰੀ, ੨੦੧੨ (ਪਹਿਲੀ ਵਾਰ) |
| ਪੰਨੇ | : | ੭੦੩ |
| ਕੀਮਤ | : | ੧੬੫ ਰੁਪਏ |

ਸ. ਰੂਪ ਸਿੰਘ ਜੀ ਗੁਰਮਤਿ ਸਿਧਾਂਤਾਂ ਦੀ ਬਾਰੀਕ ਸੋਝੀ ਰੱਖਣ ਵਾਲੇ ਪ੍ਰਤਿਭਾਵਾਨ ਅਤੇ ਮਿਹਨਤੀ ਸਿੱਖ ਵਿਦਵਾਨ ਹਨ। ਆਪ ਜੀ ਇਕ ਦਰਜਨ ਤੋਂ ਵਧੇਰੇ ਸੰਪਾਦਿਤ ਅਤੇ ਮੌਲਿਕ ਪੁਸਤਕਾਂ ਸਿੱਖ ਸਾਹਿਤ ਦੀ ਝੋਲੀ ਪਾ ਚੁੱਕੇ ਹਨ। ਆਪ ਜੀ 'ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ: ਸੰਕਲਪ, ਸੰਸਥਾ ਅਤੇ ਯੋਗਦਾਨ' ਵਿਸ਼ੇ 'ਤੇ ਪੀਐੱਚ.ਡੀ. ਕਰ ਚੁੱਕੇ ਹਨ। ਸ. ਰੂਪ ਸਿੰਘ ਅਤੇ ਸੰਪਾਦਕੀ ਟੀਮ ਵੱਲੋਂ ਸੰਪਾਦਿਤ ਵਿਚਾਰ-ਅਧੀਨ ਪੁਸਤਕ ਸਿੱਖ ਸੰਕਲਪ, ਸਿਧਾਂਤ ਅਤੇ ਸੰਸਥਾਵਾਂ ਨੂੰ ਭਾਸ਼ਾ ਵਿਭਾਗ ਪੰਜਾਬ, ਪਟਿਆਲਾ ਵੱਲੋਂ "ਪ੍ਰਿੰ. ਤੇਜਾ ਸਿੰਘ ਸੰਪਾਦਨਾ ਐਵਾਰਡ" ਮਿਲ ਚੁੱਕਾ ਹੈ। ਇਹ ਪੁਸਤਕ ਆਮ ਪਾਠਕ ਤੋਂ ਲੈ ਕੇ ਯੂਨੀਵਰਸਿਟੀ ਦੇ ਖੋਜਾਰਥੀਆਂ ਅਤੇ ਖਾਸ ਕਰਕੇ ਪ੍ਰਚਾਰਕ ਸ਼੍ਰੇਣੀ ਵੱਲੋਂ ਨਿਰੰਤਰ ਵਰਤੀ ਜਾ ਰਹੀ ਹੈ।

ਇਸ ਪੁਸਤਕ ਵਿਚ ਧਰਮ ਪ੍ਰਚਾਰ ਕਮੇਟੀ, (ਸ਼੍ਰੋਮਣੀ ਗੁ. ਪ੍ਰ. ਕਮੇਟੀ) ਵੱਲੋਂ ੧੯੫੭ ਈ. ਤੋਂ ਪ੍ਰਕਾਸ਼ਿਤ ਹੋ ਰਹੇ ਮਾਸਿਕ-ਪੱਤਰ **ਗੁਰਮਤਿ ਪ੍ਰਕਾਸ਼** ਵਿੱਚੋਂ ਪ੍ਰੋੜ ਵਿਦਵਾਨਾਂ ਜਿਵੇਂ- ਸਿਰਦਾਰ ਕਪੂਰ ਸਿੰਘ, ਡਾ. ਦੀਵਾਨ ਸਿੰਘ, ਪ੍ਰਿੰ. ਪ੍ਰੀਤਮ ਸਿੰਘ, ਪ੍ਰੋ. ਪ੍ਰਕਾਸ਼ ਸਿੰਘ, ਪ੍ਰਿੰ. ਧਰਮਾਨੰਦ, ਪ੍ਰੋ. ਸਾਹਿਬ ਸਿੰਘ, ਡਾ. ਤਾਰਨ ਸਿੰਘ, ਗਿ. ਗੁਰਦਿੱਤ ਸਿੰਘ, ਪ੍ਰਿੰ. ਸਤਿਬੀਰ ਸਿੰਘ, ਡਾ. ਹਰਬੰਸ ਸਿੰਘ, ਡਾ. ਅਜੀਤ ਸਿੰਘ, ਡਾ. ਗੁਰਮੁਖ ਸਿੰਘ, ਪ੍ਰੋ. ਲਾਭ ਸਿੰਘ, ਡਾ. ਜੋਧ ਸਿੰਘ, ਡਾ. ਗੁਰਨੇਕ ਸਿੰਘ, ਡਾ. ਗੁਰਮੇਲ ਸਿੰਘ, ਪ੍ਰਿੰ. ਭਗਤ ਸਿੰਘ ਹੀਰਾ, ਡਾ. ਪਿਆਰ ਸਿੰਘ, ਪ੍ਰੋ. ਪਿਆਰਾ ਸਿੰਘ ਪਦਮ, ਡਾ. ਵਜੀਰ ਸਿੰਘ, ਡਾ. ਜਸਵੰਤ ਸਿੰਘ ਨੇਕੀ, ਪ੍ਰਿੰ. ਨਰਿੰਦਰ ਸਿੰਘ ਸੋਚ, ਡਾ. ਬਲਕਾਰ ਸਿੰਘ, ਡਾ. ਵਿਕਰਮ ਸਿੰਘ, ਡਾ. ਹਰਨਾਮ ਸਿੰਘ ਸ਼ਾਨ, ਡਾ. ਜਸਪਾਲ ਸਿੰਘ ਆਦਿ ਦੇ ਦੁਰਲੱਭ ਲੇਖਾਂ ਨੂੰ ਪੁਨਰ-ਸੰਪਾਦਿਤ ਕਰ ਕੇ ਛਾਪਿਆ ਗਿਆ ਹੈ। ਇਸ ਪੁਸਤਕ ਵਿਚ ਲੱਗਭਗ ਗੁਰਮਤਿ ਦੇ ਸਾਰੇ ਸੰਕਲਪਾਂ, ਸਿਧਾਂਤਾਂ ਅਤੇ ਸੰਸਥਾਵਾਂ ਨੂੰ

*ਰਿਸਰਚ ਸਕਾਲਰ, ਸਿੱਖ ਇਤਿਹਾਸ ਰਿਸਰਚ ਬੋਰਡ, ਸ੍ਰੀ ਅੰਮ੍ਰਿਤਸਰ।

ਇਕ ਥਾਂ ਇੱਕੋ ਲੜੀ ਵਿਚ ਪਰੋਣ ਦਾ ਯਤਨ ਕੀਤਾ ਗਿਆ ਹੈ।

ਇਸ ਪੁਸਤਕ ਦੀ ਪਾਠ-ਸਮਗਰੀ ਨੂੰ ਚਾਰ ਭਾਗਾਂ ਵਿਚ ਵੰਡਿਆ ਗਿਆ ਹੈ। ਪਹਿਲੇ ਭਾਗ 'ਚ ਦਰਜ 'ਸੰਪਾਦਕੀ ਲੇਖ' ਵਿਚ ਸਿੱਖ ਸੰਕਲਪ, ਸਿਧਾਂਤ ਤੇ ਸੰਸਥਾਵਾਂ ਬਾਰੇ ਬੁਨਿਆਦੀ ਜਾਣਕਾਰੀ ਮੁਹੱਈਆ ਕਰਵਾਈ ਗਈ ਹੈ। ਇਸ ਲੇਖ ਵਿਚ ਲੇਖਕ ਸ. ਰੂਪ ਸਿੰਘ ਨੇ ਸੰਕਲਪ, ਸਿਧਾਂਤ ਅਤੇ ਸੰਸਥਾ ਦੇ ਸ਼ਾਬਦਿਕ ਅਰਥਾਂ ਅਤੇ ਇਸ ਦੇ ਮੁੱਢਲੇ ਅੰਤਰ ਨੂੰ ਦਰਸਾਉਂਦੇ ਹੋਏ ਸਿਧਾਂਤ ਦੇ ਸੰਸਥਾਗਤ ਸਰੂਪ ਨੂੰ ਰੂਪਮਾਨ ਕੀਤਾ ਹੈ। ਲੇਖਕ ਅਨੁਸਾਰ, "ਸੰਕਲਪ ਜਾਂ ਵਿਚਾਰ ਦੀ ਸਰਵ-ਪ੍ਰਮਾਣਿਕਤਾ ਨੂੰ ਸਿਧਾਂਤ ਕਹਿ ਸਕਦੇ ਹਾਂ, ਸਿਧਾਂਤ ਅਟੱਲ, ਅਬਦਲ ਹਨ, ਇਹ ਸਿੱਖ ਜੀਵਨ-ਜਾਚ ਦੀ ਰੂਹ ਹਨ। ਸਿਧਾਂਤ ਸਥਾਪਤੀ ਤੋਂ ਬਾਅਦ ਸਮੇਂ-ਸਥਾਨ ਦੀਆਂ ਸੀਮਾਵਾਂ ਤੋਂ ਸੁਤੰਤਰ ਹੋ ਜਾਂਦੇ ਹਨ। ਸੰਸਥਾ ਵਿਵਹਾਰ ਨੂੰ ਨਿਯਮਬੱਧ ਕਰਦੀ ਹੈ। ਨਿਯਮਬੱਧ ਵਿਵਹਾਰ ਦੇ ਪ੍ਰਗਟਾਅ ਨੂੰ ਸੰਸਥਾ ਕਿਹਾ ਜਾ ਸਕਦਾ ਹੈ। ਸੰਸਥਾ, ਸਿਧਾਂਤ ਦੇ ਵਿਵਹਾਰਿਕ ਅਮਲ ਨੂੰ ਪ੍ਰਗਟ ਕਰਦੀ ਹੈ।"

ਦੂਜੇ ਭਾਗ 'ਸੰਕਲਪ' ਦੇ ਅੰਤਰਗਤ ੪੮ ਲੇਖਾਂ ਵਿਚ (ਸਿੱਖ ਸੰਕਲਪਾਂ) ਜਿਵੇਂ:- ਗੁਰੂ, ਸਤਿਸੰਗਤ, ਨਾਮ, ਸੱਚ, ਵਿਸ਼ਵ ਰਚਨਾ, ਸ੍ਰਿਸ਼ਟੀ, ਗਿਆਨ, ਵਿਵੇਕ, ਬ੍ਰਹਮ ਗਿਆਨ, ਸਿਮਰਨ, ਸੇਵਾ, ਸੰਤ, ਜੋਤਿ, ਸਦਾਚਾਰ, ਸ਼ਹੀਦ, ਸ਼ਹਾਦਤ, ਬੀਰਤਾ, ਮੀਰੀ-ਪੀਰੀ, ਪਾਤਸ਼ਾਹੀ, ਅੰਮ੍ਰਿਤ, ਸਿੰਘ, ਦੇਗ-ਤੇਗ, ਨਿਮਰਤਾ, ਸਹਿਣਸ਼ੀਲਤਾ, ਮਨੁੱਖਾ ਦੇਹੀ, ਤਨ-ਮਨ, ਪਤਿ, ਮਾਇਆ, ਦਾਨ, ਵਿਕਾਰ, ਹਉਮੈਂ, ਅਨੰਦ, ਫ਼ਤਹਿ, ਸਰਬੱਤ ਖ਼ਾਲਸਾ ਅਤੇ ਖ਼ਾਲਸਾ ਪੰਥ ਦਾ ਬਾਖ਼ੂਬੀ ਵਰਣਨ ਕੀਤਾ ਗਿਆ ਹੈ।

ਪੁਸਤਕ ਦੇ ਭਾਗ ਤੀਜਾ 'ਸਿਧਾਂਤ' ਦੇ ੪੫ ਲੇਖਾਂ ਵਿਚ ਅਕਾਲਵਾਦ, ਸ਼ਬਦ ਗੁਰੂ, ਗੁਰਮੰਤ੍ਰ, ਪਰਾਭੌਤਿਕਤਾ, ਹੁਕਮ, ਭਾਣਾ, ਅਮਰ ਪਦ, ਪੰਚ ਪ੍ਰਧਾਨੀ ਸਿਧਾਂਤ, ਹਲੇਮੀ ਰਾਜ, ਪੰਜ ਤੱਤ, ਆਤਮਾ, ਪੂਜਾ ਅਕਾਲ ਕੀ, ਪਰਚਾ ਸ਼ਬਦ ਕਾ, ਦੀਦਾਰ ਖ਼ਾਲਸੇ ਕਾ, ਪਰਉਪਕਾਰ, ਸਰਬੱਤ ਦਾ ਭਲਾ, ਚੜ੍ਹਦੀ ਕਲਾ, ਕਿਰਤ ਕਰੋ, ਨਾਮ ਜਪੋ, ਵੰਡ ਛਕੋ, ਅਰਦਾਸ, ਰਹੱਸਵਾਦ, ਧਰਮ ਯੁੱਧ, ਜੈਕਾਰਾ, ਕੁਦਰਤ ਆਦਿ ਸਿਧਾਂਤਾਂ ਦਾ ਵਰਣਨ ਕਰਦੇ ਹੋਏ, ਇਨ੍ਹਾਂ ਦੀ ਸਾਰਥਿਕਤਾ ਅਤੇ ਅਟੱਲਤਾ ਨੂੰ ਸ਼ਬਦੀ ਰੂਪ ਦਿੱਤਾ ਗਿਆ ਹੈ।

ਇਸੇ ਤਰ੍ਹਾਂ ਪੁਸਤਕ ਦੇ ਭਾਗ ਚੌਥਾ 'ਸੰਸਥਾਵਾਂ' ਵਿਚਲੇ ੧੯ ਲੇਖਾਂ ਵਿਚ ਸਿਧਾਂਤਾਂ ਦੇ ਅਮਲੀ ਰੂਪ ਮੂਲ ਸੰਸਥਾਵਾਂ ਦਾ ਉਲੇਖ ਹੈ, ਜਿਸ ਵਿਚ ਸੰਗਤ, ਪੰਗਤ, ਲੰਗਰ, ਗੁਰਦੁਆਰਾ, ਮੰਜੀ, ਦਸਵੰਧ, ਮਸੰਦ, ਧੂਣੇ ਤੇ ਬਖਸ਼ਿਸ਼ਾਂ, ਅਕਾਲ ਤਖਤ ਸਾਹਿਬ, ਪੰਜ ਪਿਆਰੇ, ਖ਼ਾਲਸਾ, ਗੁਰੂ ਗ੍ਰੰਥ ਅਤੇ ਗੁਰੂ ਪੰਥ, ਗੁਰਮਤਾ ਆਦਿ ਸੰਸਥਾਵਾਂ ਦੀ ਇਤਿਹਾਸਿਕ ਅਤੇ ਸਿਧਾਂਤਕ ਪੱਖ ਤੋਂ ਸੰਖੇਪ ਪਰ ਭਾਵਪੂਰਤ ਜਾਣਕਾਰੀ ਦਿੱਤੀ ਗਈ ਹੈ। ਪੁਸਤਕ ਦੇ ਅੰਤ ਵਿਚ ਲੇਖਕਾਂ ਦੇ ਪਤੇ ਦਿੱਤੇ ਗਏ ਹਨ ਜੋ ਲੇਖਕ ਦੀ ਪਹਿਚਾਣ ਅਤੇ ਉਸ ਤਕ ਪਾਠਕਾਂ ਦੀ ਪਹੁੰਚ ਨੂੰ ਸੁਖਾਲਾ ਬਣਾਉਂਦੇ ਹਨ।

ਸਮੁੱਚੇ ਰੂਪ ਵਿਚ ਇਹ ਪੁਸਤਕ ਸਿੱਖ ਸੰਕਲਪਾਂ, ਸਿਧਾਂਤਾਂ ਅਤੇ ਸੰਸਥਾਵਾਂ ਨੂੰ ਇੱਕੋ ਥਾਂ ਪੜ੍ਹਣ ਅਤੇ ਵਿਚਾਰਨ ਲਈ ਲਾਹੇਵੰਦ ਸਾਬਤ ਹੁੰਦੀ ਹੈ।

■

# ੩੦੦ ਸਾਲਾ ਯਾਦ ਸ਼ਹੀਦੀ

-ਸ. ਹਰਵਿੰਦਰ ਸਿੰਘ 'ਵੀਰ' ਰਹੀਮਪੁਰੀ

ਤਿੰਨ ਸੌ ਸਾਲਾ ਯਾਦ ਸ਼ਹੀਦੀ, ਕੌਮ ਮਨਾ ਰਹੀ ਏ।
ਬੰਦਾ ਸਿੰਘ ਬਹਾਦਰ ਯੋਧੇ ਦੇ ਗੁਣ ਗਾ ਰਹੀ ਏ।
ਬੰਦਾ ਸਿੰਘ ਨੰਦੇੜ ਤੋਂ ਵੱਲ ਪੰਜਾਬ ਦੇ ਆਇਆ ਏ।
ਗੁਰੂ ਲਾਲਾਂ ਦਾ ਲੈ ਬਦਲਾ ਸੂਬਾ ਮਾਰ ਮੁਕਾਇਆ ਏ।
ਸਰਹਿੰਦ ਫਤਿਹ ਦੀ ਚਪੜਚਿੜੀ 'ਚ ਯਾਦ ਸੁਹਾ ਰਹੀ ਏ,
ਤਿੰਨ ਸੌ ਸਾਲਾ ਯਾਦ ਸ਼ਹੀਦੀ, ਕੌਮ ਮਨਾ ਰਹੀ ਏ।
ਬੰਦਾ ਸਿੰਘ ਬਹਾਦਰ ਯੋਧੇ ਦੇ ਗੁਣ ਗਾ ਰਹੀ ਏ।
ਸਿੱਖ ਰਾਜ ਦਾ ਬਾਨੀ ਉਹ ਯੋਧਾ ਸਿੰਘ ਸੂਰਾ ਏ।
ਜਰਨੈਲ ਅਨੋਖਾ ਧਰਮੀ ਉਹ ਕਰਨੀ ਦਾ ਪੂਰਾ ਏ।
ਫੌਜ ਉਸਦੀ ਕੌਮ ਲਈ ਜਾਨ ਦੀ ਬਾਜ਼ੀ ਲਾ ਰਹੀ ਏ,
ਤਿੰਨ ਸੌ ਸਾਲਾ ਯਾਦ ਸ਼ਹੀਦੀ, ਕੌਮ ਮਨਾ ਰਹੀ ਏ।
ਬੰਦਾ ਸਿੰਘ ਬਹਾਦਰ ਯੋਧੇ ਦੇ ਗੁਣ ਗਾ ਰਹੀ ਏ।
ਪੰਜਾਬ ਦੇ ਵਾਸੀ ਰਾਜ ਭਾਗ ਦੇ ਮਾਲਕ ਹੋ ਗਏ ਸੀ।
ਹਿੱਕਾਂ ਤਾਣ, ਉਹ ਬੰਦਾ ਸਿੰਘ ਦੇ ਨਾਲ ਖਲੋ ਗਏ ਸੀ।
ਨਾਮ ਸਿੰਘਾਂ ਦਾ ਸੁਣ ਕੇ ਹੁਣ ਦਿੱਲੀ ਭੈਅ ਖਾ ਰਹੀ ਏ,
ਤਿੰਨ ਸੌ ਸਾਲਾ ਯਾਦ ਸ਼ਹੀਦੀ, ਕੌਮ ਮਨਾ ਰਹੀ ਏ।
ਬੰਦਾ ਸਿੰਘ ਬਹਾਦਰ ਯੋਧੇ ਦੇ ਗੁਣ ਗਾ ਰਹੀ ਏ।
ਗਹਿਗੱਚ ਮੁਕਾਬਲਾ ਵਿਚ ਮੈਦਾਨ-ਏ-ਜੰਗ ਦੇ ਹੋਇਆ ਏ।
ਚੱਪਾ ਚੱਪਾ ਧਰਤ 'ਤੇ ਖ਼ੂਨ ਸਿੰਘਾਂ ਦਾ ਚੋਇਆ ਏ।
ਫੌਜ ਵੈਰੀ ਦੀ ਨੰਗਲ ਗੜ੍ਹੀ ਨੂੰ ਘੇਰਾ ਪਾ ਰਹੀ ਏ,
ਤਿੰਨ ਸੌ ਸਾਲਾ ਯਾਦ ਸ਼ਹੀਦੀ, ਕੌਮ ਮਨਾ ਰਹੀ ਏ।
ਬੰਦਾ ਸਿੰਘ ਬਹਾਦਰ ਯੋਧੇ ਦੇ ਗੁਣ ਗਾ ਰਹੀ ਏ।
ਗੁਰਦਾਸ ਨੰਗਲ ਤੋਂ ਕੈਦ ਕਰ ਲਿਆ ਸਿੰਘ ਸੂਰਿਆਂ ਨੂੰ।
ਗੱਡਿਆਂ ਉੱਤੇ ਲੱਦ ਲਿਆ ਸੰਗਲਾਂ ਵਿਚ ਨੂੜਿਆਂ ਨੂੰ।
ਬਰਾਤ ਸਿੰਘਾਂ ਦੀ ਮੌਤ ਵਿਆਹਵਣ ਦਿੱਲੀ ਜਾ ਰਹੀ ਏ।
ਤਿੰਨ ਸੌ ਸਾਲਾ ਯਾਦ ਸ਼ਹੀਦੀ, ਕੌਮ ਮਨਾ ਰਹੀ ਏ।
ਬੰਦਾ ਸਿੰਘ ਬਹਾਦਰ ਯੋਧੇ ਦੇ ਗੁਣ ਗਾ ਰਹੀ ਏ।
ਸਿੰਘਾਂ ਦੇ ਸਿਰ ਵੱਢ ਕੇ ਜ਼ਾਲਮਾਂ ਢੇਰ ਲਗਾ ਲਏ ਨੇ।
ਨੇਜ਼ਿਆਂ ਉੱਤੇ ਟੰਗ ਲਏ ਪੰਡਾਂ ਵਿਚ ਪਾ ਲਏ ਨੇ।
ਮੁਗ਼ਲ ਫੌਜ ਪਿਆ ਲਗਦੈ ਸਿੰਘਾਂ ਤਾਈਂ ਡਰਾ ਰਹੀ ਏ,
ਤਿੰਨ ਸੌ ਸਾਲਾ ਯਾਦ ਸ਼ਹੀਦੀ, ਕੌਮ ਮਨਾ ਰਹੀ ਏ।
ਬੰਦਾ ਸਿੰਘ ਬਹਾਦਰ ਯੋਧੇ ਦੇ ਗੁਣ ਗਾ ਰਹੀ ਏ।
ਸਿੱਖੀ ਦੀ ਜ਼ਾਲਮਾਂ ਦਿੱਲੀ ਦੇ ਵਿਚ ਖਿੱਲੀ ਉਡਾਈ ਏ।
ਈਨ ਮਨਾਉਣੀ ਸਿੰਘਾਂ ਨੂੰ ਪੂਰੀ ਵਾਹ ਲਾਈ ਏ।

*ਪਿੰਡ ਤੇ ਡਾਕ: ਰਹੀਮਪੁਰ, ਬਰਾਸਤਾ ਕਰਤਾਰਪੁਰ, ਜ਼ਿਲ੍ਹਾ ਜਲੰਧਰ-੧੪੪੮੦੧ ਮੋ: +੯੧੯੪੧੭੦-੪੨੦੦੭

*ਮੁਗ਼ਲਾਂ ਦੀ ਟੋਲੀ ਕਦਮ ਕਦਮ 'ਤੇ ਮੂੰਹ ਦੀ ਖਾ ਰਹੀ ਏ,*
*ਤਿੰਨ ਸੌ ਸਾਲਾ ਯਾਦ ਸ਼ਹੀਦੀ, ਕੌਮ ਮਨਾ ਰਹੀ ਏ।*
*ਬੰਦਾ ਸਿੰਘ ਬਹਾਦਰ ਯੋਧੇ ਦੇ ਗੁਣ ਗਾ ਰਹੀ ਏ।*
*ਸਿੱਖੀ ਤੇ ਦ੍ਰਿੜ੍ਹਤਾ ਦੀ ਅਜਬ ਇਕ ਘਟਨਾ ਹੋਈ ਏ।*
*ਕਹਿ, ਸਿੱਖ ਬੱਚੇ ਠੁਕਰਾ ਦਿੱਤੀ ਮਾਂ ਦੀ ਅਰਜੋਈ ਏ।*
*"ਮੈਂ ਹਾਂ ਸਿੰਘ" ਮਾਂ ਝੂਠ ਬੋਲਦੀ ਟਪਲਾ ਖਾ ਰਹੀ ਏ,*
*ਤਿੰਨ ਸੌ ਸਾਲਾ ਯਾਦ ਸ਼ਹੀਦੀ, ਕੌਮ ਮਨਾ ਰਹੀ ਏ।*
*ਬੰਦਾ ਸਿੰਘ ਬਹਾਦਰ ਯੋਧੇ ਦੇ ਗੁਣ ਗਾ ਰਹੀ ਏ।*
*੭੦੦ ਸਿੰਘ ਸ਼ਹੀਦ ਅੱਖਾਂ ਦੇ ਸਾਹਮਣੇ ਹੋਇਆ ਏ।*
*ਪੁੱਤ ਅਜੈ ਸਿੰਘ ਦੀ ਵਾਰੀ ਆਈ ਰਤਾ ਦਰਦ ਨਾ ਹੋਇਆ ਏ।*
*ਨਾਮ ਬਾਣੀ ਦੀ ਮਸਤੀ ਸਿੰਘ ਦੇ ਮੁਖ 'ਤੇ ਛਾ ਰਹੀ ਏ,*
*ਤਿੰਨ ਸੌ ਸਾਲਾ ਯਾਦ ਸ਼ਹੀਦੀ, ਕੌਮ ਮਨਾ ਰਹੀ ਏ।*
*ਬੰਦਾ ਸਿੰਘ ਬਹਾਦਰ ਯੋਧੇ ਦੇ ਗੁਣ ਗਾ ਰਹੀ ਏ।*
*ਕੱਢ ਕਾਲਜਾ ਪੁੱਤ ਦਾ ਉਸਦੇ ਮੂੰਹ ਵਿਚ ਪਾਇਆ ਏ।*
*ਪਹਿਲਾ ਬਾਪ ਅਨੋਖਾ ਜਿਸ ਨੂੰ ਸਿਦਕ ਡੁਲਾਇਆ ਏ।*
*ਪੁੱਤਰ ਦੇ ਦਿਲ 'ਚੋਂ ਕਹੇ ਸੁਗੰਧ ਸਿੱਖੀ ਦੀ ਆ ਰਹੀ ਏ,*
*ਤਿੰਨ ਸੌ ਸਾਲਾ ਯਾਦ ਸ਼ਹੀਦੀ, ਕੌਮ ਮਨਾ ਰਹੀ ਏ।*
*ਬੰਦਾ ਸਿੰਘ ਬਹਾਦਰ ਯੋਧੇ ਦੇ ਗੁਣ ਗਾ ਰਹੀ ਏ।*
*ਪੁੱਤ ਵਾਰਿਆ ਜਿਸ ਲਈ, ਉਹ ਪੁੱਤਰਾਂ ਦਾ ਦਾਨੀ ਏ।*
*ਜਿਸ ਲਈ ਜ਼ਿੰਦਗੀ ਦੀ ਜੋਤ ਬੁਝੂ, ਉਹ ਜੋਤ ਲਾਸਾਨੀ ਏ।*
*ਕਹੇ ਦਈਂ ਚਰਨਾਂ ਵਿਚ ਥਾਂ, ਆਤਮਾ ਚਰਨੀਂ ਆ ਰਹੀ ਏ,*
*ਤਿੰਨ ਸੌ ਸਾਲਾ ਯਾਦ ਸ਼ਹੀਦੀ, ਕੌਮ ਮਨਾ ਰਹੀ ਏ।*
*ਬੰਦਾ ਸਿੰਘ ਬਹਾਦਰ ਯੋਧੇ ਦੇ ਗੁਣ ਗਾ ਰਹੀ ਏ।*
*ਨਾਲ ਜੰਬੂਰਾਂ ਨੋਚਿਆ, ਗਰਮ ਸਲਾਖਾਂ ਕੋਹਿਆ ਏ।*
*ਜ਼ਾਲਮਾਂ ਹੱਦ ਮੁਕਾ ਦਿੱਤੀ ਭੈ ਭੀਤ ਨਾ ਹੋਇਆ ਏ।*
*ਕਸ਼ਟ ਸਰੀਰ 'ਤੇ ਸਹਿ ਲਏ ਜੀਭ੍ਹਾ ਬਾਣੀ ਗਾ ਰਹੀ ਏ,*
*ਤਿੰਨ ਸੌ ਸਾਲਾ ਯਾਦ ਸ਼ਹੀਦੀ, ਕੌਮ ਮਨਾ ਰਹੀ ਏ।*
*ਬੰਦਾ ਸਿੰਘ ਬਹਾਦਰ ਯੋਧੇ ਦੇ ਗੁਣ ਗਾ ਰਹੀ ਏ।*
*ਬੰਦਾ ਸਿੰਘ ਦਾ ਪਰਵਾਰ, ਕੌਮ ਲਈ ਜਾਨਾਂ ਵਾਰ ਗਿਆ।*
*"ਰਹੀਮਪੁਰੀ" ਹੋਈ ਜਿੱਤ ਧਰਮ ਦੀ ਜ਼ਾਲਮ ਹਾਰ ਗਿਆ।*
*ਉਸ ਦੀ ਕੁਰਬਾਨੀ ਅੱਗੇ ਕੌਮ ਪਈ ਸੀਸ ਝੁਕਾ ਰਹੀ ਏ।*
*ਤਿੰਨ ਸੌ ਸਾਲਾ ਯਾਦ ਸ਼ਹੀਦੀ, ਕੌਮ ਮਨਾ ਰਹੀ ਏ।*
*ਬੰਦਾ ਸਿੰਘ ਬਹਾਦਰ ਯੋਧੇ ਦੇ ਗੁਣ ਗਾ ਰਹੀ ਏ।*

ਬਾਬਾ ਬੰਦਾ ਸਿੰਘ ਬਹਾਦਰ ਦੇ ੩੦੦ ਸਾਲਾ ਸ਼ਹੀਦੀ ਦਿਹਾੜੇ ਨੂੰ ਸਮਰਪਿਤ ਨਗਰ ਕੀਰਤਨ ਲਈ ਇਸ ਕਵਿਤਾ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਨੇ ਸ. ਹਰਵਿੰਦਰ ਸਿੰਘ 'ਵੀਰ ਰਹੀਮਪੁਰੀ' ਪਾਸੋਂ ਲਿਖਵਾ ਕੇ ਟਾਈਗਰ ਮਿਊਜ਼ਿਕ ਕੰਪਨੀ, ਇੰਗਲੈਂਡ ਪਾਸੋਂ ਮਿਊਜ਼ਿਕ ਦੇ ਕੇ ਅਤੇ ਰਣਜੀਤ ਬਾਵਾ ਦੀ ਅਵਾਜ਼ ਵਿਚ ਰਿਕਾਰਡ ਕਰਵਾ ਕੇ ੨੧ ਮਈ, ੨੦੧੬ ਨੂੰ ਗੁਰਦਾਸ ਨੰਗਲ ਵਿਖੇ ਜਥੇ. ਅਵਤਾਰ ਸਿੰਘ, ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਰਿਲੀਜ਼ ਕੀਤਾ ਗਿਆ। ■

# ਦਾਖ਼ਲਾ ਨੋਟਿਸ

## ਸੈਸ਼ਨ ੨੦੧੬-੧੭

## ਪੰਥ ਰਤਨ ਜਥੇਦਾਰ ਗੁਰਚਰਨ ਸਿੰਘ ਟੌਹੜਾ

**ਇੰਸਟੀਚਿਊਟ ਆਫ ਐਡਵਾਂਸਡ ਸਟੱਡੀਜ਼ ਇਨ ਸਿੱਖਇਜ਼ਮ, ਬਹਾਦਰਗੜ੍ਹ, ਪਟਿਆਲਾ**
**(ਪ੍ਰਬੰਧ ਅਧੀਨ- ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁ. ਪ੍ਰ. ਕਮੇਟੀ), ਸ੍ਰੀ ਅੰਮ੍ਰਿਤਸਰ)**
**ਵਿਖੇ ਚੱਲ ਰਹੇ ਗੁਰੂ ਤੇਗ ਬਹਾਦਰ ਕਾਲਜ ਆਫ਼ ਸਿੱਖ ਸਟੱਡੀਜ਼ ਵਿਚ**

**ਐਮ. ਏ. ਸਿੱਖ ਸਟੱਡੀਜ਼** ਭਾਗ ਪਹਿਲਾ ਲਈ ਦਾਖ਼ਲਾ ਸ਼ੁਰੂ ਹੈ

**(ਪੰਜਾਬੀ ਯੂਨੀਵਰਸਿਟੀ ਪਟਿਆਲਾ ਤੋਂ ਮਾਨਤਾ ਪ੍ਰਾਪਤ)**

**ਵਿੱਦਿਅਕ ਯੋਗਤਾ: ਬੀ. ਏ. ਪਾਸ**

**ਸੀਟਾਂ ਦੀ ਗਿਣਤੀ: ੩੦**

**ਵਿਸ਼ੇਸ਼ਤਾਵਾਂ:**

- ਇਸ ਪੂਰੇ ਕੋਰਸ ਦੌਰਾਨ ਵਿਦਿਆਰਥੀ ਤੋਂ ਕੋਈ ਫੀਸ ਨਹੀਂ ਲਈ ਜਾਵੇਗੀ।
- ਚੁਣੇ ਹੋਏ ਵਿਦਿਆਰਥੀ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ੧੨੦੦ ਰੁਪਏ ਪ੍ਰਤੀ ਮਹੀਨਾ ਵਜ਼ੀਫਾ ਦਿੱਤਾ ਜਾਵੇਗਾ।
- ਵਿਦਿਆਰਥੀ ਦੇ ਰਹਿਣ ਲਈ ਇੰਸਟੀਚਿਊਟ ਦੇ ਕੈਂਪਸ ਵਿਚ ਹੋਸਟਲ ਦਾ ਪ੍ਰਬੰਧ ਹੋਵੇਗਾ।
- ਦਾਖ਼ਲੇ ਦੇ ਚਾਹਵਾਨ ਵਿਦਿਆਰਥੀ ਆਪਣੀ ਦਰਖ਼ਾਸਤ ਨਾਲ ਆਪਣੀ ਯੋਗਤਾ ਦੇ ਸਰਟੀਫਿਕੇਟ ਦੀਆਂ ਫ਼ੋਟੋ-ਕਾਪੀਆਂ ਮਿਤੀ ੩੦ ਜੂਨ, ੨੦੧੬ ਤੀਕ ਇੰਸਟੀਚਿਊਟ ਵਿਖੇ ਜਮ੍ਹਾਂ ਕਰਾਉਣ।
- ਇੰਟਰਵਿਊ ਜੁਲਾਈ ਮਹੀਨੇ ਵਿਚ ਲਈ ਜਾਵੇਗੀ, ਸੰਬੰਧਿਤ ਆਪਣੇ ਅਸਲ ਸਰਟੀਫਿਕੇਟ ਨਾਲ ਲੈ ਕੇ ਆਉਣ।
- ਵਿਦਿਆਰਥੀ ਦੀ ਉਮਰ ੨੫ ਸਾਲ ਤੋਂ ਵੱਧ ਨਾ ਹੋਵੇ।

## ਵਧੇਰੇ ਜਾਣਕਾਰੀ ਲਈ ਸੰਪਰਕ ਨੰਬਰ:

ਮੋ: ੯੦੪੧੬-੨੦੮੬੧, ੯੮੭੬੧-੮੨੪੯੯, ੮੪੩੭੭-੦੦੮੫੨

E-Mail: tohrainstitute@gmail.com

*ਵੱਲੋਂ: ਸਕੱਤਰ, ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁ. ਪ੍ਰ. ਕਮੇਟੀ) ਸ੍ਰੀ ਅੰਮ੍ਰਿਤਸਰ।*




## ਜਥੇਦਾਰ ਅਵਤਾਰ ਸਿੰਘ ਨੇ ਪਾਕਿਸਤਾਨੀ ਪੰਜਾਬ ਵਿਚ ਇਕ ਸਿੱਖ ਦੀ ਦਸਤਾਰ ਉਤਾਰਨ 'ਤੇ ਨਿਖੇਧੀ ਕੀਤੀ

ਸ੍ਰੀ ਅੰਮ੍ਰਿਤਸਰ ੩ ਮਈ: ਜਥੇਦਾਰ ਅਵਤਾਰ ਸਿੰਘ, ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਪਾਕਿਸਤਾਨੀ ਪੰਜਾਬ ਵਿਚ ਸ. ਮਹਿੰਦਰਪਾਲ ਸਿੰਘ ਨਾਮ ਦੇ ਇਕ ਸਿੱਖ ਦੀ ਦਸਤਾਰ ਲਾਹੇ ਜਾਣ 'ਤੇ ਸਖ਼ਤ ਸ਼ਬਦਾਂ ਵਿਚ ਵਿਰੋਧ ਕੀਤਾ ਹੈ। ਉਨ੍ਹਾਂ ਕਿਹਾ ਕਿ ਸ. ਮਹਿੰਦਰਪਾਲ ਸਿੰਘ ਫੈਸਲਾਬਾਦ ਤੋਂ ਮੁਲਤਾਨ ਬੱਸ 'ਚ ਸਵਾਰ ਹੋ ਕੇ ਜਾ ਰਿਹਾ ਸੀ। ਪਰ ਅਚਾਨਕ ਬੱਸ ਖਰਾਬ ਹੋ ਜਾਣ ਕਾਰਨ ਜਦ ਯਾਤਰੀਆਂ ਨੇ ਹੋਰ ਬੱਸ ਦੀ ਮੰਗ ਕੀਤੀ ਤਾਂ ਬੱਸ ਦੇ ਕੁਝ ਮੁਲਾਜ਼ਮਾਂ ਨੇ ਸ. ਮਹਿੰਦਰਪਾਲ ਸਿੰਘ ਦੀ ਕੁੱਟਮਾਰ ਕੀਤੀ ਤੇ ਦਸਤਾਰ ਲਾਹ ਦਿੱਤੀ। ਉਨ੍ਹਾਂ ਕਿਹਾ ਕਿ ਇਸ ਮੰਦਭਾਗੀ ਘਟਨਾ ਨਾਲ ਸਾਰੇ ਸਿੱਖ ਜਗਤ ਵਿਚ ਰੋਸ ਪਾਇਆ ਜਾ ਰਿਹਾ ਹੈ। ਉਨ੍ਹਾਂ ਕਿਹਾ ਕਿ ਕਲਗੀਧਰ ਦਸਮੇਸ਼ ਪਿਤਾ ਨੇ ਆਪਣੇ ਸਿੱਖ ਨੂੰ ਪੰਜ ਕਕਾਰਾਂ ਦੇ ਧਾਰਨੀ ਹੋਣ ਦੇ ਨਾਲ-ਨਾਲ ਸਿੱਖੀ ਦੀ ਆਨ ਤੇ ਸ਼ਾਨ ਦਸਤਾਰ ਸਜਾਉਣ ਲਈ ਵੀ ਪ੍ਰੇਰਿਆ ਹੈ। ਉਨ੍ਹਾਂ ਕਿਹਾ ਕਿ ਦਸਤਾਰ ਦਾ ਅਪਮਾਨ ਕਰਨਾ ਉੱਚਿਤ ਨਹੀਂ। ਉਨ੍ਹਾਂ ਪਾਕਿਸਤਾਨ ਓਕਾਫ਼ ਬੋਰਡ ਦੇ ਚੇਅਰਮੈਨ ਅਤੇ ਪਾਕਿਸਤਾਨ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਨੂੰ ਅਪੀਲ ਕੀਤੀ ਕਿ ਉਹ ਪਾਕਿਸਤਾਨੀ ਸਿੱਖਾਂ ਨੂੰ ਇਨਸਾਫ਼ ਦਿਵਾਉਣ ਅਤੇ ਉਨ੍ਹਾਂ ਦਾ ਸਤਿਕਾਰ ਬਹਾਲ ਕਰਾਉਣ ਵਿਚ ਪਾਕਿਸਤਾਨ ਸਰਕਾਰ ਨਾਲ ਰਾਬਤਾ ਕਾਇਮ ਕਰਨ। ਉਨ੍ਹਾਂ ਪਾਕਿਸਤਾਨੀ ਪੰਜਾਬ ਦੇ ਪ੍ਰਸ਼ਾਸਨ ਨੂੰ ਵੀ ਅਪੀਲ ਕਰਦਿਆਂ ਕਿਹਾ ਕਿ ਜਿਨ੍ਹਾਂ ਅਨਸਰਾਂ ਨੇ ਈਰਖਾ ਅਤੇ ਹੀਣ-ਭਾਵਨਾ ਵੱਸ ਸ. ਮਹਿੰਦਰਪਾਲ ਸਿੰਘ ਨੂੰ ਨਸਲੀ ਹਿੰਸਾ ਦਾ ਸ਼ਿਕਾਰ ਬਣਾ ਕੇ ਉਸ ਦੀ ਦਸਤਾਰ ਉਤਾਰੀ ਹੈ, ਦੋਸ਼ੀ ਪਾਏ ਜਾਣ 'ਤੇ ਉਨ੍ਹਾਂ ਵਿਰੁੱਧ ਕਾਨੂੰਨ ਅਨੁਸਾਰ ਸਖ਼ਤ ਕਾਰਵਾਈ ਕੀਤੀ ਜਾਵੇ ਤਾਂ ਜੋ ਅੱਗੇ ਤੋਂ ਕੋਈ ਵਿਅਕਤੀ ਐਸੀ ਘਿਣਾਉਣੀ ਹਰਕਤ ਨਾ ਕਰੇ ਜਿਸ ਨਾਲ ਆਪਸੀ ਭਾਈਚਾਰਕ ਸਾਂਝ ਵਿਚ ਦਰਾੜ ਪੈਦਾ ਹੋਵੇ ਤੇ ਦੇਸ਼ ਵਿਚ ਅਸ਼ਾਂਤੀ ਫੈਲੇ।

## ਅਖਨੂਰ ਵਿਚ ਸਿੱਖ ਨੌਜਵਾਨ ਦੇ ਕੇਸਾਂ ਦੀ ਬੇਅਦਬੀ ਕਰਨ ਦਾ ਲਿਆ ਸਖ਼ਤ ਨੋਟਿਸ

ਸ੍ਰੀ ਅੰਮ੍ਰਿਤਸਰ ੧੫ ਮਈ: ਜਥੇਦਾਰ ਅਵਤਾਰ ਸਿੰਘ, ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਜੰਮੂ ਦੇ ਨੇੜਲੇ ਕਸਬਾ ਅਖਨੂਰ ਵਿਖੇ ਸ. ਹਰਵਿੰਦਰ ਸਿੰਘ ਨਾਂ ਦੇ ਇੱਕ ਸਿੱਖ ਨੌਜਵਾਨ ਨੂੰ ਕੇਸਾਂ ਤੋਂ ਫੜ੍ਹ ਕੇ ਬੁਰੀ ਤਰ੍ਹਾਂ ਕੁੱਟਣ ਅਤੇ ਉਸਦੀ ਤਸਵੀਰ

ਸੋਸ਼ਲ ਮੀਡੀਆ ਵਿਚ ਪਾਉਣ ਦਾ ਸਖ਼ਤ ਨੋਟਿਸ ਲਿਆ ਹੈ। ਉਨ੍ਹਾਂ ਕਿਹਾ ਕਿ ਦੋ ਹਿੰਦੂ ਭਰਾਵਾਂ ਸੰਨੀ ਗੁਪਤਾ ਤੇ ਬਨੀ ਗੁਪਤਾ ਵੱਲੋਂ ਸ਼ਰ-ਏ-ਆਮ ਸਿੱਖ ਨੌਜਵਾਨ ਦੀ ਕੁੱਟਮਾਰ ਕਰਨੀ ਤੇ ਉਸ ਨੂੰ ਸੋਸ਼ਲ ਮੀਡੀਆ 'ਤੇ ਪਾ ਕੇ ਦਿਖਾਉਣਾ ਸਿੱਖ ਕੌਮ ਨੂੰ ਇੱਕ ਚੈਲੰਜ ਹੈ।

ਉਨ੍ਹਾਂ ਕਿਹਾ ਕਿ ਐਸੇ ਅਨਸਰ ਇਨਸਾਨੀਅਤ ਦੇ ਨਾਮ ਤੇ ਬਦਨੁਮਾ ਦਾਗ ਹਨ ਜੋ ਦੇਸ਼ ਦੇ ਸ਼ਾਂਤਮਈ ਮਾਹੌਲ ਨੂੰ ਖਰਾਬ ਕਰਨਾ ਚਾਹੁੰਦੇ ਹਨ। ਉਨ੍ਹਾਂ ਕਿਹਾ ਦੇਸ਼-ਵਿਦੇਸ਼ ਵਿਚ ਵਸਦੇ ਸਿੱਖਾਂ ਵਿਚ ਇਸ ਮੰਦਭਾਗੀ ਘਟਨਾ ਵਾਪਰਨ ਨਾਲ ਸਖ਼ਤ ਗੁੱਸੇ ਦੀ ਲਹਿਰ ਪਾਈ ਜਾ ਰਹੀ ਹੈ। ਉਨ੍ਹਾਂ ਕਿਹਾ ਕਿ ਐਸੇ ਅਨਸਰ ਇਹ ਨਾ ਸਮਝਣ ਕਿ ਸਿੱਖ ਕੌਮ ਕਮਜ਼ੋਰ ਹੈ ਬਲਕਿ ਸਿੱਖ ਆਪਣੀ ਸਿੱਖੀ ਅਤੇ ਕੌਮ ਦੀ ਰੱਖਿਆ ਕਰਨੀ ਜਾਣਦੇ ਹਨ। ਉਨ੍ਹਾਂ ਕਿਹਾ ਕਿ ਜੋ ਅਨਸਰ ਐਸੀਆਂ ਘਿਣਾਉਣੀਆਂ ਹਰਕਤਾਂ ਕਰ ਕੇ ਸਿੱਖ ਕੌਮ ਨੂੰ ਬਦਨਾਮ ਕਰਦੇ ਹਨ ਜਾਂ ਉਨ੍ਹਾਂ ਦੀ ਖਿੱਲ੍ਹੀ ਉਡਾਉਂਦੇ ਹਨ ਉਨ੍ਹਾਂ ਨੂੰ ਕਦਾਚਿੱਤ ਵੀ ਬਖਸ਼ਿਆ ਨਹੀਂ ਜਾਵੇਗਾ। ਉਨ੍ਹਾਂ ਜੰਮੂ ਕਸ਼ਮੀਰ ਦੀ ਮੁੱਖ ਮੰਤਰੀ ਸ੍ਰੀਮਤੀ ਮਹਿਬੂਬਾ ਮੁਫ਼ਤੀ ਨੂੰ ਅਪੀਲ ਕਰਦਿਆਂ ਕਿਹਾ ਕਿ ਐਸੇ ਅਨਸਰਾਂ ਨੂੰ ਤੁਰੰਤ ਗ੍ਰਿਫ਼ਤਾਰ ਕਰ ਕੇ ਕਾਨੂੰਨ ਅਨੁਸਾਰ ਸਖ਼ਤ ਤੋਂ ਸਖ਼ਤ ਸਜ਼ਾ ਦਿੱਤੀ ਜਾਵੇ। ਉਨ੍ਹਾਂ ਕਿਹਾ ਕਿ ਅਗਰ ਇਨਸਾਨੀਅਤ ਦੇ ਦੁਸ਼ਮਣ ਸਨੀ ਤੇ ਬਨੀ ਦੋਵਾਂ ਭਰਾਵਾਂ ਨੂੰ ਉਨ੍ਹਾਂ ਦੀ ਕਰਨੀ ਦਾ ਫਲ ਸਰਕਾਰ ਵੱਲੋਂ ਨਾ ਦਿੱਤਾ ਗਿਆ ਤਾਂ ਇਸ ਤੋਂ ਨਿਕਲਣ ਵਾਲੇ ਭਿਆਨਕ ਨਤੀਜਿਆਂ ਲਈ ਜੰਮੂ ਦੀ ਸਰਕਾਰ ਤੇ ਪੁਲੀਸ ਪ੍ਰਸ਼ਾਸਨ ਖ਼ੁਦ ਜ਼ਿੰਮੇਵਾਰ ਹੋਵੇਗਾ।

## ਕੈਨੇਡਾ ਦੇ ਪ੍ਰਧਾਨ ਮੰਤਰੀ ਵੱਲੋਂ ਕਾਮਾਗਾਟਾਮਾਰੂ ਸਾਕੇ ਸਬੰਧੀ ਮਾਫ਼ੀ ਮੰਗਣਾ ਸਵਾਗਤਯੋਗ- ਜਥੇ. ਅਵਤਾਰ ਸਿੰਘ

ਸ੍ਰੀ ਅੰਮ੍ਰਿਤਸਰ ੧੯ ਮਈ: ਜਥੇਦਾਰ ਅਵਤਾਰ ਸਿੰਘ, ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਕੈਨੇਡੀਅਨ ਸੰਸਦ ਦੇ ਹਾਊਸ ਆਫ ਕਾਮਨਜ਼ ਵਿਚ ਕੈਨੇਡਾ ਦੇ ਪ੍ਰਧਾਨ ਮੰਤਰੀ ਜਸਟਿਨ ਟਰੂਡੋ ਵੱਲੋਂ ਕਾਮਾਗਾਟਾਮਾਰੂ ਸਾਕੇ ਸਬੰਧੀ ਮੁਆਫੀ ਮੰਗਣ 'ਤੇ ਮਿਸਟਰ ਟਰੂਡੋ, ਕੈਨੇਡਾ ਦੀ ਸਰਕਾਰ ਅਤੇ ਉੱਥੋਂ ਦੇ ਵਸਨੀਕ ਸਿੱਖਾਂ ਦਾ ਧੰਨਵਾਦ ਕਰਦਿਆਂ ਇਸੇ ਤਰਜ਼ 'ਤੇ ਕੇਂਦਰ ਸਰਕਾਰ ਨੂੰ ੧੯੮੪ ਦੇ ਸਿੱਖ ਕਤਲ-ਏ-ਆਮ ਬਾਰੇ ਸਿੱਖ ਕੌਮ ਤੋਂ ਮੁਆਫੀ ਮੰਗਣ ਦੀ ਅਪੀਲ ਕੀਤੀ ਹੈ। ਉਨ੍ਹਾਂ ਕਿਹਾ ਕਿ ਕੈਨੇਡਾ ਦੇ ਪ੍ਰਧਾਨ ਮੰਤਰੀ ਜਸਟਿਨ ਟਰੂਡੋ ਵੱਲੋਂ ਸਿੱਖਾਂ ਨਾਲ ਵਾਪਰੇ ਵੱਡੇ ਸਾਕੇ ਕਾਮਾਗਾਟਾਮਾਰੂ ਸਬੰਧੀ ਹਾਊਸ ਆਫ ਕਾਮਨਜ਼ ਵਿਚ ਮੁਆਫ਼ੀ ਮੰਗਣੀ ਸਵਾਗਤਯੋਗ ਹੈ। ਉਨ੍ਹਾਂ ਕਿਹਾ ਕਿ ਕੈਨੇਡਾ ਦੀ ਜਿਸ ਸਰਕਾਰ ਨੇ ਇਸ ਨਿੰਦਣਯੋਗ ਕਾਰਵਾਈ ਨੂੰ ਅੰਜ਼ਾਮ ਦਿੱਤਾ ਅੱਜ ਉਸ ਸਰਕਾਰ ਦੇ ਪ੍ਰਧਾਨ ਮੰਤਰੀ ਜਸਟਿਨ ਟਰੂਡੋ ਵੱਲੋਂ ਹਾਊਸ ਆਫ ਕਾਮਨਜ਼ ਵਿਚ ਮੁਆਫੀ ਮੰਗਣਾ ਦੇਸ਼-ਵਿਦੇਸ਼ ਵਿਚ ਵਸਦੇ ਸਿੱਖਾਂ ਲਈ ਬੜੇ ਮਾਣ ਵਾਲੀ ਗੱਲ ਹੈ ਅਤੇ ਜਸਟਿਨ ਟਰੂਡੋ ਆਪਣੇ ਵੱਲੋਂ ਕੀਤੇ ਗਏ ਇਸ ਸ਼ਲਾਘਾਯੋਗ ਕਾਰਜ ਲਈ ਸਿੱਖ ਕੌਮ ਦੇ ਹਿਰਦਿਆਂ ਵਿਚ ਸਤਿਕਾਰਤ ਹਸਤੀ ਵਜੋਂ ਬਿਰਾਜਮਾਨ ਰਹਿਣਗੇ।

# ਧਰਮ ਪ੍ਰਚਾਰ ਕਮੇਟੀ ਦੀਆਂ ਪ੍ਰਚਾਰ ਸਰਗਰਮੀਆਂ

## ਪਿੰਡ ਮਕਬੂਲਪੁਰਾ ਵਿਖੇ ਅੰਮ੍ਰਿਤ-ਸੰਚਾਰ

ਭਾਈ ਗੁਰਮੁਖ ਸਿੰਘ, ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਪਿੰਡ ਮਕਬੂਲਪੁਰਾ, ਮਹਿਤਾ ਰੋਡ, ਸ੍ਰੀ ਅੰਮ੍ਰਿਤਸਰ ਵਿਖੇ ੨੮ ਫਰਵਰੀ, ੨੦੧੬ ਨੂੰ ਅੰਮ੍ਰਿਤ-ਸੰਚਾਰ ਸਮਾਗਮ ਕਰਵਾਇਆ ਗਿਆ। ਇਸ ਸਮਾਗਮ ਵਿਚ ਕੁੱਲ ੮੧ ਪ੍ਰਾਣੀਆਂ ਨੇ ਖੰਡੇ-ਬਾਟੇ ਦੀ ਪਾਹੁਲ ਪ੍ਰਾਪਤ ਕੀਤੀ। ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਵੱਲੋਂ ਕਕਾਰ ਭੇਟਾ-ਰਹਿਤ ਦਿੱਤੇ ਗਏ।

## ਸਿੱਖ ਮਿਸ਼ਨ ਹਰਿਆਣਾ ਵੱਲੋਂ ਅੰਮ੍ਰਿਤ-ਸੰਚਾਰ

ਸਿੱਖ ਮਿਸ਼ਨ ਹਰਿਆਣਾ ਵੱਲੋਂ ਸਿੱਖ ਧਰਮ ਦੇ ਪ੍ਰਚਾਰ ਅਤੇ ਪ੍ਰਸਾਰ ਦੀ ਲਹਿਰ ਨੂੰ ਅੱਗੇ ਤੋਰਦਿਆਂ ਹੋਇਆਂ ਫਰਵਰੀ, ੨੦੧੬ ਵਿਚ ਮਿਸ਼ਨ ਵੱਲੋਂ ਵੱਖ-ਵੱਖ ਸਥਾਨਾਂ 'ਤੇ ਅੰਮ੍ਰਿਤ-ਸੰਚਾਰ ਸਮਾਗਮ ਕਰਵਾਏ ਗਏ, ਜਿਨ੍ਹਾਂ ਦਾ ਵੇਰਵਾ ਇਸ ਪ੍ਰਕਾਰ ਹੈ:

| ਮਿਤੀ | ਸਥਾਨ | ਪ੍ਰਾਣੀ |
|---|---|---|
| ੬-੨-੨੦੧੬ | ਗੁ. ਸਾਹਿਬ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਪਿੰਡ ਰਟੋਲੀ, ਜ਼ਿਲ੍ਹਾ ਯਮੁਨਾਨਗਰ | ੨੫ |
| ੯-੨-੨੦੧੬ | ਗੁ. ਸ੍ਰੀ ਮਰਦੋਂ ਸਾਹਿਬ, ਅੰਬਾਲਾ | ੬੨ |
| ੧੬-੨-੨੦੧੬ | ਗੁ. ਸ੍ਰੀ ਪੰਜੋਖਰਾ ਸਾਹਿਬ, ਅੰਬਾਲਾ | ੧੪੮ |
| ੨੬-੨-੨੦੧੬ | ਗੁ. ਸ੍ਰੀ ਗੁਰੂ ਗ੍ਰੰਥ ਸਾਹਿਬ, ਰਤੀਆ, ਜ਼ਿਲ੍ਹਾ ਫਤਿਹਾਬਾਦ | ੭੩ |

## ਪਿੰਡ ਸੈਫਲਾਬਾਦ ਵਿਖੇ ਅੰਮ੍ਰਿਤ-ਸੰਚਾਰ

ਭਾਈ ਹਰਜੀਤ ਸਿੰਘ ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਗੁਰੂਸਰ ਸਾਹਿਬ, ਪਿੰਡ ਸੈਫਲਾਬਾਦ, ਜ਼ਿਲ੍ਹਾ ਕਪੂਰਥਲਾ ਵਿਖੇ ਸਲਾਨਾ ਗੁਰਮਤਿ ਸਮਾਗਮ ਦੌਰਾਨ ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ) ਸ੍ਰੀ ਅੰਮ੍ਰਿਤਸਰ ਵੱਲੋਂ ੨੧ ਫਰਵਰੀ, ੨੦੧੬ ਨੂੰ ਅੰਮ੍ਰਿਤ-ਸੰਚਾਰ ਸਮਾਗਮ ਕਰਵਾਇਆ ਗਿਆ। ਇਸ ਸਮਾਗਮ ਵਿਚ ਸ੍ਰੀ ਅਕਾਲ ਤਖਤ ਸਾਹਿਬ ਤੋਂ ਪੁੱਜੇ ਪੰਜ ਪਿਆਰੇ ਸਾਹਿਬਾਨ ਨੇ ਖੰਡੇ-ਬਾਟੇ ਦੀ ਪਾਹੁਲ ਤਿਆਰ ਕਰ ਕੇ ਕੁੱਲ ੮੫ ਪ੍ਰਾਣੀਆਂ ਨੂੰ ਅੰਮ੍ਰਿਤ-ਪਾਨ ਕਰਵਾਇਆ। ਅੰਮ੍ਰਿਤ-ਅਭਿਲਾਖੀਆਂ ਨੂੰ ਧਰਮ ਪ੍ਰਚਾਰ ਕਮੇਟੀ ਵੱਲੋਂ ਕਕਾਰ ਭੇਟਾ-ਰਹਿਤ ਦਿੱਤੇ ਗਏ।

## ਹਿਮਾਚਲ ਪ੍ਰਦੇਸ਼ ਵਿਖੇ ਅੰਮ੍ਰਿਤ-ਸੰਚਾਰ

ਭਾਈ ਸੁਖਰਾਜ ਸਿੰਘ ਪ੍ਰਚਾਰਕ-ਕਮ-ਇੰਚਾਰਜ, ਸਿੱਖ ਮਿਸ਼ਨ ਹਿਮਾਚਲ ਪ੍ਰਦੇਸ਼ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਸਿੰਘ ਸਭਾ, ਹਾਰਕਹਾਰ (ਘੁਮਾਰਵੀ) ਜ਼ਿਲ੍ਹਾ ਬਿਲਾਸਪੁਰ, ਹਿਮਾਚਲ ਪ੍ਰਦੇਸ਼ ਵਿਖੇ ੨੦ ਦਸੰਬਰ, ੨੦੧੫ ਨੂੰ ਅੰਮ੍ਰਿਤ-ਸੰਚਾਰ ਸਮਾਗਮ ਕਰਵਾਇਆ ਗਿਆ। ਇਸ ਦੌਰਾਨ ਕੁੱਲ ੫੦ ਪ੍ਰਾਣੀਆਂ ਨੇ ਅੰਮ੍ਰਿਤ-ਪਾਨ ਕੀਤਾ। ਪੰਜ ਪਿਆਰੇ ਸਾਹਿਬਾਨ ਤਖਤ ਸ੍ਰੀ ਕੇਸਗੜ੍ਹ ਸਾਹਿਬ ਤੋਂ ਪੁੱਜੇ। ਇਸ ਸਮਾਗਮ ਤੋਂ ਪਹਿਲਾਂ ਸੰਗਤਾਂ ਨੂੰ ਭਾਈ ਜਰਨੈਲ ਸਿੰਘ ਦੇ ਢਾਡੀ ਜਥੇ ਨੇ ਗੁਰ-ਇਤਿਹਾਸ ਸਰਵਣ ਕਰਵਾਇਆ। ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ) ਸ੍ਰੀ ਅੰਮ੍ਰਿਤਸਰ ਵੱਲੋਂ ਅੰਮ੍ਰਿਤ-ਅਭਿਲਾਖੀਆਂ ਨੂੰ ਕਕਾਰ ਭੇਟਾ ਰਹਿਤ ਦਿੱਤੇ ਗਏ।

## ਧਰਮ ਪ੍ਰਚਾਰ ਕਮੇਟੀ ਵੱਲੋਂ ਗੁਰਬਾਣੀ ਕੰਠ ਮੁਕਾਬਲੇ

ਭਾਈ ਸੁਖਵਿੰਦਰ ਸਿੰਘ ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ) ਸ੍ਰੀ ਅੰਮ੍ਰਿਤਸਰ ਵੱਲੋਂ ਸਿੱਖੀ ਦੇ ਪ੍ਰਚਾਰ ਤੇ ਪ੍ਰਸਾਰ ਲਈ ਮਾਤਾ ਸਾਹਿਬ ਕੌਰ ਗਲਰਜ਼ ਕਾਲਜ, ਤਲਵੰਡੀ ਭਾਈ, ਜ਼ਿਲ੍ਹਾ ਫ਼ਿਰੋਜ਼ਪੁਰ ਵਿਖੇ ੨੨ ਫਰਵਰੀ, ੨੦੧੬ ਨੂੰ ਕਾਲਜ ਦੀਆਂ ਵਿਦਿਆਰਥਣਾਂ ਦਾ ਗੁਰਬਾਣੀ-ਕੰਠ ਮੁਕਾਬਲਾ ਕਰਵਾਇਆ ਗਿਆ। ਇਸ ਮੁਕਾਬਲੇ ਵਿਚ ਭਾਗ ਲੈਣ ਵਾਲੀਆਂ ਸਾਰੀਆਂ ਵਿਦਿਆਰਥਣਾਂ ਨੂੰ ਸਨਮਾਨ ਚਿੰਨ੍ਹ ਦੇ ਕੇ ਸਨਮਾਨਿਤ ਕੀਤਾ ਗਿਆ। ਇਸ ਮੌਕੇ ਪ੍ਰਿੰਸੀਪਲ ਡਾ. ਹਰਬੰਸ ਕੌਰ ਅਤੇ ਵਾਇਸ ਪ੍ਰਿੰਸੀਪਲ ਬੀਬੀ ਤ੍ਰਿਪਤ ਕੌਰ ਨੇ ਵਿਸ਼ੇਸ਼ ਸਹਿਯੋਗ ਕੀਤਾ।

## ਫ਼ਿਰੋਜ਼ਪੁਰ ਛਾਉਣੀ ਵਿਖੇ ਅੰਮ੍ਰਿਤ-ਸੰਚਾਰ

ਭਾਈ ਸੁਰਜੀਤ ਸਿੰਘ ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ) ਸ੍ਰੀ ਅੰਮ੍ਰਿਤਸਰ ਵੱਲੋਂ ਗੁਰਦੁਆਰਾ ਸਾਹਿਬ ਖਾਲਸਾ, ਫ਼ਿਰੋਜ਼ਪੁਰ ਛਾਉਣੀ ਵਿਖੇ ੨੫ ਫਰਵਰੀ, ੨੦੧੬ ਨੂੰ ਅੰਮ੍ਰਿਤ-ਸੰਚਾਰ ਸਮਾਗਮ ਕਰਵਾਇਆ ਗਿਆ ਜਿਸ ਵਿਚ ਕੁੱਲ ੨੧ ਪ੍ਰਾਣੀਆਂ ਨੇ ਅੰਮ੍ਰਿਤ-ਪਾਨ ਕੀਤਾ। ਪੰਜ ਪਿਆਰੇ ਸਾਹਿਬਾਨ ਸ੍ਰੀ ਅਕਾਲ ਤਖਤ ਸਾਹਿਬ ਤੋਂ ਪੁੱਜੇ। ਅੰਮ੍ਰਿਤ-ਅਭਿਲਾਖੀਆਂ ਨੂੰ ਧਰਮ ਪ੍ਰਚਾਰ ਕਮੇਟੀ ਵੱਲੋਂ ਕਕਾਰ ਭੇਟਾ-ਰਹਿਤ ਦਿੱਤੇ ਗਏ। ■

ਗੋਲਡਨ ਆਫਸੈੱਟ ਪ੍ਰੈੱਸ, ਰਾਮਸਰ ਰੋਡ, ਸ੍ਰੀ ਅੰਮ੍ਰਿਤਸਰ ਤੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਲਈ ਸ. ਦਿਲਜੀਤ ਸਿੰਘ ਪ੍ਰਿੰਟਰ ਤੇ ਪਬਲਿਸ਼ਰ ਨੇ ਛਪਵਾ ਕੇ ਦਫ਼ਤਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਤੋਂ ਪ੍ਰਕਾਸ਼ਿਤ ਕੀਤਾ। *ਮਿਤੀ 5-6-2016*